# PUNJAB VIDHAN SABHA

## DEBATES

*Friday, the 18th March, 2016*

**Vol. XII– No. 8**

OFFICIAL REPORT



CONTENTS


| | Page |
|---|---|
| Statement by the Chief Minister regarding S.Y.L. | (8) 1 |
| Official Resolution reg. Disallowing construction of S.Y.L. Canal due to acute water shortage in Punjab. | (8) 5 |
| Starred Questions and Answers | (8) 16 |
| Written Answers to Starred Questions laid on the Table of the House under Rule 38 | (8) 56 |
| Unstarred Questions and Answers | (8) 63 |
| Matters raised during Zero Hour and Statements by the Deputy Chief Minister thereon | (8) 69 |
| Calling Attention Notices under Rule 66 | (8) 86 |
| Paper laid on the Table of the House | (8) 93 |
| Resumption of General Discussion on the Budget Estimates for the Year 2016-17 | (8) 93 |



**Punjab Vidhan Sabha Secretariat, Chandigarh**

Price : Rs.________.

| | |
|---|---|
| Extension of Time of the Sitting of the House | (8) 150 |
| Short Adjournment of the House | (8) 150 |
| Resumption of General Discussion on the Budget Estimates for the Year 2016-17 *(Resumption)* | (8) 151 |
| Walk Out | (8) 217 |
| Resumption of General Discussion on the Budget Estimates for the Year 2016-17 *(Resumption)* | (8) 217 |

## ਪੰਜਾਬ ਮੰਤਰੀ ਮੰਡਲ ਦੀ ਸੂਚੀ
## ਕੈਬਨਿਟ ਮੰਤਰੀ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ | ਆਮ ਪ੍ਰਸ਼ਾਸਨ,ਸਹਿਕਾਰਤਾ, ਸਾਇੰਸ ਤਕਨਾਲੋਜੀ, ਵਾਤਾਵਰਨ,ਵਿਜੀਲੈਂਸ ਅਤੇ ਸ਼ਹਿਰੀ ਹਵਾਬਾਜ਼ੀ |
| 2) | ਸਰਦਾਰ ਸੁਖਬੀਰ ਸਿੰਘ ਬਾਦਲ, ਉਪ ਮੁੱਖ ਮੰਤਰੀ | ਗ੍ਰਹਿ ਮਾਮਲੇ, ਪ੍ਰਸ਼ਾਸਕੀ ਸੁਧਾਰ,ਹਾਊਸਿੰਗ, ਕਰ ਤੇ ਆਬਕਾਰੀ, ਖੇਡਾਂ ਤੇ ਯੁਵਕ ਸੇਵਾਵਾਂ, ਪੂੰਜੀ ਨਿਵੇਸ਼ ਅਤੇ ਬਿਜਲੀ |
| 3) | ਸ਼੍ਰੀ ਚੂਨੀ ਲਾਲ ਭਗਤ | ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ |
| 4) | ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ | ਖੁਰਾਕ ਤੇ ਸਿਵਲ ਸਪਲਾਈ, ਸੂਚਨਾ ਤਕਨਾਲੋਜੀ ਮੰਤਰੀ |
| 5) | ਸਰਦਾਰ ਅਜੀਤ ਸਿੰਘ ਕੋਹਾੜ | ਟਰਾਂਸਪੋਰਟ, ਕਾਨੂੰਨੀ ਤੇ ਵਿਧਾਨਕ ਮਾਮਲੇ ਤੇ ਚੋਣਾਂ ਅਤੇ ਰੋਜ਼ਗਾਰ ਪੈਦਾਕਰਨ ਮੰਤਰੀ |
| 6) | ਸਰਦਾਰ ਗੁਲਜਾਰ ਸਿੰਘ ਰਣੀਕੇ | ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ |
| 7) | ਸ਼੍ਰੀ ਮਦਨ ਮੋਹਨ ਮਿੱਤਲ | ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ |
| 8) | ਸਰਦਾਰ ਪਰਮਿੰਦਰ ਸਿੰਘ | ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਢੀਂਡਸਾ ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ |
| 9) | ਸਰਦਾਰ ਸੋਹਣ ਸਿੰਘ ਠੰਡਲ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ |
| 10) | ਸਰਦਾਰ ਜਨਮੇਜਾ ਸਿੰਘ ਸੇਖੋਂ | ਲੋਕ ਨਿਰਮਾਣ (ਭ ਤੇ ਮ) ਮੰਤਰੀ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨਰਾਂ ਦੀ ਭਲਾਈ ਮੰਤਰੀ |
| 11) | ਸ਼੍ਰੀ ਸੁਰਜੀਤ ਕੁਮਾਰ ਜਿਆਨੀ | ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ |
| 12) | ਸਰਦਾਰ ਤੋਤਾ ਸਿੰਘ | ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ |
| 13) | ਸਰਦਾਰ ਬਿਕਰਮ ਸਿੰਘ ਮਜੀਠੀਆ | ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਨਵੇਂ ਤੇ ਨਵਿਆਉਣਯੋਗ ਊਰਜਾ ਮੰਤਰੀ |
| 14) | ਸਰਦਾਰ ਸਿਕੰਦਰ ਸਿੰਘ ਮਲੂਕਾ | ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ |
| 15) | ਸ਼੍ਰੀ ਅਨਿਲ ਜੋਸ਼ੀ | ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ |
| 16) | ਸਰਦਾਰ ਸੁਰਜੀਤ ਸਿੰਘ ਰੱਖੜਾ | ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ ਅਤੇ ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ |
| 17) | ਸਰਦਾਰ ਸ਼ਰਨਜੀਤ ਸਿੰਘ ਢਿੱਲੋਂ | ਸਿੰਚਾਈ ਮੰਤਰੀ |
| 18) | ਡਾਕਟਰ ਦਲਜੀਤ ਸਿੰਘ ਚੀਮਾ | ਸਿੱਖਿਆ ਮੰਤਰੀ |

## ਮੁੱਖ ਸੰਸਦੀ ਸਕੱਤਰ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਚੌਧਰੀ ਨੰਦ ਲਾਲ | ਜੰਗਲਾਤ, ਜੰਗਲੀ ਜੀਵ ਸੁਰੱਖਿਆ ਅਤੇ ਕਿਰਤ |
| 2) | ਸੰਤ ਬਲਵੀਰ ਸਿੰਘ ਘੁੰਨਸ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ |
| 3) | ਸ਼੍ਰੀ ਦੇਸ ਰਾਜ ਧੁੱਗਾ | ਪਸ਼ੂ ਪਾਲਣ,ਮੱਛੀ ਪਾਲਣ ਅਤੇ ਡੇਅਰੀ ਵਿਕਾਸ |
| 4) | ਸਰਦਾਰ ਹਰਮੀਤ ਸਿੰਘ ਸੰਧੂ | ਲੋਕ ਨਿਰਮਾਣ (ਭ ਤੇ ਮ) |
| 5) | ਸਰਦਾਰ ਮਨਤਾਰ ਸਿੰਘ ਬਰਾੜ | ਪੇਂਡੂ ਵਿਕਾਸ ਅਤੇ ਪੰਚਾਇਤਾਂ |
| 6) | ਬੀਬੀ ਮਹਿੰਦਰ ਕੌਰ ਜੋਸ਼ | ਸਿੰਚਾਈ |
| 7) | ਸ਼੍ਰੀ ਅਵਿਨਾਸ਼ ਚੰਦਰ | ਉਚੇਰੀ ਸਿੱਖਿਆ |
| 8) | ਸ਼੍ਰੀ ਕੇ.ਡੀ.ਭੰਡਾਰੀ | ਸਹਿਕਾਰਤਾ |
| 9) | ਸਰਦਾਰ ਇੰਦਰਬੀਰ ਸਿੰਘ ਬੁਲਾਰੀਆ | ਸਿੱਖਿਆ |
| 10) | ਸਰਦਾਰ ਅਮਰਪਾਲ ਸਿੰਘ ਅਜਨਾਲਾ | ਤਕਨੀਕੀ ਸਿੱਖਿਆ ਅਤੇ ਸਨਅਤੀ ਸੰਸਥਾਵਾਂ |
| 11) | ਸਰਦਾਰ ਗੁਰਬਚਨ ਸਿੰਘ ਬੱਬੇਹਾਲੀ | ਖੇਤੀਬਾੜੀ |
| 12) | ਸਰਦਾਰ ਵਿਰਸਾ ਸਿੰਘ ਵਲਟੋਹਾ | ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਰੱਖਿਆ ਸੇਵਾਵਾਂ ਭਲਾਈ |
| 13) | ਸ਼੍ਰੀ ਐਨ.ਕੇ.ਸ਼ਰਮਾ | ਉਦਯੋਗ ਅਤੇ ਵਣਜ |
| 14) | ਸ਼੍ਰੀਮਤੀ ਐਫ.ਨਿਸਾਰਾ ਖਾਤੂਨ (ਫਰਜ਼ਾਨਾ ਆਲਮ) | ਸਮਾਜਿਕ ਸੁਰੱਖਿਆ, ਮਹਿਲਾ ਅਤੇ ਬਾਲ ਵਿਕਾਸ |
| 15) | ਡਾਕਟਰ ਨਵਜੋਤ ਕੌਰ ਸਿੱਧੂ | ਸਿਹਤ ਅਤੇ ਪਰਿਵਾਰ ਭਲਾਈ |
| 16) | ਸ਼੍ਰੀ ਪ੍ਰਕਾਸ਼ ਚੰਦ ਗਰਗ | ਖੁਰਾਕ ਅਤੇ ਸਿਵਲ ਸਪਲਾਈ |
| 17) | ਸ਼੍ਰੀ ਪਵਨ ਕੁਮਾਰ ਟੀਨੂੰ | ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ.,ਬੀ.ਸੀ. ਦੀ ਭਲਾਈ |
| 18) | ਸ਼੍ਰੀ ਸਰੂਪ ਚੰਦ ਸਿੰਗਲਾ | ਆਬਕਾਰੀ ਅਤੇ ਕਰ |
| 19) | ਸ਼੍ਰੀ ਸੋਮ ਪ੍ਰਕਾਸ਼ | ਸਥਾਨਕ ਸਰਕਾਰ |

## PUNJAB VIDHAN SABHA

**Friday, the 18th March, 2016**

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M. Mr. Speaker (Doctor Charnjit Singh Atwal) in the Chair.*

---

## STATEMENT BY THE CHIEF MINISTER REGARDING S.Y.L

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਅੱਜ ਪ੍ਰਸ਼ਨ ਕਾਲ ਤੋਂ ਪਹਿਲਾਂ ਕਹਿਣਾ ਚਾਹੁੰਦਾ ਹਾਂ ਕਿ...

**ਮਾਨਯੋਗ ਸਪੀਕਰ :** ਹਾਂ ਜੀ, ਸੀ.ਐਮ. ਸਾਹਿਬ, ਕੋਈ ਜ਼ਰੂਰੀ ਮਸਲਾ ਹੈ?

**ਮੁੱਖ ਮੰਤਰੀ :** ਹਾਂ ਜੀ।

**Mr. Speaker :** Question Hour is suspended. ਹਾਂ ਜੀ, ਸੀ.ਐਮ. ਸਾਹਿਬ, ਦੱਸੋ।

**(ਇੱਕ ਅਵਾਜ਼ :** ਕਦੋਂ ਤੱਕ?)

**ਮਾਨਯੋਗ ਸਪੀਕਰ :** ਜਦੋਂ ਤੱਕ ਇਨ੍ਹਾਂ ਦੀ ਮਰਜ਼ੀ। ਸੀ.ਐਮ. ਸਾਹਿਬ ਜੋ ਚਾਹੁਣ, ਕਹਿ ਸਕਦੇ ਹਨ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਕੋਈ ਬਹੁਤਾ ਸਮਾਂ ਨਹੀਂ ਲੈਣਾ। ਮੈਂ ਪੰਜਾਬ ਰਾਜ ਦੇ ਹਿੱਤ ਨੂੰ ਮੱਦੇ-ਨਜ਼ਰ ਰੱਖਦਾ ਹੋਇਆ ਇਸ ਸਦਨ ਵਿੱਚ ਇੱਕ ਸਟੇਟਮੈਂਟ ਦੇਣੀ ਚਾਹੁੰਦਾ ਹਾਂ ਅਤੇ ਇੱਕ ਮਤਾ ਵੀ ਲਿਆਉਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਇਸ ਪਵਿੱਤਰ ਸਦਨ ਵਿੱਚ ਪੰਜਾਬ ਦੇ ਪਾਣੀਆਂ ਉਤੇ ਪਹਿਰਾ ਦੇਣ ਸਬੰਧੀ ਪਿਛਲੇ ਕੁਛ ਦਿਨਾਂ ਤੋਂ ਸੰਜੀਦਾ ਵਿਚਾਰਾਂ ਹੋਈਆਂ ਹਨ। ਮੇਰੇ ਵੱਲੋਂ ਇਸ ਮੁੱਦੇ ਉਤੇ ਇੱਕ ਮਤਾ ਵੀ ਲਿਆਂਦਾ ਗਿਆ ਸੀ, ਜਿਸ ਵਿੱਚ ਕਿਹਾ ਗਿਆ ਸੀ ਕਿ ਦੇਸ਼ ਅਤੇ ਦੁਨੀਆਂ ਵਿੱਚ ਪ੍ਰਵਾਨਿਤ ਰਾਇਪੇਰੀਅਨ ਅਸੂਲਾਂ/ਸਿਧਾਂਤਾਂ ਦੀ ਉਲੰਘਣਾ ਕਰਕੇ, ਰਾਵੀ-ਬਿਆਸ ਦਾ ਪਾਣੀ ਪੰਜਾਬ ਤੋਂ ਖੋਹਣ ਲਈ ਸਤਲੁਜ-ਯਮੁਨਾ ਲਿੰਕ ਨਹਿਰ ਦੀ ਉਸਾਰੀ ਦਾ ਫੈਸਲਾ ਜਬਰਨ ਪੰਜਾਬੀਆਂ ਉਤੇ ਠੋਸਣ ਦੇ ਯਤਨਾਂ ਨੂੰ ਕਤਈ ਬਰਦਾਸ਼ਤ ਨਹੀਂ ਕੀਤਾ ਜਾਵੇਗਾ।

[ ਮੁੱਖ ਮੰਤਰੀ ]

ਮੇਰੀ ਬੇਨਤੀ ਸਵੀਕਾਰ ਕਰਕੇ ਇਸ ਸਦਨ ਨੇ ਉਹ ਮਤਾ ਸਰਬਸੰਮਤੀ ਨਾਲ ਪਾਸ ਕਰ ਦਿੱਤਾ ਸੀ। ਉਸ ਤੋਂ ਬਾਅਦ ਸਤਲੁਜ ਯਮੁਨਾ ਲਿੰਕ ਨਹਿਰ ਦੀ ਖੁਦਾਈ ਵਾਸਤੇ ਸਰਕਾਰ ਵੱਲੋਂ ਲਈ ਗਈ ਜ਼ਮੀਨ ਕਿਸਾਨਾਂ ਨੂੰ ਵਾਪਸ ਕਰਨ ਲਈ ਮੇਰੇ ਵੱਲੋਂ ਲਿਆਂਦਾ ਗਿਆ ਬਿਲ ਵੀ ਇਸ ਸਦਨ ਵਿੱਚ ਪਾਸ ਹੋ ਚੁੱਕਾ ਹੈ। ਇਸੇ ਦੌਰਾਨ ਪੰਜਾਬ ਸਰਕਾਰ ਵੱਲੋਂ ਹਰਿਆਣਾ ਸਰਕਾਰ ਤੋਂ ਇਸ ਸਬੰਧ ਵਿੱਚ ਪ੍ਰਾਪਤ ਹੋਈ 191.75 ਕਰੋੜ ਰੁਪਏ ਦੀ ਰਾਸ਼ੀ ਵੀ ਵਾਪਸ ਭੇਜੀ ਜਾ ਚੁੱਕੀ ਹੈ। ਦੂਜੇ ਪਾਸੇ ਪੰਜਾਬ ਵਿਧਾਨ ਸਭਾ ਵੱਲੋਂ ਸਤਲੁਜ ਯਮੁਨਾ ਲਿੰਕ ਨਹਿਰ ਦੀ ਜ਼ਮੀਨ ਸਬੰਧਿਤਾਂ ਨੂੰ ਵਾਪਸ ਕਰਨ ਦਾ ਬਿਲ ਪਾਸ ਹੋਣ ਦੀ ਖਬਰ ਸੁਣਦਿਆਂ ਮੂਲ ਮਾਲਕਾਂ ਵੱਲੋਂ ਜ਼ਮੀਨ ਦਾ ਕਬਜ਼ਾ ਲੈ ਲਿਆ ਗਿਆ ਹੈ। ਇਸ ਸਬੰਧ ਵਿੱਚ ਮਾਨਯੋਗ ਸੁਪਰੀਮ ਕੋਰਟ ਵੱਲੋਂ ਸਟੇਟਸ-ਕੋ ਦਾ ਹੁਕਮ ਜਾਰੀ ਕੀਤਾ ਗਿਆ ਹੈ। ਸਪੀਕਰ ਸਾਹਿਬ, ਇਸ ਗੱਲ ਉਤੇ ਸਾਰੇ ਸਹਿਮਤ ਹਨ ਕਿ ਪੰਜਾਬ ਕੋਲ ਕਿਸੇ ਨੂੰ ਦੇਣ ਲਈ ਇੱਕ ਤੁਪਕਾ ਵੀ ਵਾਧੂ ਪਾਣੀ ਨਹੀਂ ਹੈ ਬਲਕਿ ਪੰਜਾਬ ਖੁਦ ਪਾਣੀਆਂ ਦੇ ਗੰਭੀਰ ਸੰਕਟ ਵਿੱਚ ਘਿਰਿਆ ਹੋਇਆ ਹੈ। ਇਸ ਸਭ ਕੁਝ ਦੇ ਮੱਦੇ-ਨਜ਼ਰ ਮੈਂ ਇਸ ਪਵਿੱਤਰ ਸਦਨ ਵਿੱਚ ਖੜ੍ਹੇ ਹੋ ਕੇ ਇੱਕ ਵਾਰ ਫਿਰ ਐਲਾਨ ਕਰਦਾ ਹਾਂ ਕਿ ਦਰਿਆਈ ਪਾਣੀਆਂ ਦੇ ਮਸਲੇ ਤੇ ਭਾਵ ਪੰਜਾਬ ਦੇ ਹੱਕਾਂ ਉਤੇ ਡਟ ਕੇ ਪਹਿਰਾ ਦਿੱਤਾ ਜਾਵੇਗਾ। ਦੇਸ਼ ਅਤੇ ਦੁਨੀਆਂ ਅੰਦਰ ਪ੍ਰਵਾਨਿਤ ਰਾਇਪੇਰੀਅਨ ਅਸੂਲ ਨੂੰ ਛਿੱਕੇ ਟੰਗ ਕੇ ਪੰਜਾਬ ਨੂੰ ਉਸਦੇ ਹੱਕੀ ਪਾਣੀਆਂ ਤੋਂ ਮਹਿਰੂਮ ਕਰਨ ਲਈ ਕਿਸੇ ਵੀ ਧਿਰ ਵੱਲੋਂ ਕੀਤੇ ਜਾਣ ਵਾਲਾ ਕੋਈ ਫੈਸਲਾ ਸਾਨੂੰ ਬਿਲਕੁਲ ਮਨਜ਼ੂਰ ਨਹੀਂ। (ਥੰਪਿੰਗ) ਮੈਂ ਦੁਬਾਰਾ ਕਹਿਣਾ ਚਾਹੁੰਦਾ ਹਾਂ, ਕਿਸੇ ਵੀ ਧਿਰ ਵੱਲੋਂ ਕੀਤੇ ਜਾਣ ਵਾਲਾ ਕੋਈ ਵੀ ਫੈਸਲਾ ਕਤਈ ਮਨਜ਼ੂਰ ਨਹੀਂ ਹੋਵੇਗਾ। ਮੈਂ ਅੱਜ ਫਿਰ ਇਹ ਐਲਾਨ ਕਰਦਾ ਹਾਂ ਕਿ ਪੰਜਾਬ ਦੇ ਹਿੱਤਾਂ ਉਤੇ ਡਾਕਾ ਮਾਰਨ ਵਾਲਾ ਕਿਸੇ ਵੱਲੋਂ ਕੀਤਾ ਗਿਆ ਕੋਈ ਵੀ ਫੈਸਲਾ ਮੈਨੂੰ ਅਤੇ ਸ਼੍ਰੋਮਣੀ ਅਕਾਲੀ ਦਲ-ਭਾਜਪਾ ਸਰਕਾਰ ਨੂੰ ਨਾ ਕਦੇ ਮਨਜ਼ੂਰ ਸੀ, ਨਾ ਹੀ ਮਨਜ਼ੂਰ ਹੈ ਅਤੇ ਨਾ ਹੀ ਭਵਿੱਖ ਵਿੱਚ ਮਨਜ਼ੂਰ ਹੋਵੇਗਾ। (ਥੰਪਿੰਗ) ਮੈਂ ਕਹਿਣਾ ਚਾਹੁੰਦਾ ਹਾਂ ਕਿ ...(ਵਿਘਨ)....(ਸ਼ੋਰ)

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ ...

**ਸ਼੍ਰੀ ਤਰਲੋਚਨ ਸਿੰਘ :** ਸਪੀਕਰ ਸਾਹਿਬ ....

**Mr. Speaker :** No, no. Please sit down..... Please sit down. No.

**ਮੁੱਖ ਮੰਤਰੀ :** ਮਤਾ ਸਾਰਿਆਂ ਵੱਲੋਂ ਹੀ ਹੈ।...(ਵਿਘਨ).... ਮੈਂ ਤਾਂ ਆਪਣੇ ਵੱਲੋਂ ਹੀ ਕਹਿ ਸਕਦਾ ਹਾਂ ...(ਵਿਘਨ)....

**ਸਰਦਾਰ ਸੁਖਜਿੰਦਰ ਸਿੰਘ :** ਇਹ ਮਤਾ ਸਾਰਿਆਂ ਵੱਲੋਂ ਹੈ.... (ਵਿਘਨ)...

**ਮਾਨਯੋਗ ਸਪੀਕਰ :** ਤੁਸੀਂ ਬਗੈਰ ਮਤਲਬ ਦੇ ਬੋਲਦੇ ਹੋ ...(ਵਿਘਨ)... Please sit down. Tarlochan ji, sit down.

**ਮੁੱਖ ਮੰਤਰੀ :** ਤੁਸੀਂ ਜੋ ਆਖੋਗੇ, ਉਹ ਕਰ ਦੇਵਾਂਗੇ, ਘਬਰਾਓ ਨਾ ...(ਵਿਘਨ)...

**Mr. Speaker** : Please sit down. (Interruption) Tarlochan ji, Sit down.

**ਸ਼੍ਰੀ ਤਰਲੋਚਨ ਸਿੰਘ:** ਸਪੀਕਰ ਸਾਹਿਬ, ** **

**Mr. Speaker:** Please sit down. No, no, please sit down. (Interruption) ਤਰਲੋਚਨ ਜੀ, ਬੈਠ ਜਾਉ, ਰੰਧਾਵਾ ਜੀ, ਬੈਠ ਜਾਉ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਤਾਂ ਮੇਰੀ ਸਟੇਟਮੈਂਟ ਹੈ ਜੀ। (ਵਿਘਨ...ਸ਼ੋਰ) ਮੈਂ ਮਤਾ ਸਾਰੇ ਪੰਜਾਬ ਬਾਰੇ ਹੀ ਲਿਆ ਰਿਹਾ ਹਾਂ। ਇਹ ਮੈਂ ਆਪਣੇ ਵੱਲੋਂ ਸਟੇਟਮੈਂਟ ਦੇ ਰਿਹਾ ਹਾਂ । (ਵਿਘਨ...ਸ਼ੋਰ) ਜਿਹੜੀ ਮੇਰੇ ਆਪਣੇ ਵੱਲੋਂ ਸਟੇਟਮੈਂਟ ਹੈ, ਉਹ ਤਾਂ ਮੇਰੀ ਹੀ ਹੋਵੇਗੀ। ਮੈਂ ਤੁਹਾਡੇ ਬਿਹਾਫ ਦੇ ਉਤੇ ਸਟੇਟਮੈਂਟ ਨਹੀਂ ਦੇ ਸਕਦਾ। ਤੁਸੀਂ ਤਾਂ ਇਹ ਕਹੋ ਕਿ ਠੀਕ ਹੈ, ਮਤਾ ਲਿਆਉ । ਸਾਰੇ ਪੰਜਾਬ ਦਾ ਇਹ ਮਸਲਾ ਹੈ।

**ਸ਼੍ਰੀ ਤਰਲੋਚਨ ਸਿੰਘ:** ਸਪੀਕਰ ਸਾਹਿਬ, ** **

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਬਹੁਤ ਸਾਰੇ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ।)

**ਸਰਦਾਰ ਸੁਖਜਿੰਦਰ ਸਿੰਘ:** ਸਪੀਕਰ ਸਾਹਿਬ, ** **

**ਸਰਦਾਰ ਬਲਬੀਰ ਸਿੰਘ ਸਿੱਧੂ:** ਸਪੀਕਰ ਸਾਹਿਬ, ** **

---

** Expunged/Not recorded as ordered by the Chair.

**ਮਾਨਯੋਗ ਸਪੀਕਰ:** ਨਹੀਂ ਨਹੀਂ, ਪਲੀਜ਼, ਬੈਠੋ। You cannot interrupt it. Nothing should be recorded. ਜੋ ਵੀ ਮੇਰੀ ਪਰਮਿਸ਼ਨ ਤੋਂ ਬਗੈਰ ਤਰਲੋਚਨ ਸਿੰਘ, ਰੰਧਾਵਾ ਸਾਹਿਬ ਤੇ ਸਿੱਧੂ ਸਾਹਿਬ ਕਹਿ ਰਹੇ ਹਨ, ਉਹ ਐਕਸਪੰਜ ਕੀਤਾ ਜਾਵੇ । ਸਿਰਫ ਬਾਦਲ ਸਾਹਿਬ ਦੀ ਸਟੇਟਮੈਂਟ ਰਿਕਾਰਡ ਕੀਤੀ ਜਾਵੇ। (ਵਿਘਨ)

**ਉਪ ਮੁੱਖ ਮੰਤਰੀ :** ਇਹ ਮਤਾ ਤਾਂ ਅਜੇ ਆਇਆ ਹੀ ਨਹੀਂ, ਮਤਾ ਤਾਂ ਅਜੇ ਅੱਗੇ ਆਵੇਗਾ।

**ਮੁੱਖ ਮੰਤਰੀ:** ਮਤਾ ਤਾਂ ਅਜੇ ਅੱਗੇ ਆਵੇਗਾ। (ਵਿਘਨ) ਮੈਂ ਕਹਿੰਦਾ ਹਾਂ ਕਿ ਪੰਜਾਬ ਦੇ ਹਿੱਤਾਂ ਲਈ ਅਸੀਂ ਤੁਹਾਨੂੰ ਅੱਗੇ ਲਗਾ ਕੇ ਲੜਾਂਗੇ।

**ਮਾਨਯੋਗ ਸਪੀਕਰ:** ਪਹਿਲਾਂ ਸੀ.ਐਮ. ਸਾਹਿਬ ਨੂੰ ਮਤਾ ਤਾਂ ਪੜ੍ਹ ਲੈਣ ਦਿਉ।

**ਮੁੱਖ ਮੰਤਰੀ:** ਪਹਿਲਾਂ ਮੈਨੂੰ ਮਤਾ ਤਾਂ ਪੜ੍ਹ ਲੈਣ ਦਿਉ, ਫਿਰ ਤੁਸੀਂ ਜੋ ਮਰਜ਼ੀ ਆਖ ਲੈਣਾ, ਇਸ ਨੂੰ ਅਮੈਂਡ ਕਰ ਦਿਆਂਗੇ, ਤੁਸੀਂ ਬਾਅਦ ਵਿੱਚ ਕਹਿ ਲੈਣਾ । ਤੁਸੀਂ ਗੱਲ ਤਾਂ ਸੁਣ ਲਵੋ। (ਵਿਘਨ) (ਸ਼ੋਰ)

**Mr. Speaker:** Please, sit down.

**ਉਪ ਮੁੱਖ ਮੰਤਰੀ:** ਪਹਿਲਾਂ ਇਨ੍ਹਾਂ ਨੂੰ (ਮੁੱਖ ਮੰਤਰੀ ਵੱਲ ਇਸ਼ਾਰਾ) ਕੰਪਲੀਟ ਕਰ ਲੈਣ ਦਿਉ। (ਵਿਘਨ) (ਸ਼ੋਰ)

**ਮੁੱਖ ਮੰਤਰੀ:** ਪਹਿਲਾਂ ਮੈਨੂੰ ਮਤਾ ਪੇਸ਼ ਕਰ ਲੈਣ ਦਿਉ। ਤੁਸੀਂ ਜੋ ਆਖਣਾ ਚਾਹੁੰਦੇ ਹੋ, ਫਿਰ ਆਖ ਲੈਣਾ, ਮੈਂ ਉਸ ਦਾ ਜਵਾਬ ਦੇ ਦਿਆਂਗਾ (ਵਿਘਨ) (ਸ਼ੋਰ)

**ਸ਼੍ਰੀ ਤਰਲੋਚਨ ਸਿੰਘ:** ਸਪੀਕਰ ਸਾਹਿਬ, ** **

**ਮਾਨਯੋਗ ਸਪੀਕਰ:** ਇਹ ਕੁਝ ਵੀ ਰਿਕਾਰਡ ਨਾ ਕੀਤਾ ਜਾਵੇ, ਸਿਰਫ ਬਾਦਲ ਸਾਹਿਬ ਦੀ ਸਪੀਚ ਰਿਕਾਰਡ ਕੀਤੀ ਜਾਵੇ।

**ਮੁੱਖ ਮੰਤਰੀ:** ਚਲੋ ਠੀਕ ਹੈ, ਪਲੀਜ਼। ਮੈਂ ਆਪਣੀ ਸਟੇਟਮੈਂਟ ਦੁਬਾਰਾ ਪੜ੍ਹਦਾ ਹਾਂ ਜੀ ਤਾਂ ਕਿ ਕਿਸੇ ਨੂੰ ਸ਼ੱਕ ਨਾ ਰਹੇ। "ਮੈਨੂੰ ਅਤੇ ਸ਼੍ਰੋਮਣੀ ਅਕਾਲੀ

---

** Not recorded as ordered by the Chair.

ਦਲ-ਭਾਜਪਾ ਸਰਕਾਰ ਨੂੰ ਪੰਜਾਬ ਦੇ ਹਿੱਤਾਂ ਉਤੇ ਡਾਕਾ ਮਾਰਨ ਵਾਲਾ ਕਿਸੇ ਵੱਲੋਂ ਕੀਤਾ ਗਿਆ ਕੋਈ ਵੀ ਫੈਸਲਾ ਨਾ ਕਦੇ ਮਨਜ਼ੂਰ ਸੀ, ਨਾ ਹੀ ਮਨਜ਼ੂਰ ਹੈ ਅਤੇ ਨਾ ਹੀ ਭਵਿੱਖ ਵਿੱਚ ਮਨਜ਼ੂਰ ਹੋਵੇਗਾ। ਇਸ ਦੇ ਮੱਦੇਨਜ਼ਰ ਸਤਲੁਜ ਯਮੁਨਾ ਲਿੰਕ ਨਹਿਰ ਬਣਾਉਣ ਦੀ ਨਾ ਕੋਈ ਲੋੜ ਸੀ, ਨਾ ਲੋੜ ਹੈ, ਨਾ ਹੀ ਬਣਾਉਣੀ ਸੰਭਵ ਹੈ ਅਤੇ ਨਾ ਹੀ ਬਣਨ ਦਿਆਂਗੇ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਪੰਜਾਬ ਦੇ ਹੱਕਾਂ ਦੀ ਰਖਵਾਲੀ ਕਰਨ ਤੇ ਇਸ ਮਾਰਗ ਉਤੇ ਚਲਦਿਆਂ ਜਿਹੜੇ ਵੀ ਸਖਤ ਤੋਂ ਸਖਤ ਕਦਮ ਉਠਾਉਣ ਦੀ ਲੋੜ ਹੋਵੇਗੀ, ਉਹ ਉਠਾਏ ਜਾਣਗੇ।" ਸਪੀਕਰ ਸਾਹਿਬ, ਮੈਂ ਇਸ ਸਦਨ ਰਾਹੀਂ ਸਮੂਹ ਪੰਜਾਬੀਆਂ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਪੰਜਾਬ ਦੇ ਪਾਣੀਆਂ ਦੀ ਰਖਵਾਲੀ ਲਈ ਮੈਂ ਵੱਡੀ ਤੋਂ ਵੱਡੀ ਕੁਰਬਾਨੀ ਦੇ ਦਿਆਂਗਾ। (ਥੰਪਿੰਗ) ਸਪੀਕਰ ਸਾਹਿਬ, ਮੈਂ ਸਮੂਹ ਪੰਜਾਬੀਆਂ ਨੂੰ ਬੇਨਤੀ ਕਰਦਾ ਹਾਂ ਕਿ ਉਹ ਆਪਣੇ ਸਾਰੇ ਵਖਰੇਵਿਆਂ ਤੋਂ ਉਪਰ ਉਠ ਕੇ ਪੰਜਾਬ ਦੇ ਪਾਣੀਆਂ ਦੀ ਰਖਵਾਲੀ ਲਈ ਕਮਰਕੱਸੇ ਕਰ ਲੈਣ।" ਇਸ ਸਬੰਧ ਵਿੱਚ ਮੈਂ ਅਲੱਗ ਤੌਰ ਤੇ ਇੱਕ ਮਤਾ ਵੀ ਲੈ ਕੇ ਆ ਰਿਹਾ ਹਾਂ । ਮੇਰੀ ਸਮੁੱਚੇ ਸਦਨ ਨੂੰ ਬੇਨਤੀ ਹੈ ਕਿ ਇਸ ਮਤੇ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ।

## OFFICIAL RESOLUTION REGARDING DISALLOWING CONSTRUCTION OF S.Y.L. CANAL DUE TO ACUTE WATER SHORTAGE IN PUNJAB

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ ਕਿ-

> "ਪੰਜਾਬ ਇਸ ਸਮੇਂ ਪਾਣੀਆਂ ਦੇ ਗੰਭੀਰ ਸੰਕਟ ਦਾ ਸਾਹਮਣਾ ਕਰ ਰਿਹਾ ਹੈ । ਸੂਬੇ ਕੋਲ ਆਪਣੇ ਦਰਿਆਈ ਪਾਣੀਆਂ ਵਿੱਚੋਂ ਕਿਸੇ ਹੋਰ ਨੂੰ ਦੇਣ ਲਈ ਇੱਕ ਤੁਪਕਾ ਪਾਣੀ ਵੀ ਨਹੀਂ ਹੈ, ਇਸ ਦੇ ਮੱਦੇ ਨਜ਼ਰ ਸਤਲੁਜ ਯਮੁਨਾ ਲਿੰਕ ਨਹਿਰ ਬਣਾਉਣ ਦੀ ਨਾ ਕਦੇ ਕੋਈ ਲੋੜ ਸੀ ਅਤੇ ਨਾ ਹੀ ਅੱਜ ਹੈ। ਇਹ ਸਦਨ ਸਰਬਸੰਮਤੀ ਨਾਲ ਫੈਸਲਾ ਕਰਦਾ ਹੈ ਕਿ ਸਤਲੁਜ ਯਮੁਨਾ ਲਿੰਕ ਨਹਿਰ ਨੂੰ ਕਿਸੇ ਵੀ ਕੀਮਤ ਉਤੇ ਬਣਨ ਨਹੀਂ ਦੇਵਾਂਗੇ।"
>
> (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ ਕਿ-

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਸਪੀਕਰ ਸਾਹਿਬ, ** **

**Mr. Speaker:** Mofar Sahib, please listen. ਪਹਿਲਾਂ ਮੈਨੂੰ ਮਤਾ ਪੇਸ਼ ਕਰ ਲੈਣ ਦਿਉ। ਤੁਸੀਂ ਬਾਅਦ ਵਿੱਚ ਆਪਣੀ ਗੱਲ ਕਹਿ ਲੈਣਾ। Nothing should be recorded.

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ ਕਿ-

> "ਪੰਜਾਬ ਇਸ ਸਮੇਂ ਪਾਣੀਆਂ ਦੇ ਗੰਭੀਰ ਸੰਕਟ ਦਾ ਸਾਹਮਣਾ ਕਰ ਰਿਹਾ ਹੈ । ਸੂਬੇ ਕੋਲ ਆਪਣੇ ਦਰਿਆਈ ਪਾਣੀਆਂ ਵਿੱਚੋਂ ਕਿਸੇ ਹੋਰ ਨੂੰ ਦੇਣ ਲਈ ਇੱਕ ਤੁਪਕਾ ਪਾਣੀ ਵੀ ਨਹੀਂ ਹੈ, ਇਸ ਦੇ ਮੱਦੇ ਨਜ਼ਰ ਸਤਲੁਜ ਯਮੁਨਾ ਲਿੰਕ ਨਹਿਰ ਬਣਾਉਣ ਦੀ ਨਾ ਕਦੇ ਕੋਈ ਲੋੜ ਸੀ ਅਤੇ ਨਾ ਹੀ ਅੱਜ ਹੈ। ਇਹ ਸਦਨ ਸਰਬਸੰਮਤੀ ਨਾਲ ਫੈਸਲਾ ਕਰਦਾ ਹੈ ਕਿ ਸਤਲੁਜ ਯਮੁਨਾ ਲਿੰਕ ਨਹਿਰ ਨੂੰ ਕਿਸੇ ਵੀ ਕੀਮਤ ਉਤੇ ਬਣਨ ਨਹੀਂ ਦੇਵਾਂਗੇ।"

**ਮਾਨਯੋਗ ਸਪੀਕਰ:** ਹੁਣ ਦੱਸੋ ਜੀ, ਕੀ ਕਹਿਣਾ ਹੈ? ਚੰਨੀ ਜੀ, ਤੁਸੀਂ ਪਹਿਲਾਂ ਆਪਣੇ ਮੈਂਬਰਾਂ ਨੂੰ ਪੁੱਛ ਲਵੋ ਕਿ ਕੀ ਕਿਸੇ ਹੋਰ ਨੇ ਇਸ ਮਤੇ ਉਤੇ ਬੋਲਣਾ ਹੈ? ਉਹ ਬੋਲਦੇ ਹੁੰਦੇ ਹਨ।

**ਪੇਂਡੂ ਵਿਕਾਸ ਮੰਤਰੀ ਤੇ ਪੰਚਾਇਤ ਮੰਤਰੀ (ਬੈਠੇ-ਬੈਠੇ):** ਇਸ ਨੂੰ ਪਾਸ ਕਰੀਏ ਜੀ। ਬੱਸ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਬੁਲਾ ਦਿਉ।

**ਮਾਨਯੋਗ ਸਪੀਕਰ:** ਚੰਨੀ ਜੀ, ਤੁਸੀਂ ਪੁੱਛ ਲਵੋ ਕਿ ਜੇ ਕਿਸੇ ਹੋਰ ਨੇ ਬੋਲਣਾ ਹੈ, ਕਿਤੇ ਫਿਰ ਬਾਅਦ ਵਿੱਚ ਕਹਿਣ ਲੱਗ ਜਾਣ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਸੀ.ਐਮ. ਸਾਹਿਬ ਮਤਾ ਲੈ ਕੇ ਆਏ ਹਨ। ਮੈਂ ਸਭ ਤੋਂ ਪਹਿਲਾਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਐਸ.ਵਾਈ.ਐਲ. ਨਹਿਰ ਦੇ ਮਸਲੇ ਵਿੱਚ, ਪਾਣੀਆਂ ਦੇ ਮਸਲੇ ਵਿੱਚ ਅਤੇ ਪੰਜਾਬ ਦੇ ਹਿਤਾਂ ਦੇ ਕਿਸੇ ਵੀ ਮਸਲੇ ਵਿੱਚ ਪੂਰੀ ਆਪੋਜ਼ੀਸ਼ਨ ਤੁਹਾਡੇ ਨਾਲ ਹੈ, ਕਾਂਗਰਸ ਪਾਰਟੀ ਤੁਹਾਡੇ ਨਾਲ ਖੜ੍ਹੀ ਹੈ। (ਥੰਪਿੰਗ) ਤੁਸੀਂ ਜਿਹੜਾ ਵੀ ਸਟੈਪ ਲਓਗੇ, ਅਸੀਂ ਤੁਹਾਡੇ ਨਾਲ ਹਾਂ। ਸਰਕਾਰ ਤੁਸੀਂ ਹੋ, ਤੁਸੀਂ ਅੱਗੇ ਲੱਗਣਾ ਹੈ।

---

** Not recorded as ordered by the Chair.

ਕਾਂਗਰਸ ਪਾਰਟੀ ਹੀ ਨਹੀਂ, ਪੰਜਾਬ ਦਾ ਇੱਕ-ਇੱਕ ਬੱਚਾ ਤੁਹਾਡੇ ਨਾਲ ਖੜ੍ਹਾ ਹੈ। ਤੁਸੀਂ ਪੰਜਾਬ ਵਾਸਤੇ ਇਹ ਲੜਾਈ ਲੜੋ, ਅਸੀਂ ਤੁਹਾਡੇ ਨਾਲ ਹਾਂ। (ਥੰਪਿੰਗ)

**ਉਪ ਮੁੱਖ ਮੰਤਰੀ:** ਸਪੀਕਰ ਸਾਹਿਬ,.....

**ਸਰਦਾਰ ਚਰਨਜੀਤ ਸਿੰਘ ਚੰਨੀ:** ਦੇਖੋ, ਇਸ ਤਰ੍ਹਾਂ ਨਾ ਕਰੋ। ਜੇ ਤੁਸੀਂ ਹੀ ਡਿਸਟਰਬ ਕਰੋਗੇ ਤਾਂ ਚੰਗਾ ਨਹੀਂ ਲਗਦਾ। ਸਪੀਕਰ ਸਾਹਿਬ, ਪਹਿਲੀ ਗੱਲ ਇਹ ਦੇਖਣ ਵਾਲੀ ਹੈ ਕਿ ਇਹ ਮਸਲਾ ਸ਼ੁਰੂ ਕਿੱਥੋਂ ਹੋਇਆ ਸੀ? ਪਿਛਲੇ 9-10 ਸਾਲਾਂ ਤੋਂ ਇਸ ਨਹਿਰ ਬਾਰੇ ਕੋਈ ਗੱਲ ਨਹੀਂ ਹੋਈ। ਇਹ ਨਹਿਰ ਪੰਜਾਬ ਵਿੱਚ ਸੀ ਪਰੰਤੂ ਚਲਦੀ ਨਹੀਂ ਸੀ। ਮਸਲਾ ਇਸ ਕਰਕੇ ਸ਼ੁਰੂ ਹੋਇਆ ਕਿਉਂਕਿ ਸਾਲ 2004 ਵਿੱਚ ਕਾਂਗਰਸ ਪਾਰਟੀ ਦੀ ਸਰਕਾਰ ਸੀ, ** ** ਨੇ ਫੈਸਲਾ ਲਿਆ ਅਤੇ ਸਾਰੇ ਐਗਰੀਮੈਂਟ ਕੈਂਸਲ ਕਰ ਦਿੱਤੇ ਸੀ। Same day, ਉਦੋਂ ਹੀ ਬਿਲ ਬਣਾ ਕੇ ਵਿਧਾਨ ਸਭਾ ਵਿੱਚ ਪਾਸ ਕੀਤਾ ਗਿਆ, ਆਪੋਜ਼ੀਸ਼ਨ ਵੀ ਨਾਲ ਗਈ, ਸਰਦਾਰ ਪਰਕਾਸ਼ ਸਿੰਘ ਬਾਦਲ ਵੀ ਨਾਲ ਸੀ, same day ਗਵਰਨਰ ਸਾਹਿਬ ਤੋਂ assent ਕਰਾ ਕੇ ਬਿਲ ਅੱਗੇ ਸੈਂਟਰ ਨੂੰ ਭੇਜ ਦਿੱਤਾ। ਹੁਣ ਇਹ ਮਸਲਾ ਇਸ ਕਰਕੇ ਉਠਿਆ ਹੈ ਕਿਉਂਕਿ ਸੁਪਰੀਮ ਕੋਰਟ ਵਿੱਚ ਕੇਂਦਰ ਸਰਕਾਰ ਨੇ ਪੰਜਾਬ ਦੇ ਹਿੱਤਾਂ ਖਿਲਾਫ਼ ਸਟੈਂਡ ਲਿਆ ਤਾਂ ਇਹ ਇੰਨਾ ਸਾਰਾ ਕੁਝ ਕਰਨਾ ਪਿਆ। ਸੀ.ਐਮ. ਸਾਹਿਬ ਇਸ ਵਾਸਤੇ ਇੱਕ ਪ੍ਰਸਤਾਵ ਲੈ ਕੇ ਆਏ ਹਨ ਕਿ ਸਾਰੀਆਂ ਪਾਰਟੀਆਂ ਰਲ ਕੇ ਸਪੋਰਟ ਕਰਨ। ਅਸੀਂ ਰਲ ਕੇ ਸਪੋਰਟ ਕਰਨ ਨੂੰ ਤਿਆਰ ਹਾਂ। ਅਸੀਂ ਇੱਕ ਅਮੈਂਡਮੈਂਟ ਵੀ ਇਸੇ ਕਰਕੇ ਦਿੱਤੀ ਹੈ, ਕਿਉਂਕਿ ਇਕੱਲੇ ਪ੍ਰਸਤਾਵ ਨਾਲ ਨਹੀਂ ਸਰਨਾ। ਤੁਸੀਂ ਦਲੇਰੀ ਨਾਲ ਕਿਸਾਨਾਂ ਦੀ ਜ਼ਮੀਨ ਵਾਪਸ ਕਰ ਦਿਓ। ਅਸੀਂ ਚਾਹੁੰਦੇ ਹਾਂ ਕਿ ਤੁਸੀਂ ਇਸ ਮਤੇ ਵਿੱਚ ਜ਼ਮੀਨ ਵਾਪਸ ਕਰਨ ਦਾ ਵੀ ਪ੍ਰਸਤਾਵ ਰੱਖੋ। ਸੀ.ਐਮ. ਸਾਹਿਬ ਨੇ ਆਪਣੀ ਸੋਚ-ਸਮਝ ਨਾਲ ਸਾਡੀ ਗੱਲ ਨੂੰ ਭਾਂਪਦੇ ਹੋਏ ਆਪਣੇ ਭਾਸ਼ਣ ਵਿੱਚ ਹੀ ਐਲਾਨ ਕਰ ਦਿੱਤਾ ਕਿ ਅਸੀਂ ਜ਼ਮੀਨ ਵਾਪਸ ਦਿੰਦੇ ਹਾਂ। ਉਸ ਤੋਂ ਬਾਅਦ ਇਹ ਬਿਲ ਲੈ ਕੇ ਆਏ ਅਤੇ ਅਸੀਂ ਬਿਲ ਦੀ ਪੂਰੀ ਹਮਾਇਤ ਕੀਤੀ। ਅੱਜ ਵੀ ਅਸੀਂ ਸੀ.ਐਮ. ਸਾਹਿਬ ਦੇ ਨਾਲ ਖੜ੍ਹੇ ਹਾਂ ਅਤੇ ਅਸੀਂ ਗਵਰਨਰ ਸਾਹਿਬ ਕੋਲ ਵੀ ਗਏ ਹਾਂ। ਸਪੀਕਰ ਸਾਹਿਬ, ਲੇਕਿਨ ਇੱਕ ਗੱਲ ਸੀ.ਐਮ. ਸਾਹਿਬ ਨੂੰ ਮੰਨਣੀ

---

** Expunged as ordered by the Chair.

ਪਵੇਗੀ ਕਿ same day ਬਿਲ ਉਥੇ ਪਹੁੰਚਾ ਕੇ, ਉਸ ਤੇ ਗਵਰਨਰ ਸਾਹਿਬ ਦੀ ਅਸੈਂਟ ਨਾ ਲੈ ਸਕਣ ਵਿੱਚ ਤੁਹਾਡੀ ਕਮਜ਼ੋਰੀ ਰਹੀ ਹੈ। ਤੁਸੀਂ ਸਿਆਣਪ ਤੋਂ ਕੰਮ ਨਹੀਂ ਲੈ ਸਕੇ। ਤੁਸੀਂ ਉਹ ਦਲੇਰੀ ਜਿਹੜੀ ** ** ਨੇ ਦਿਖਾਈ ਸੀ, ਉਹ ਦਿਖਾਉਣ ਵਿੱਚ ਨਾਕਾਮਯਾਬ ਰਹੇ ਹੋ ਅਤੇ ਅੱਜ ਵੀ ਉਸ ਬਿਲ ਤੇ ਗਵਰਨਰ ਸਾਹਿਬ ਦੀ ਅਸੈਂਟ ਨਹੀਂ ਹੋਈ। ਲੇਕਿਨ ਹਾਲਾਤ ਜੋ ਵੀ ਅਤੇ ਜਿਸ ਤਰ੍ਹਾਂ ਦੇ ਵੀ ਆ ਰਹੇ ਹਨ, ਅਸੀਂ ਇਸ ਮਸਲੇ ਤੇ ਸੀ.ਐਮ. ਸਾਹਿਬ ਦੇ ਨਾਲ ਖੜ੍ਹੇ ਹਾਂ। ਮੈਂ ਕਾਂਗਰਸ ਪਾਰਟੀ ਵੱਲੋਂ ਫੇਰ, ** ** ਵੱਲੋਂ ਫੇਰ, ਪੂਰੇ ਪੰਜਾਬ ਦੇ ਕਾਂਗਰਸ ਵਰਕਰਾਂ ਵੱਲੋਂ ਫੇਰ ਇਹ ਵਿਸ਼ਵਾਸ ਦਿਵਾਉਂਦਾ ਹਾਂ...

**ਮਾਨਯੋਗ ਸਪੀਕਰ :** ** ** ਦਾ ਨਾਂ ਕੱਟ ਦੇਣਾ। (ਵਿਘਨ, ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਇਨ੍ਹਾਂ ਸਾਰਿਆਂ ਵੱਲੋਂ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਵਿਸ਼ਵਾਸ ਦਿਵਾਉਂਦਾ ਹਾਂ ਕਿ ਪੰਜਾਬ ਵਿੱਚ ਪਾਣੀਆਂ ਦੀ ਇੱਕ-ਇੱਕ ਬੂੰਦ ਨੂੰ....(ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਤੁਸੀਂ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਦੇ ਪ੍ਰਧਾਨ ਕਹਿ ਲਓ ਜਾਂ ਕੋਈ ਹੋਰ ਲਫਜ਼ ਵਰਤ ਲਵੋ ਪਰ ਨਾਂ ਨਹੀਂ ਲੈਣਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚਲੋ, ਕਈ ਗੱਲਾਂ ਕਈਆਂ ਨੂੰ ਚੰਗੀਆਂ ਨਹੀਂ ਲਗਦੀਆਂ ਹੁੰਦੀਆਂ ਲੇਕਿਨ....(ਵਿਘਨ, ਸ਼ੋਰ) ਇੰਨੇ ਪਿਆਰ ਦੇ ਮਾਹੌਲ ਵਿੱਚ ਗੱਲ ਹੋ ਰਹੀ ਹੈ ਪਰ ਜਿਹੜੀ ਪਿੱਛੇ ਬ੍ਰਿਗੇਡ ਛੱਡੀ ਹੋਈ ਹੈ, ਉਹ ਬਿਨਾਂ ਮਤਲਬ ਤੋਂ ਰੌਲਾ ਪਾ ਦਿੰਦੇ ਹਨ। ਅਸੀਂ ਅੱਜ ਫੇਰ ਇਸ ਗੱਲ ਨੂੰ ਦੁਹਰਾਉਣਾ ਚਾਹੁੰਦੇ ਹਾਂ...

**Mr. Speaker :** Thank you.

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ** ** ਅਤੇ ਕਾਂਗਰਸ ਪਾਰਟੀ ਦਾ ਇੱਕ ਸਟੈਂਡ ਤੁਹਾਨੂੰ ਦੱਸਣਾ ਚਾਹੁੰਦਾ ਹਾਂ....

**ਮਾਨਯੋਗ ਸਪੀਕਰ :** ਮੈਂ ਤੁਹਾਨੂੰ ਫਿਰ ਕਹਿ ਰਿਹਾ ਹਾਂ ਕਿ ਉਨ੍ਹਾਂ ਲਈ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਦੇ ਪ੍ਰਧਾਨ ਸ਼ਬਦ ਵਰਤ ਲਵੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਠੀਕ ਹੈ ਜੀ। ਮੈਂ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਦੇ ਪ੍ਰਧਾਨ ਦਾ ਅਤੇ ਪੂਰੀ ਕਾਂਗਰਸ ਪਾਰਟੀ ਦੇ ਵਰਕਰਾਂ ਤੱਕ

** Expunged as ordered by the Chair.

ਦਾ, ਆਪਣੇ ਸਾਰੇ ਐਮ.ਐਲ.ਏਜ਼ ਦਾ ਸਟੈਂਡ ਫੇਰ ਦੁਹਰਾਉਣਾ ਚਾਹੁੰਦਾ ਹਾਂ ਕਿ ਅਸੀਂ ਪਾਣੀ ਦੀ ਇੱਕ-ਇੱਕ ਬੂੰਦ ਬਚਾਵਾਂਗੇ, ਬਾਹਰ ਨਹੀਂ ਜਾਣ ਦੇਵਾਂਗੇ, ਮਰ ਮਿਟਾਂਗੇ, ਪੰਜਾਬ ਦੇ ਹਿਤਾਂ ਨੂੰ ਤਕੜਾ ਕੀਤਾ ਜਾਵੇਗਾ ਅਤੇ ਪੂਰੀ ਰਾਖੀ ਕੀਤੀ ਜਾਵੇਗੀ। ਲੇਕਿਨ ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਸੀ.ਐਮ. ਸਾਹਿਬ, ਜਿਹੜੀ ਤੁਹਾਡੇ ਨੱਕ ਥੱਲੇ ਹਾਂਸੀ-ਬੁਟਾਣਾ ਨਹਿਰ ਤੁਸੀਂ ਹਰਿਆਣੇ ਤੋਂ ਬਣਵਾ ਦਿੱਤੀ ਅਤੇ ਕੱਲ੍ਹ ਜਿਸ ਤਰ੍ਹਾਂ ਤੁਸੀਂ ਹਰਿਆਣਾ ਦੇ ਲੋਕ ਦਲ ਵਾਲਿਆਂ ਨਾਲ ਮਿਲ ਕੇ ਜੋ ਡਰਾਮਾ ਕੀਤਾ ਹੈ, (ਵਿਘਨ, ਸ਼ੋਰ) ਜੋ ਤੁਹਾਡੀ ** ** ਦੀ ਸਰਕਾਰ ਦਿੱਲੀ ਵਿੱਚ ਸਾਡੇ ਪੰਜਾਬ ਦੇ ਹਿਤਾਂ ਦੇ ਖਿਲਾਫ਼ ਲੜ ਰਹੀ ਹੈ, ਉਸ ਵਾਸਤੇ ਵੀ ਸਟੈਂਡ ਲਓ। ਤੁਸੀਂ ਦਿੱਲੀ ਚਲੋ, ਆਪਾਂ ਇੱਥੇ ਰੌਲਾ ਪਾਉਣ ਨਾਲੋਂ ** ** ਦੇ ਘਰ ਮੂਹਰੇ ਜਾ ਕੇ ਬੈਠੀਏ ਅਤੇ ਪੰਜਾਬ ਦੇ ਹਿੱਤਾਂ ਨੂੰ ਮਹਿਫੂਜ਼ ਕਰੀਏ। ਅਸੀਂ ਤੁਹਾਡੇ ਨਾਲ ਹਾਂ, ਆਪਾਂ ਪੰਜਾਬ ਦੇ ਪਾਣੀ ਦੀ ਇੱਕ ਬੂੰਦ ਵੀ ਬਾਹਰ ਨਹੀਂ ਜਾਣ ਦੇਵਾਂਗੇ। (ਥੰਪਿੰਗ)

**ਮਾਨਯੋਗ ਸਪੀਕਰ:** ਧੰਨਵਾਦ ਜੀ। ਹਾਂ ਜੀ, ਮਿੱਤਲ ਸਾਹਿਬ।

**ਸੰਸਦੀ ਮਾਮਲੇ ਮੰਤਰੀ:** ਸਪੀਕਰ ਸਾਹਿਬ, ਕਾਂਗਰਸ ਦੇ ਪ੍ਰਧਾਨ ਨੂੰ ਤਾਂ ਇੱਥੇ ਮਹਾਰਾਜਾ ਸਾਹਿਬ ਕਿਹਾ ਜਾਂਦਾ ਹੈ, ਜਦੋਂ ਕਿ ਅੱਜਕਲ੍ਹ ਕੋਈ ਵੀ ਮਹਾਰਾਜਾ ਨਹੀਂ ਹੈ। There is no King in Hindustan now. ਪਰ ਜਿਸ ਨੂੰ ਦੇਸ਼ ਦੀ ਜਨਤਾ ਨੇ ਚੁਣ ਕੇ ਹਿੰਦੁਸਤਾਨ ਦਾ ਪ੍ਰਧਾਨ ਮੰਤਰੀ ਬਣਾਇਆ ਹੈ, ਜੋ ਕਿ ਗਰੀਬ ਘਰ ਵਿੱਚੋਂ ਉਠ ਕੇ ਇੱਥੋਂ ਤੱਕ ਪਹੁੰਚਿਆ ਹੈ, ਉਨ੍ਹਾਂ ਨੂੰ ਕਹਿੰਦੇ ਹਨ ** ** ਜਿਵੇਂ ਕਿ ਉਹ ਇਨ੍ਹਾਂ ਨਾਲ ਕਬੱਡੀ ਖੇਡਦੇ ਰਹੇ ਹੋਣ।

**ਸਰਦਾਰ ਚਰਨਜੀਤ ਸਿੰਘ ਚੰਨੀ:** ਮੈਂ ਮੋਦੀ ਸਾਹਿਬ ਕਿਹਾ ਹੈ ਜੀ।

**ਸੰਸਦੀ ਮਾਮਲੇ ਮੰਤਰੀ:** ਆਪਣੇ ਸ਼ਬਦਾਂ ਨੂੰ ਥੋੜ੍ਹਾ ਜਿਹਾ ਠੀਕ ਕਰੋ। (ਵਿਘਨ) ਉਨ੍ਹਾਂ ਨੂੰ ਪ੍ਰਧਾਨ ਮੰਤਰੀ ਸਾਹਿਬ ਕਹਿ ਦਿਉ। ਜੇ ਤੁਹਾਨੂੰ ਤਕਲੀਫ ਹੁੰਦੀ ਹੈ ਤਾਂ ਵੀ ਇਕੱਲਾ ਨਾਮ ਨਾ ਲਉ। ਉਨ੍ਹਾਂ ਨੂੰ ਇਕੱਲਾ ** ** ਕਹਿਣ ਨਾਲੋਂ 'ਮੋਦੀ ਸਾਹਿਬ' ਕਹਿ ਦਿਉ। ਆਪਣੀ ਲੈਂਗੁਏਜ਼ ਥੋੜ੍ਹੀ ਜਿਹੀ ਠੀਕ ਕਰੋ। ਅਸੀਂ ਕਦੇ ਵੀ ** ** ਨਹੀਂ ਕਿਹਾ, ਸਗੋਂ ਸ਼੍ਰੀਮਤੀ ** ** ਕਿਹਾ ਹੈ। ਜੇ ਅਸੀਂ ਰਾਜੀਵ ਜੀ ਦੀ ਗੱਲ ਕਰਦੇ ਹਾਂ ਤਾਂ ਅਸੀਂ 'ਰਾਜੀਵ ਜੀ' ਕਹਿ ਕੇ ਗੱਲ ਕਰਦੇ ਹਾਂ।

---

** Expunged as ordered by the Chair.

**ਸਰਦਾਰ ਚਰਨਜੀਤ ਸਿੰਘ ਚੰਨੀ:** ਮੈਂ ਮੋਦੀ ਸਾਹਿਬ ਹੀ ਕਿਹਾ ਹੈ ।

**ਸੰਸਦੀ ਮਾਮਲੇ ਮੰਤਰੀ :** ਸਰ, ਮੈਂ ਅੱਜ ਇਸ ਰੈਜ਼ੋਲਿਊਸ਼ਨ ਜੋ ਕਿ ਸਾਡੇ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਪੇਸ਼ ਕੀਤਾ ਹੈ, ਉਸ ਦੇ ਸਮਰਥਨ ਵਿੱਚ ਖੜ੍ਹਾ ਹੋਇਆ ਹਾਂ। (ਥੰਪਿੰਗ) ਅੱਜ ਪੰਜਾਬ ਦੀ ਸਮੂਹ ਜਨਤਾ (ਵਿਘਨ) ਇਸ ਗੱਲ ਵੱਲ ਦੇਖਦੀ ਹੈ ਔਰ ਸ਼ਲਾਘਾ ਕਰਦੀ ਹੈ ਕਿ ਪੰਜਾਬ ਸਰਕਾਰ ਦੇ ਮੁੱਖ ਮੰਤਰੀ ਨੇ ...

**ਮਾਨਯੋਗ ਸਪੀਕਰ:** ਜੋ ਵੀ ਮੇਰੇ ਪੁੱਛੇ ਬਗੈਰ ਵਿੱਚੋਂ ਬੋਲਦਾ ਹੈ ਜਾਂ ਡਿਸਟਰਬ ਕਰਦਾ ਹੈ ਤਾਂ ਉਸ ਨੂੰ ਰਿਕਾਰਡ ਨਹੀਂ ਕਰਨਾ।

**ਸੰਸਦੀ ਮਾਮਲੇ ਮੰਤਰੀ:** ਪੰਜਾਬ ਸਰਕਾਰ ਦੇ ਮੁੱਖ ਮੰਤਰੀ ਨੇ ਇਸ ਨਹਿਰ ਸਬੰਧੀ, ਜੋ ਸਾਡੇ ਵਾਸਤੇ ਬਹੁਤ ਵੱਡਾ ਸੰਕਟ ਸੀ, ਦਲੇਰਾਨਾ ਸਟੈਂਡ ਲੈ ਕੇ ਪੰਜਾਬ ਨੂੰ ਔਰ ਪੰਜਾਬ ਦੀ ਜਨਤਾ ਨੂੰ ਬਚਾਇਆ ਹੈ। ਕਿਸਾਨੀ ਹੀ ਸਾਡੇ ਪੰਜਾਬ ਦਾ ਮੇਨ ਕਿੱਤਾ ਹੈ। Majority of the people in Punjab are engaged in farming ਚਾਹੇ ਉਹ ਖੇਤ ਮਾਲਕ ਹੈ, ਚਾਹੇ ਖੁਦ ਖੇਤੀ ਕਰਦਾ ਹੈ, ਚਾਹੇ ਨੌਕਰਾਂ ਤੋਂ ਕਰਵਾਉਂਦਾ ਹੈ ਅਤੇ ਚਾਹੇ ਖੇਤ ਮਜ਼ਦੂਰ ਹੈ। ਸੋ, ਇਸ ਕਰਕੇ ਜੇ ਅਸੀਂ ਕਿਸਾਨੀ ਦੀ ਰੱਖਿਆ ਨਹੀਂ ਕਰਾਂਗੇ ਤਾਂ ਨਾ ਇੰਡਸਟਰੀ ਚੱਲ ਸਕਦੀ ਹੈ ਅਤੇ ਨਾ ਹੀ ਵਪਾਰ ਚੱਲ ਸਕਦਾ ਹੈ। ਜੇ ਕਿਸਾਨ ਦੀ ਜੇਬ ਵਿੱਚ ਪੈਸੇ ਹੋਣਗੇ ਤਾਂ ਬਜ਼ਾਰ ਦਾ ਮਾਲ ਵੀ ਵਿਕੇਗਾ। ਇਸ ਲਈ ਜਿੱਥੇ ਤੱਕ ਪੰਜਾਬ ਦੇ ਕਿਸਾਨ ਦੇ ਹੱਕਾਂ ਦੀ ਰਾਖੀ ਦਾ ਸਵਾਲ ਹੈ, ਮੈਂ ਬੜੀ ਜ਼ਿੰਮੇਵਾਰੀ ਨਾਲ ਕਹਿਣ ਨੂੰ ਤਿਆਰ ਹਾਂ ਕਿ ਕਿਸਾਨਾਂ ਦੀ ਰਾਖੀ ਉਦੋਂ ਹੀ ਕੀਤੀ ਗਈ ਹੈ, ਜਦੋਂ ਪੰਜਾਬ ਵਿੱਚ ਸਾਡੀ ਸਰਕਾਰ ਬਣੀ ਹੈ । ਕਿਸਾਨੀ ਦੀ ਰਾਖੀ ਅਸੀਂ ਕੀਤੀ ਹੈ। ਹੁਣ ਇਹ ਕਹਿ ਰਹੇ ਹਨ ਕਿ ਇਹ ਨਹਿਰ ਬਾਦਲ ਸਾਹਿਬ ਨੇ ਬਣਵਾ ਦਿੱਤੀ। ਇਨ੍ਹਾਂ ਨੂੰ ਦਰਅਸਲ ਪਤਾ ਨਹੀਂ ਹੈ ਕਿਉਂਕਿ ਇਹ ਉਸ ਸਮੇਂ ਸਕੂਲ ਜਾਂ ਕਾਲਜ ਵਿੱਚ ਪੜ੍ਹਦੇ ਹੋਣਗੇ। ਸਾਲ 1980 ਤੱਕ ਜਨਤਾ ਪਾਰਟੀ ਅਤੇ ਅਕਾਲੀ ਦਲ ਦੀ ਜੁਆਇੰਟ ਸਰਕਾਰ ਸੀ। ਉਸ ਵੇਲੇ ਬਾਦਲ ਸਾਹਿਬ ਨੇ ਸੁਪਰੀਮ ਕੋਰਟ ਵਿੱਚ ਕੇਸ ਫਾਈਲ ਕੀਤਾ ਸੀ ਕਿ ਅਸੀਂ ਪੰਜਾਬ ਦੇ ਹਿੱਸੇ ਦਾ ਪਾਣੀ ਨਹੀਂ ਦੇਣਾ। (ਵਿਘਨ) ਤੁਸੀਂ ਸਾਲ 2004 ਦੀ ਗੱਲ ਹੀ ਕਰੀ ਜਾਂਦੇ ਹੋ, (ਵਿਘਨ), ਮੈਂ ਪਿਛਲੀਆਂ ਸਾਰੀਆਂ ਗੱਲਾਂ ਦੱਸਦਾ ਹਾਂ। ਸੋ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸੁਪਰੀਮ ਕੋਰਟ ਵਿੱਚ ਜਿਹੜਾ ਕੇਸ ਪਾਇਆ ਸੀ, ਅਗਰ ਦੋ ਸਟੇਟਾਂ ਦਾ

ਆਪਸੀ ਕੋਈ ਝਗੜਾ ਹੋਵੇ ਤਾਂ ਕੋਈ ਸਿਵਲ ਕੋਰਟ ਇਸ ਦੀ ਸੁਣਵਾਈ ਨਹੀਂ ਕਰ ਸਕਦੀ, ਫਿਰ ਇਹ ਕੇਸ ਸੁਪਰੀਮ ਕੋਰਟ ਵਿੱਚ ਪਾਉਣਾ ਪੈਂਦਾ ਹੈ। ਸਾਲ 1982 ਵਿੱਚ ਹਰਿਆਣਾ ਸਟੇਟ ਦਾ ਇਲੈਕਸ਼ਨ ਆਇਆ, ਉਦੋਂ ਪੰਜਾਬ ਦਾ ਇਲੈਕਸ਼ਨ ਨਹੀਂ ਸੀ। ਬੜੀ ਅਜੀਬ ਸਿਚੁਏਸ਼ਨ ਹੈ ਕਿ ਜਿਥੋਂ ਐਸ.ਵਾਈ.ਐਲ. ਕੈਨਾਲ ਸ਼ੁਰੂ ਹੁੰਦੀ ਹੈ, ਉਹ ਏਰੀਆ ਮੇਰੇ ਹਲਕੇ ਅਨੰਦਪੁਰ ਸਾਹਿਬ ਵਿੱਚ ਪੈਂਦਾ ਹੈ, ਉਹ ਮੇਰੇ ਕਸਬੇ ਵਿੱਚ ਹੈ, ਉਹ ਮੇਰੀ ਕਰਮ ਭੂਮੀ ਹੈ ਔਰ ਹਰਿਆਣੇ ਨੂੰ ਪਾਣੀ ਦੇਣ ਵਾਸਤੇ ਜਿੱਥੇ ** ** ਟੱਕ ਲਗਾ ਕੇ ਗਈ ਸੀ, ਉਹ ਘਨੌਰ ਹਲਕੇ ਵਿੱਚ ਪੈਂਦਾ ਹੈ।

**ਮਾਨਯੋਗ ਸਪੀਕਰ:** ** ** ਨਾਮ ਕੱਟ ਦਿੱਤਾ ਜਾਵੇ।

**ਸੰਸਦੀ ਮਾਮਲੇ ਮੰਤਰੀ:** ਇਸ ਕਰਕੇ ਜਿਹੜੀ ਇਹ ਨਹਿਰ ਬਣੀ ਹੈ, ਇਹ ਅਸੀਂ ਨਹੀਂ ਬਣਾਈ। ਇਹ ਨਹਿਰ ਕੇਂਦਰ ਸਰਕਾਰ ਨੇ ਬਣਾਈ ਸੀ। ਸੋ, ਇਸ ਕਰਕੇ ਇਸ ਦੀ ਜ਼ਿੰਮੇਵਾਰੀ ਸਾਡੇ ਤੇ ਨਹੀਂ ਆ ਸਕਦੀ। ਲੌਂਗੋਵਾਲ ਸਾਹਿਬ ਦੇ ਨਾਲ ਜੋ ਰਾਜੀਵ ਜੀ ਨੇ ਸਮਝੌਤਾ ਕੀਤਾ ਸੀ, ਉਸ ਦੇ ਤਹਿਤ ਉਨ੍ਹਾਂ ਨੇ ਇਹ ਫੈਸਲਾ ਕੀਤਾ ਸੀ। ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ, ਤੁਸੀਂ ਵੀ ਉਸ ਸਦਨ ਵਿੱਚ ਸੀ ਔਰ ਇੱਥੇ ਬਹੁਤ ਰੌਲਾ ਪਿਆ ਸੀ । ਬਾਦਲ ਸਾਹਿਬ ਜੋ ਕਿ ਅਕਾਲੀ ਦਲ ਦੀ ਨੁਮਾਇੰਦਗੀ ਕਰਦੇ ਸਨ, ਇਨ੍ਹਾਂ ਨੇ ਉਸ ਵੇਲੇ ਇਸ ਦਾ ਵਿਰੋਧ ਕੀਤਾ ਸੀ ਜਿਸ ਕਰਕੇ ਇਨ੍ਹਾਂ ਨੂੰ ਪਾਰਟੀ ਵਿੱਚੋਂ ਕੱਢਣ ਤੱਕ ਦਾ ਫੈਸਲਾ ਹੋ ਗਿਆ ਸੀ ਔਰ ਸਰਦਾਰ ਰਵੀਇੰਦਰ ਸਿੰਘ ਜੀ ਇੱਥੇ ਤੁਹਾਡੀ ਕੁਰਸੀ ਤੇ ਬੈਠੇ ਸੀ। ਇਹ ਉਨ੍ਹਾਂ ਨੂੰ ਵੀ ਕੁਰਸੀ ਤੋਂ ਲਾਹੁਣ ਵਾਸਤੇ ਗਏ and he had to go out from the Chair of the Speaker. ਮੈਂ ਪਿਛਲੇ ਦੁਖਾਂਤ ਨੂੰ ਬਹੁਤਾ ਯਾਦ ਨਹੀਂ ਕਰਵਾਉਣਾ ਚਾਹੁੰਦਾ ਕਿਉਂਕਿ ਇੱਥੇ ਸਾਲ 2004 ਦੀਆਂ ਕਾਫ਼ੀ ਗੱਲਾਂ ਹੋ ਰਹੀਆਂ ਹਨ, ਇਸ ਕਰਕੇ ਮੈਨੂੰ ਥੋੜ੍ਹੀ ਜਿਹੀ ਬੈਕਗਰਾਊਂਡ ਦੱਸਣੀ ਪਈ ਕਿ ਕੇਵਲ ਹਰਿਆਣੇ ਦਾ ਇਲੈਕਸ਼ਨ ਜਿੱਤਣ ਵਾਸਤੇ ਸਾਡੇ ਤੇ ਸਾਲ 1982 ਵਿੱਚ ਇਹ ਕੁਹਾੜਾ ਚੱਲਿਆ ਸੀ। ਜਿਸ ਪ੍ਰਦੇਸ਼ ਕਾਂਗਰਸ ਪ੍ਰਧਾਨ ਦੀ ਗੱਲ ਇਹ ਕਰਦੇ ਹਨ, ਉਸ ਦੀਆਂ ਫੋਟੋਆਂ ਅਸੀਂ ਦਿਖਾ ਦਿੱਤੀਆਂ ਹਨ ਪਰ ਫਿਰ ਵੀ ਇਨ੍ਹਾਂ ਨੂੰ ਯਾਦ ਨਹੀਂ ਆਉਂਦਾ। ਇਹ ਵੀ ਵਿਚਾਰੇ ਕੀ ਕਰਨ ਕਿਉਂਕਿ ਪ੍ਰਧਾਨ ਨੇ ਟਿਕਟ ਦੇਣੀ ਹੈ ਪਰ ਫਿਰ ਵੀ ਮੈਂ ਇਨ੍ਹਾਂ ਦਾ ਧੰਨਵਾਦ

** Expunged as ordered by the Chair.

[ ਸੰਸਦੀ ਮਾਮਲੇ ਮੰਤਰੀ ]

ਕਰਦਾ ਹਾਂ ਕਿ ਜਿਹੜਾ ਪ੍ਰਸਤਾਵ ਬਾਦਲ ਸਾਹਿਬ ਨੇ ਲਿਆਂਦਾ ਹੈ, ਇਨ੍ਹਾਂ ਨੇ ਉਸ ਦਾ ਸਮਰਥਨ ਕੀਤਾ ਹੈ। (ਵਿਘਨ..ਸ਼ੋਰ)

**ਸਰਦਾਰ ਸੁਖਜਿੰਦਰ ਸਿੰਘ (ਬੈਠੇ ਬੈਠੇ):** ** **

**ਸਰਦਾਰ ਚਰਨਜੀਤ ਸਿੰਘ ਚੰਨੀ (ਬੈਠੇ ਬੈਠੇ):** ** **

**Mr. Speaker:** Please, no murmuring. Do not disturb. Whosoever is speaking without my permission that should not be recorded. (ਵਿਘਨ..ਸ਼ੋਰ)

**ਸੰਸਦੀ ਮਾਮਲੇ ਮੰਤਰੀ:** ਮੈਨੂੰ ਇਹ ਖਦਸ਼ਾ ਹੈ ਕਿ ਇਹ ਅੱਜ ਤਾਂ ਸਮਰਥਨ ਕਰ ਰਹੇ ਹਨ ਪਰ ਜੇਕਰ ਇਨ੍ਹਾਂ ਨੂੰ ਦਿੱਲੀ ਤੋਂ ਫੁਰਮਾਨ ਆ ਗਿਆ, ਇਹ ਫਿਰ ਉਸ ਵਿਚ ਕੋਈ ਸ਼ਰਾਰਤ ਨਾ ਕਰ ਦੇਣ। (ਵਿਘਨ..ਸ਼ੋਰ)

**Mr. Speaker:** Silence, please.

**ਸਰਦਾਰ ਸੁਖਜਿੰਦਰ ਸਿੰਘ (ਬੈਠੇ ਬੈਠੇ):** ** **

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ** ** (ਵਿਘਨ)(ਸ਼ੋਰ)

**ਸੰਸਦੀ ਮਾਮਲੇ ਮੰਤਰੀ:** ਤੁਸੀਂ ਬੈਠ ਜਾਓ, ਮੈਂ ਸਭ ਕੁਝ ਦੱਸ ਦਿੰਦਾ ਹਾਂ। (ਵਿਘਨ..ਸ਼ੋਰ)

**ਮੁੱਖ ਮੰਤਰੀ:** ਮੇਰੀ ਸਾਰਿਆਂ ਨੂੰ ਹੱਥ ਜੋੜ ਕੇ ਬੇਨਤੀ ਹੈ ਕਿ ਆਪਾਂ ਇਹ ਬਹੁਤ ਵੱਡਾ ਫੈਸਲਾ ਲਿਆ ਹੈ। ਕਿਸ ਨੇ ਕੀ ਕੀਤਾ, ਹੁਣ ਉਸ ਬਾਰੇ ਨੁਕਤਾਚੀਨੀ ਨਹੀਂ ਕਰਨੀ ਚਾਹੀਦੀ। ਜੇ ਪਹਿਲਾਂ ਕੋਈ ਗੱਲ ਹੋ ਗਈ ਤਾਂ ਹੋ ਗਈ। ਆਪਾਂ ਅੱਜ ਦੀ ਗੱਲ ਸੋਚੀਏ। ਆਪਾਂ ਹੁਣ ਇਹ ਗੱਲ ਕਰੀਏ ਕਿ ਆਪਾਂ ਇਹ ਨਹਿਰ ਬਣਨ ਨਹੀਂ ਦੇਣੀ। (ਥੰਪਿੰਗ)

**ਸੰਸਦੀ ਮਾਮਲੇ ਮੰਤਰੀ:** ਮੈਂ ਅਰਜ਼ ਕਰ ਰਿਹਾ ਸੀ ਕਿ ਤੁਸੀਂ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਜੋ ** ** ਸਰਕਾਰ ਦੀ ਗੱਲ ਕੀਤੀ ਹੈ। ਉਹ ਸਰਕਾਰ ਤੁਸੀਂ ਬਣਾਈ ਸੀ। ਤੁਸੀਂ ਕਮਜ਼ੋਰ ਕੈਂਡੀਡੇਟ ਖੜ੍ਹੇ ਕੀਤੇ ਸੀ। (ਵਿਘਨ..ਸ਼ੋਰ)

**ਮਾਨਯੋਗ ਸਪੀਕਰ:** ** ** ਦਾ ਨਾਮ ਐਕਸਪੰਜ ਕਰ ਦਿਓ।

** Not recorded/Expunged as ordered by the Chair.

**ਸੰਸਦੀ ਮਾਮਲੇ ਮੰਤਰੀ:** ਜਿਹੜਾ ਤੁਸੀਂ ਕਿਹਾ ਹੈ ਕਿ (ਵਿਘਨ..ਸ਼ੋਰ) ਹੁਣ ਸੁਣ ਤਾਂ ਲਓ, ਡਾਈਜੈਸਟ ਕਰੋ, ਆਪਣੇ ਅੰਦਰ ਸੁਣਨ ਦੀ ਕਪੈਸਿਟੀ ਬਣਾਓ। ਸਹਿਣਸ਼ੀਲਤਾ ਰੱਖੋ। ਸੱਚ ਨੂੰ ਸੁਣੋ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਬਲਬੀਰ ਸਿੰਘ ਸਿੱਧੂ ਅਤੇ ਸ਼੍ਰੀ ਤਰਲੋਚਨ ਸਿੰਘ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ, ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ।)

**ਮਾਨਯੋਗ ਸਪੀਕਰ:** ਨਹੀਂ ਜੀ, ਪਲੀਜ਼ ਸਾਈਲੈਂਸ। ਉਨ੍ਹਾਂ ਨੇ ਚੰਨੀ ਸਾਹਿਬ ਦੀ ਪੂਰੀ ਗੱਲ ਸੁਣੀ ਹੈ, ਹੁਣ ਜੇ ਉਹ ਕੁਝ ਕਹਿੰਦੇ ਹਨ ਤਾਂ ਦੋ ਮਿੰਟ ਸੁਣ ਲਓ। ਬੈਠੋ, ਪਲੀਜ਼। He is going to support the Bill.

**ਸੰਸਦੀ ਮਾਮਲੇ ਮੰਤਰੀ:** ਸਪੀਕਰ ਸਾਹਿਬ, ਲੀਡਰ ਆਫ ਆਪੋਜ਼ੀਸ਼ਨ ਨੇ ਇੱਕ ਗੱਲ ਕਹੀ ਕਿ ਮੌਜੂਦਾ ਕੇਂਦਰ ਸਰਕਾਰ ਹਰਿਆਣਾ ਦੀ ਤਰਫਦਾਰੀ ਕਰਦੀ ਹੈ। ਇਹ ਸਰਾਸਰ ਗਲਤ ਹੈ। ਕੇਂਦਰ ਸਰਕਾਰ ਨੇ ਦੋ ਦਿਨ ਪਹਿਲਾਂ ਆਪਣਾ ਸਟੈਂਡ ਕਲੀਅਰ ਕਰ ਦਿੱਤਾ ਹੈ ਕਿ ਅਸੀਂ ਇਸ ਮਾਮਲੇ ਵਿੱਚ ਕਿਸੇ ਦੀ ਵੀ ਸਾਈਡ ਨਹੀਂ ਲੈਂਦੇ। It is on record, ਮੈਂ ਰਿਕਾਰਡ ਤੇ ਗੱਲ ਕਰ ਰਿਹਾ ਹਾਂ। ਇਸ ਕਰਕੇ ਇਨ੍ਹਾਂ ਨੂੰ ਕੇਂਦਰ ਸਰਕਾਰ ਯਾਦ ਆਈ ਜਾਂਦੀ ਹੈ, ਸੁਪਨੇ ਵਿੱਚ ਮੋਦੀ ਸਾਹਿਬ ਦਿਖੀ ਜਾਂਦੇ ਹਨ। ਉਹ ਕਹਿੰਦੇ ਹਨ ਕਿ ਮੈਂ ਸਭ ਦਾ ਸਾਥ ਅਤੇ ਸਭ ਦਾ ਵਿਕਾਸ ਕਰਨਾ ਹੈ। ਇਹ ਕਹਿੰਦੇ ਹਨ ਕਿ ਦੇਸ਼ ਵਿੱਚ ਟਾਲਰੈਂਸ ਨਹੀਂ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਟਾਲਰੈਂਸ ਕਿਹੜੇ ਪਾਸੇ ਨਹੀਂ ਹੈ? ਇਸ ਲਈ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਪ੍ਰਸਤਾਵ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ ਕਿਉਂਕਿ ਸਾਡੇ ਕੋਲ ਨਹਿਰ ਦਾ ਪਾਣੀ ਕਿਸੇ ਹੋਰ ਨੂੰ ਦੇਣ ਲਈ ਨਹੀਂ ਹੈ। ਬਾਦਲ ਸਾਹਿਬ ਨੇ ਸਪਸ਼ਟ ਕਿਹਾ ਹੈ ਅਤੇ ਪੰਜਾਬ ਸਰਕਾਰ ਦਾ ਸਟੈਂਡ ਬੜਾ ਕਲੀਅਰ ਹੈ ਕਿ ਅਸੀਂ ਪਾਣੀ ਨਹੀਂ ਦੇਣਾ। ਇਹ ਸਟੈਂਡ ਪੰਜਾਬ ਸਰਕਾਰ ਦਾ ਹੈ, joint Government of Shiromani Akali Dal & BJP ਦਾ ਹੈ led by Sardar Prakash Singh Badal. ਇਸ ਮਾਮਲੇ ਵਿੱਚ ਆਪੋਜ਼ੀਸ਼ਨ ਵੀ ਸ਼ਾਮਲ ਹੋ ਰਹੀ ਹੈ, ਅਸੀਂ ਉਸ ਦਾ ਸਵਾਗਤ ਕਰਦੇ ਹਾਂ। ਬਾਦਲ ਸਾਹਿਬ ਤੁਹਾਡਾ ਬਹੁਤ ਧੰਨਵਾਦ ਕਿ ਤੁਸੀਂ ਆਪਣੇ ਸਟੈਂਡ ਨੂੰ, ਪੰਜਾਬ ਸਰਕਾਰ ਦੇ ਸਟੈਂਡ ਨੂੰ ਅਤੇ ਪੰਜਾਬੀਆਂ ਦੇ ਸਟੈਂਡ ਨੂੰ ਫਿਰ ਦੁਬਾਰਾ ਇਸ ਸਦਨ

[ ਸੰਸਦੀ ਮਾਮਲੇ ਮੰਤਰੀ ]

ਵਿਚ ਬੜੀ ਦਲੇਰੀ ਨਾਲ ਜਿਕਰ ਕੀਤਾ ਹੈ। ਮੈਂ ਤੁਹਾਡਾ ਧੰਨਵਾਦ ਕਰਦਾ ਹਾਂ। ਇਨ੍ਹਾਂ ਵੱਲੋਂ ਇਹ ਕਹਿਣਾ ਗਲਤ ਹੈ ਕਿ ਕਮਜ਼ੋਰੀ ਦਿਖਾ ਦਿੱਤੀ। ਮੈਨੂੰ ਤਾਂ ਸਮਝ ਨਹੀਂ ਆਉਂਦੀ ਕਿ ਇਨ੍ਹਾਂ ਦਾ ਕਿਹੜਾ ਭਲਵਾਨ ਹੈ ਜੋ ਬਾਦਲ ਸਾਹਿਬ ਦਾ ਮੁਕਾਬਲਾ ਕਰ ਸਕੇ। ਇਨ੍ਹਾਂ ਦੀ 86 ਸਾਲ ਦੀ ਉਮਰ ਹੈ।

**ਮੁੱਖ ਮੰਤਰੀ (ਬੈਠੇ ਬੈਠੇ):** ਛੱਡੋ ਜੀ।

**ਸੰਸਦੀ ਮਾਮਲੇ ਮੰਤਰੀ:** ਪਰ ਇਹ ਅੱਜ ਵੀ 68 ਸਾਲ ਦੇ ਜਵਾਨ ਹਨ। ਬਾਦਲ ਸਾਹਿਬ ਅੱਜ ਵੀ ਜਵਾਨ ਹਨ। Including myself, ਕਿਸੇ ਦੀ ਕੰਮ ਕਰਨ ਦੀ ਇੰਨੀ ਕਪੈਸਟੀ ਨਹੀਂ ਹੈ ਜਿੰਨੀ ਅੱਜ ਵੀ ਬਾਦਲ ਸਾਹਿਬ ਦੀ ਹੈ। ਸੋ, ਇਸ ਲਈ ਮੈਂ ਬਾਦਲ ਸਾਹਿਬ ਦੀ ਬਹੁਤ ਬਹੁਤ ਪ੍ਰਸ਼ੰਸਾ ਵੀ ਕਰਦਾ ਹਾਂ ਔਰ ਧੰਨਵਾਦ ਕਰਦਾ ਹਾਂ ਕਿ ਪੰਜਾਬ ਦੇ ਹਿੱਤਾਂ ਵਾਸਤੇ ਇਨ੍ਹਾਂ ਨੇ ਬੜਾ ਢੁਕਵਾਂ ਕਦਮ ਉਠਾਇਆ ਹੈ।

**ਮਾਨਯੋਗ ਸਪੀਕਰ:** ਧੰਨਵਾਦ ਜੀ।

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਮੈਂ ਦੋ ਗੱਲਾਂ ਕਰਨੀਆਂ ਚਾਹੁੰਦਾ ਹਾਂ।

**ਮਾਨਯੋਗ ਸਪੀਕਰ:** ਬਹੁਤ ਹੋ ਗਿਆ ਹੈ, ਵੈਸੇ ਆਪਾਂ ਨੂੰ ਲੋੜ ਨਹੀਂ ਹੈ। ਚਲੋ, ਫਿਰ ਵੀ ਦੱਸੋ।

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤਾਂ ਜਿਹੜੀ ਬਾਦਲ ਸਾਹਿਬ ਨੇ ਆਪਣੀ ਸਟੇਟਮੈਂਟ ਦਿੱਤੀ ਹੈ, ਉਨ੍ਹਾਂ ਨੇ ਬੜੀ ਹੀ ਦਲੇਰਾਨਾ ਗੱਲ ਕੀਤੀ ਹੈ। ਅਜਿਹੇ ਹਾਲਾਤ ਵਿੱਚ ਵੀ ਇੱਕ ਬੂੰਦ ਵੀ ਪਾਣੀ ਦੀ ਨਹੀਂ ਦੇਣੀ ਚਾਹੀਦੀ। ਮੈਂ ਸਮਝਦਾ ਹਾਂ ਕਿ ਹਾਊਸ ਦੀ ਇੱਕ ਹੋਰ ਗੱਲ ਆਪਾਂ ਰਿਕਾਰਡ ਤੇ ਪਾ ਦੇਈਏ ਕਿਉਂਕਿ ਹੁਣ ਸਾਡੀ ਸਰਕਾਰ ਨੇ ਦੋ ਵੱਡੇ ਫੈਸਲੇ ਕੀਤੇ ਹਨ। ਇੱਕ ਜ਼ਮੀਨ ਨੂੰ ਸਬੰਧਿਤ ਕਿਸਾਨਾਂ ਨੂੰ ਫਰੀ ਆਫ ਕਾਸਟ ਵਾਪਸ ਕਰਨ ਦਾ ਜਿਹੜਾ ਵੱਡਾ ਸਟੈਪ ਹੈ, ਦੂਜਾ 191 ਕਰੋੜ ਰੁਪਏ ਲਗਭਗ 192 ਕਰੋੜ ਰੁਪਏ ਜਿਹੜੇ ਪੈਸੇ ਉਦੋਂ ਨਹੀਂ ਵਾਪਸ ਹੋ ਸਕੇ ਸੀ, ਉਹ ਪੈਸੇ ਵੀ ਅੱਜ ਨਾਲ ਦੀ ਨਾਲ ਚੀਫ ਮਨਿਸਟਰ, ਹਰਿਆਣਾ ਨੂੰ ਭੇਜ ਕੇ ਬਹੁਤ ਵੱਡਾ ਦਲੇਰਾਨਾ ਫੈਸਲਾ ਸਰਦਾਰ ਪਰਕਾਸ਼ ਸਿੰਘ ਬਾਦਲ ਸਾਹਿਬ ਨੇ ਕੀਤਾ ਹੈ। ਇਸ ਗੱਲ ਲਈ ਅਸੀਂ ਬਾਦਲ ਸਾਹਿਬ ਦਾ ਧੰਨਵਾਦ ਕਰਦੇ ਹਾਂ। ਤੁਸੀਂ (ਆਪੋਜ਼ੀਸ਼ਨ ਵੱਲ

ਇਸ਼ਾਰਾ) ਸਾਲ 2004 ਦੀ ਗੱਲ ਕੀਤੀ ਹੈ, ਉਦੋਂ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਨੇ as a Leader of Opposition, ਉਸ ਵੇਲੇ ਦੇ ਚੀਫ ਮਨਿਸਟਰ ਕੈਪਟਨ ਅਮਰਿੰਦਰ ਸਿੰਘ ਦਾ ਸਾਥ ਦਿੱਤਾ ਸੀ। ਪਰ ਅੱਜ ਇੱਕ ਪੁਆਇੰਟ ਜਿਹੜਾ ਕਿ ਸਾਲ 2004 ਵਿੱਚ ਤੁਹਾਡੇ ਕੋਲੋਂ ਮਿਸ ਹੋ ਗਿਆ ਸੀ, ਇਸ ਨੂੰ ਜ਼ਰੂਰ ਰਿਕਾਰਡ ਤੇ ਪਾ ਲੈਣਾ ਚਾਹੀਦਾ ਹੈ ਕਿ ਅੱਜ ਸਬੰਧਿਤ ਕਿਸਾਨਾਂ ਨੂੰ ਜ਼ਮੀਨ ਫਰੀ ਆਫ ਕਾਸਟ ਵਾਪਸ ਕਰਨ ਦਾ ਵੱਡਾ ਫੈਸਲਾ ਵੀ ਲਿਆ ਗਿਆ ਹੈ। ਅੱਜ ਜਦੋਂ ਕਾਂਗਰਸ ਪਾਰਟੀ ਦਾ ਸਾਥ ਵੀ ਹੈ, ਸਾਰੇ ਹਾਊਸ ਨੇ ਇਹ ਮਤਾ ਸਰਬਸੰਮਤੀ ਨਾਲ ਪਾਸ ਕੀਤਾ ਹੈ, ਦੋ ਵੱਡੇ ਦਲੇਰਾਨਾ ਫੈਸਲੇ ਜਿਹੜੇ ਹੋਏ ਹਨ, ਜੋ ਕਿ ਮੈਂ ਫਿਰ ਆਪੋਜ਼ੀਸ਼ਨ ਮੈਂਬਰ ਸਾਹਿਬਾਨਾਂ ਨੂੰ ਕਹਿੰਦਾ ਹਾਂ ਕਿ ਪਿਛਲੇ ਸਮੇਂ ਸਾਲ 2004 ਵਿੱਚ ਉਦੋਂ ਦੇ ਮੁੱਖ ਮੰਤਰੀ ਨੇ ਪਿਛਲੀ ਕਾਂਗਰਸ ਦੀਆਂ ਸਰਕਾਰਾਂ ਦੀ ਗਲਤੀਆਂ ਨੂੰ ਸਮਝਦੇ ਹੋਏ ਐਗਰੀਮੈਂਟ ਨੂੰ ਟਰਮੀਨੇਟ ਕੀਤਾ ਸੀ, ਉਦੋਂ ਅਸੀਂ ਤੁਹਾਡੇ ਨਾਲ ਸੀ, ਅੱਜ ਦਲੇਰਾਨਾ ਫੈਸਲੇ ਹੋਏ ਹਨ, ਉਸ ਲਈ ਤਕੜੇ ਹੋ ਕੇ ਤੁਸੀਂ ਸਾਥ ਦੇ ਰਹੇ ਹੋ। ਜਿਥੋਂ ਤੱਕ ਸੀ.ਐਮ ਸਾਹਿਬ ਨੇ ਆਪਣੀ ਕੁਰਬਾਨੀ ਦੇਣ ਦੀ ਗੱਲ ਕੀਤੀ ਹੈ, ਤੁਸੀਂ ਵੀ ਅਖੀਰ ਤੱਕ ਕੁਰਬਾਨੀ ਦੇਣ ਲਈ ਤਿਆਰ ਰਹਿਓ। ਕਿਤੇ ਮੌਕਾ ਛੱਡ ਕੇ ਭੱਜ ਨਾ ਜਾਇਓ। ਅੱਜ ਮੈਂ ਆਸ ਕਰਾਂਗਾ ਕਿ ** ** ਅੰਮ੍ਰਿਤਸਰ ਆ ਰਹੇ ਹਨ। ਉਹ ਪੰਜਾਬ ਦੇ ਹਿੱਤਾਂ ਦੀ ਗੱਲ ਕਰਕੇ ਜਾਣਗੇ।

**ਮਾਨਯੋਗ ਸਪੀਕਰ:** ** ** ਦਾ ਨਾਂ ਐਕਸਪੰਜ ਕਰ ਦੇਣਾ। (ਵਿਘਨ... ਸ਼ੋਰ)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ ਕਿ –

"ਪੰਜਾਬ ਇਸ ਸਮੇਂ ਪਾਣੀਆਂ ਦੇ ਗੰਭੀਰ ਸੰਕਟ ਦਾ ਸਾਹਮਣਾ ਕਰ ਰਿਹਾ ਹੈ। ਸੂਬੇ ਕੋਲ ਆਪਣੇ ਦਰਿਆਈ ਪਾਣੀਆਂ ਵਿੱਚੋਂ ਕਿਸੇ ਹੋਰ ਨੂੰ ਦੇਣ ਲਈ ਇੱਕ ਤੁਪਕਾ ਪਾਣੀ ਵੀ ਨਹੀਂ ਹੈ, ਇਸ ਦੇ ਮੱਦੇਨਜ਼ਰ ਸਤਲੁਜ ਯਮੁਨਾ ਲਿੰਕ ਨਹਿਰ ਬਨਾਉਣ ਦੀ ਨਾ ਕਦੇ ਕੋਈ ਲੋੜ ਸੀ ਅਤੇ ਨਾ ਹੀ ਅੱਜ ਹੈ। ਇਹ ਸਦਨ ਸਰਬਸੰਮਤੀ ਨਾਲ ਫੈਸਲਾ ਕਰਦਾ ਹੈ ਕਿ ਸਤਲੁਜ ਯਮੁਨਾ ਲਿੰਕ ਨਹਿਰ ਨੂੰ ਕਿਸੇ ਵੀ ਕੀਮਤ ਉਤੇ ਬਣਨ ਨਹੀਂ ਦੇਵਾਂਗੇ।"

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

------------

** Expunged as ordered by the Chair.

## STARRED QUESTIONS AND ANSWERS

**ਮਾਨਯੋਗ ਸਪੀਕਰ:** ਹੁਣ ਸਮਾਂ 10.28 ਵਜੇ (ਪੂਰਵ ਦੁਪਹਿਰ) ਹੋ ਗਿਆ ਹੈ ਅਤੇ ਹੁਣ 11.28 ਵਜੇ ਪੂਰਵ ਦੁਪਹਿਰ ਤੱਕ ਕੁਐਸਚਨ ਆਵਰ ਹੈ। (ਵਿਘਨ) (ਸ਼ੋਰ) ਹੁਣ ਪ੍ਰਸ਼ਨ ਲਏ ਜਾਣਗੇ।

### ਮੁਹਾਲੀ ਵਿੱਚ ਪੈਂਦੀਆਂ ਲਿੰਕ ਸੜਕਾਂ ਦੀ ਮੁਰੰਮਤ ਕਰਨਾ

***2235. ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੋਹਾਲੀ ਵਿਚ ਪੈਂਦੀਆਂ ਲਿੰਕ ਸੜਕਾਂ ਦੈੜੀ ਤੋਂ ਮਿੱਡੇ ਮਾਜਰਾ, ਟੰਗੋਰੀ ਤੋਂ ਬਾਕਰਪੁਰ (ਕਰੌੜਾ-ਕਰੌੜੀ), ਬਨੂੜ ਸੜਕ ਤੇ ਸੇਖਾਂ ਮਾਜਰਾ ਤੋਂ ਕਰੋੜੀ, ਬਲੌਂਗੀ ਬੈਰੀਅਰ ਤੋਂ ਠੱਸਕਾ ਬਲਾਹਾ, ਬਡਮਾਜਰਾ-ਜੁਝਾਰ ਨਗਰ ਬਹਿਲੋਲਪੁਰ (ਧਨੌਲੀ ਮਨਾਨਾ) ਦੀ ਮੁਰੰਮਤ ਕਰਨ ਲਈ ਸਰਕਾਰ ਦੀ ਕੋਈ ਤਜਵੀਜ਼ ਹੈ?

**ਸਰਦਾਰ ਤੋਤਾ ਸਿੰਘ:** ਲਿੰਕ ਸੜਕਾਂ ਦੈੜੀ ਤੋਂ ਮਿੱਡੇ ਮਾਜਰਾ, ਟੰਗੋਰੀ ਤੋਂ ਬਾਕਰਪੁਰ (ਕਰੌੜਾ-ਕਰੌੜੀ), ਬਨੂੜ ਸੜਕ ਤੇ ਸੇਖਾਂ ਮਾਜਰਾ ਤੋਂ ਕਰੋੜੀ ਅਤੇ ਬਲੌਂਗੀ ਬੈਰੀਅਰ ਤੋਂ ਠੱਸਕਾ ਬਲਾਹਾ ਨੂੰ ਪੈਚ ਵਰਕ ਨਾਲ ਰਿਪੇਅਰ ਕਰਨਾ ਸਰਕਾਰ ਦੇ ਵਿਚਾਰ ਅਧੀਨ ਹੈ। ਇਹ ਕੰਮ ਮਿਤੀ 30.06.2016 ਤੱਕ ਮੁਕੰਮਲ ਹੋਣ ਦੀ ਸੰਭਾਵਨਾ ਹੈ।

ਲਿੰਕ ਸੜਕ ਬਡਮਾਜਰਾ-ਜੁਝਾਰ ਨਗਰ ਬਹਿਲੋਲਪੁਰ (ਧਨੌਲੀ ਮਨਾਨਾ) ਦੀ ਸਪੈਸ਼ਲ ਰਿਪੇਅਰ ਪ੍ਰਵਾਨ ਕੀਤੀ ਜਾ ਚੁੱਕੀ ਹੈ ਅਤੇ ਕੰਮ ਵੀ ਮਿਤੀ 30.06.2016 ਤੱਕ ਮੁਕੰਮਲ ਹੋਣ ਦੀ ਸੰਭਾਵਨਾ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਦੈੜੀ ਤੋਂ ਮਿੱਡੇ ਮਾਜਰਾ, ਟੰਗੋਰੀ ਤੋਂ ਬਾਕਰਪੁਰ (ਕਰੌੜਾ-ਕਰੌੜੀ), ਬਨੂੜ ਸੜਕ ਤੇ ਸੇਖਾਂ ਮਾਜਰਾ ਤੋਂ ਕਰੋੜੀ ਅਤੇ ਬਲੌਂਗੀ ਬੈਰੀਅਰ ਤੋਂ ਠੱਸਕਾ ਬਲਾਹਾ ਨੂੰ ਪੈਚ ਵਰਕ ਨਾਲ ਰਿਪੇਅਰ ਕਰਨ ਦਾ ਕੰਮ ਵਿਚਾਰ ਅਧੀਨ ਦੱਸਿਆ ਗਿਆ ਹੈ, ਅੱਜ ਮਿਤੀ 18.3.2016 ਹੋ ਗਈ ਹੈ। ਕੀ ਇਸ ਕੰਮ ਵਾਸਤੇ ਮੰਤਰੀ ਜੀ ਨੇ ਕੋਈ ਪੈਸਾ ਸੈਕਸ਼ਨ ਕਰ ਦਿੱਤਾ ਹੈ, ਕੀ ਕੋਈ ਟੈਂਡਰ ਲਗਾ ਦਿੱਤੇ ਹਨ ਜਾਂ ਕੋਈ ਐਸਟੀਮੇਟ ਬਣ ਚੁੱਕਿਆ ਹੈ?

**ਮੰਤਰੀ:** ਮੈਂ ਵੇਰਵੇ ਦੱਸ ਦਿੰਦਾ ਹਾਂ। ਐਸ.ਏ.ਐਸ ਨਗਰ ਤੱਕ 40 ਕਿਲੋਮੀਟਰ ਲਿੰਕ ਸੜਕਾਂ ਪੈਦੀਆਂ ਹਨ। ਵਿਧਾਨ ਸਭਾ ਹਲਕਾ ਐਸ.ਏ.ਐਸ. ਨਗਰ ਅਧੀਨ ਸਾਲ 2015-16 ਦੌਰਾਨ ਰਿਪੇਅਰ ਪ੍ਰੋਗਰਾਮ ਤਹਿਤ 36 ਕਿਲੋਮੀਟਰ ਲੰਬਾਈ ਦੀਆਂ ਸੜਕਾਂ ਨੂੰ 5.50 ਕਰੋੜ ਰੁਪਏ ਦੀ ਲਾਗਤ ਨਾਲ ਰਿਪੇਅਰ ਕਰਨ ਦੀ ਪ੍ਰਵਾਨਗੀ ਜਾਰੀ ਕੀਤੀ ਗਈ ਸੀ। ਇਸ ਤੋਂ ਇਲਾਵਾ 34 ਕਿਲੋਮੀਟਰ ਸੜਕਾਂ ਨੂੰ 49.86 ਲੱਖ ਰੁਪਏ ਦੀ ਲਾਗਤ ਨਾਲ ਪੈਚ ਵਰਕ ਲਗਾ ਕੇ ਰਿਪੇਅਰ ਕਰਨ ਦੀ ਪ੍ਰਵਾਨਗੀ ਜਾਰੀ ਕਰ ਦਿੱਤੀ ਗਈ ਹੈ। ਇਹ ਕੰਮ ਪ੍ਰਗਤੀ ਅਧੀਨ ਹੈ ਅਤੇ ਇਨ੍ਹਾਂ ਕੰਮਾਂ ਨੂੰ ਮੁਕੰਮਲ ਕਰਨ ਦਾ ਟੀਚਾ ਮਿਤੀ 30.06.2016 ਮਿੱਥਿਆ ਗਿਆ ਹੈ। ਜ਼ਿਲ੍ਹਾ ਮੋਹਾਲੀ ਵਿਖੇ ਮਾਰਕੀਟ ਕਮੇਟੀ ਖਰੜ ਦੇ ਅਧਿਕਾਰ ਖੇਤਰ ਵਿੱਚ ਪੁੱਛੀਆਂ ਗਈਆਂ ਪਹਿਲੀਆਂ ਚਾਰ ਲਿੰਕ ਸੜਕਾਂ ਨੂੰ ਸਰਕਾਰ ਵੱਲੋਂ ਰਾਜ ਦੀਆਂ ਸਾਰੀਆਂ ਲਿੰਕ ਸੜਕਾਂ ਨੂੰ ਪੈਚ ਵਰਕ ਕਰਨ ਨਾਲ ਰਿਪੇਅਰ ਕਰਨ ਦੇ ਪ੍ਰੋਗਰਾਮ ਦਾ ਕੇਸ ਵਿਚਾਰ ਅਧੀਨ ਹੈ, ਜਿਸ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:

"ਦੈੜੀ ਤੋਂ ਮਿੱਡੇ ਮਾਜਰਾ 6.48 ਕਿਲੋਮੀਟਰ ਹੈ, ਇਹ 10 ਫੁੱਟ ਚੌੜੀ ਹੈ, ਇਸ ਤੇ 21 ਲੱਖ ਰੁਪਿਆ ਲੱਗਣਾ ਹੈ। ਟੰਗੋਰੀ ਤੋਂ ਬਾਕਰਪੁਰ (ਕਰੌੜਾ-ਕਰੌੜੀ) ਤੇ 19.80 ਲੱਖ ਰੁਪਿਆ ਲੱਗਣਾ ਹੈ। ਬਨੂੜ ਸੜਕ ਤੋਂ ਸੇਖਾ ਮਾਜਰਾ ਤੋਂ ਕਰੋੜੀ ਤੇ 3.45 ਲੱਖ ਰੁਪਿਆ ਲੱਗਣਾ ਹੈ। ਬਲੌਂਗੀ ਬੈਰੀਅਰ ਤੋਂ ਠੱਸਕਾ ਬਲਾਹਾ, ਇਨ੍ਹਾਂ ਸੜਕਾਂ ਦੇ ਤਿੰਨ ਹਿੱਸੇ ਹਨ। ਦਾਊਂ, ਰਾਏਪੁਰ, ਬਹਿਲੋਲਪੁਰ ਵਾਲਾ ਹਿੱਸਾ 7.38 ਕਿਲੋਮੀਟਰ ਲੰਬਾਈ ਦਾ ਹੈ, ਇਸ ਤੇ 22 ਲੱਖ 50 ਹਜ਼ਾਰ ਰੁਪਿਆ ਲੱਗਣਾ ਹੈ। ਧਨੌਲੀ-ਮਨਾਨਾ 1.65 ਕਿਲੋਮੀਟਰ ਲੰਬਾਈ ਹੈ, ਇਸ ਤੇ 1.9 ਲੱਖ ਰੁਪਿਆ ਲੱਗਣਾ ਹੈ। ਠੱਸਕਾ ਬਲਾਹਾ 1.60 ਕਿਲੋਮੀਟਰ ਲੰਬਾਈ ਹੈ, ਇਸ ਦੀ ਰਿਪੇਅਰ ਤੇ 44 ਹਜ਼ਾਰ ਰੁਪਿਆ ਲੱਗਣਾ ਹੈ।'

ਇਹ ਸਾਰੇ ਕੰਮ ਮਿਤੀ 30.06.2016 ਤੱਕ ਕਰ ਦਿੱਤੇ ਜਾਣਗੇ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਇਨ੍ਹਾਂ ਨੇ ਜਿਹੜਾ ਮੈਨੂੰ ਜਵਾਬ ਭੇਜਿਆ ਹੈ, ਇਹ ਅਧੂਰਾ ਹੈ ਅਤੇ ਜਿਹੜਾ ਇਨ੍ਹਾਂ ਨੇ ਹੁਣ ਪੜ੍ਹ ਕੇ ਸੁਣਾਇਆ ਹੈ, ਉਸ ਵਿੱਚ ਜਿਹੜੀ ਦੈੜੀ ਤੋਂ ਮਿੱਢੇ ਮਾਜਰਾ ਦੀ ਸੜਕ ਬਾਰੇ ਕਹਿੰਦੇ ਹਨ, ਉਥੇ ਸੜਕ ਨਾਂ ਦੀ ਕੋਈ ਚੀਜ਼ ਨਹੀਂ ਹੈ, ਇਹ ਕਹਿੰਦੇ ਹਨ ਕਿ ਉਥੇ ਪੈਚ ਵਰਕ ਹੋਣਾ ਹੈ। ਉਥੇ ਪੈਚਵਰਕ ਨਹੀਂ ਹੋ ਸਕਦਾ, ਜੇਕਰ ਉਥੇ ਰੋੜੇ

ਵਗੈਰਾ ਪਾਉਣੇ ਹਨ ਤਾਂ ਪਾ ਦੇਣ ਕਿਉਂਕਿ ਉਥੇ ਸੜਕ ਤਾਂ ਕੋਈ ਹੈ ਨਹੀਂ। ਉਥੇ ਦੇ ਲੋਕ ਤਕਰੀਬਨ ਪਿਛਲੇ 10 ਸਾਲ ਤੋਂ ਪਰੇਸ਼ਾਨ ਹਨ। ਅੱਜ ਤੋਂ ਇੱਕ ਸਾਲ ਪਹਿਲਾਂ ਮੇਰੇ ਤੋਂ ਇੱਕ ਬੰਦਾ ਐਸਟੀਮੇਟ ਸਾਈਨ ਕਰਵਾ ਕੇ ਲੈ ਕੇ ਗਿਆ ਸੀ। ਜਿਹੜੇ ਇੱਕ ਸਾਲ ਪਹਿਲਾਂ ਤਖਮੀਨੇ ਬਣੇ ਸਨ, ਉਨ੍ਹਾਂ ਤੇ ਅੱਜ ਤੱਕ ਕੋਈ ਅਸਰ ਨਹੀਂ ਹੋਇਆ। ਹੁਣ ਵੀ ਮੰਤਰੀ ਜੀ ਕਹਿੰਦੇ ਹਨ ਕਿ ਕਰ ਦੇਵਾਂਗੇ, ਮੈਨੂੰ ਇਸ ਗੱਲ ਤੇ ਬੜਾ ਵੱਡਾ ਸ਼ੱਕ ਹੈ। ਮੈਂ ਚਾਹੁੰਦਾ ਹਾਂ ਕਿ ਮੰਤਰੀ ਸਾਹਿਬ ਹਾਊਸ ਵਿੱਚ ਇਹ ਗੱਲ ਕਨਫਰਮ ਕਰਨ।

**ਮਾਨਯੋਗ ਸਪੀਕਰ :** ਤੁਸੀਂ ਸਪਲੀਮੈਂਟਰੀ ਕਰੋ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਰ, ਉਹ ਸੜਕ ਬਣਨੀ ਚਾਹੀਦੀ ਹੈ, ਨਾ ਕਿ ਪੈਚ ਵਰਕ ਹੋਣਾ ਹੈ। ਜਿੰਨੀਆਂ ਸੜਕਾਂ ਹਨ, ਸਾਰੀਆਂ ਟੁੱਟੀਆਂ ਹੋਈਆਂ ਹਨ।

**ਮਾਨਯੋਗ ਸਪੀਕਰ :** ਤੁਸੀਂ ਕਹਿਣਾ ਕੀ ਚਾਹੁੰਦੇ ਹੋ?

**ਸਰਦਾਰ ਬਲਬੀਰ ਸਿੰਘ ਸਿੱਧੂ :** ਸਰ, ਸਾਡੇ ਪ੍ਰਾਬਲਮ ਇਹ ਹੈ ਕਿ ਜਿਹੜੀ ਡਿਵੈਲਪਮੈਂਟ ਹੋ ਰਹੀ ਹੈ.....

**ਮਾਨਯੋਗ ਸਪੀਕਰ :** ਤੁਸੀਂ ਸਪਲੀਮੈਂਟਰੀ ਪੁੱਟ ਕਰੋ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ :** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਨਵੀਂ ਰੋਡ ਬਣਾਉਗੇ ਜਾਂ ਪੈਚਵਰਕ ਹੀ ਕਰਵਾਉਗੇ?

**ਮੰਤਰੀ :** ਮਾਨਯੋਗ ਐਮ.ਐਲ.ਏ. ਸਾਹਿਬ ਦੀ ਇਸ ਗੱਲ ਤੇ ਮੈਂ ਤਸੱਲੀ ਕਰਵਾਉਣੀ ਚਾਹੁੰਦਾ ਹਾਂ। ਜੇਕਰ ਕੋਈ ਭੁਲੇਖਾ ਹੈ ਤਾਂ ਬਾਅਦ ਵਿੱਚ ਬੈਠ ਕੇ ਵੀ ਤਸੱਲੀ ਕਰਵਾ ਦਿਆਂਗੇ। ਇਨ੍ਹਾਂ ਸੜਕਾਂ ਦੀ ਰਿਪੇਅਰ ਬੀ.ਐਂਡ.ਆਰ. ਵਾਲੇ ਕਰਦੇ ਹਨ ਅਤੇ ਅਸੀਂ ਉਨ੍ਹਾਂ ਨੂੰ ਫੰਡ ਦਿੰਦੇ ਹਾਂ। ਤੁਹਾਡੇ ਸਵਾਲ ਤੋਂ ਬਾਅਦ ਅਸੀਂ ਚੀਫ ਇੰਜੀਨੀਅਰ ਮੌਕੇ ਤੇ ਭੇਜਿਆ ਸੀ। ਉਹ ਸਭ ਕੁਝ ਦੇਖ ਕੇ ਆਇਆ ਸੀ ਅਤੇ ਰਿਪੇਅਰ ਦੇ ਐਸਟੀਮੇਟ ਵੀ ਪਾਸ ਹੋ ਚੁੱਕੇ ਹਨ। ਇਹ ਜਿਹੜੀਆਂ ਸਾਰੀਆਂ ਸੜਕਾਂ ਮੈਂ ਦੱਸੀਆਂ ਹਨ, ਇਹ ਮਿਤੀ 30.06.2016 ਤੱਕ ਰਿਪੇਅਰ ਕਰਾਂਗੇ। ਜਿਹੜੀਆਂ ਬਕਾਇਦਾ ਪੈਚਵਰਕ ਵਾਲੀਆਂ ਹਨ, ਮੈਂ ਉਨ੍ਹਾਂ ਦੇ ਪੈਚਵਰਕ ਕਰਨ ਬਾਰੇ ਦੱਸਿਆ ਹੈ। ਇਨ੍ਹਾਂ ਵਿੱਚੋਂ ਜਿਹੜੀ ਇੱਕ ਲਿੰਕ ਸੜਕ ਦਾ ਖਦਸ਼ਾ ਹੈ ਕਿ ਜ਼ਿਆਦਾ ਟੁੱਟੀ ਹੋਈ ਹੈ, ਉਸ ਬਾਰੇ ਤੁਹਾਡੀ ਤਸੱਲੀ

ਕਰਵਾਉਣ ਵਾਸਤੇ ਦੁਬਾਰਾ ਵਿਚਾਰ ਕਰ ਲਵਾਂਗੇ।

**ਸਰਦਾਰ ਬਲਬੀਰ ਸਿੰਘ ਸਿੱਧੂ :** ਮੈਂ ਚਾਹੁੰਦਾ ਹਾਂ ਕਿ ਸੜਕ ਬਣਾਇਉ। ਮੇਰੀ ਤਸੱਲੀ ਨਾ ਕਰਵਾਇਉ। ਇਹ ਸਾਰੀਆਂ ਸੜਕਾਂ ਹੀ ਟੁੱਟੀਆਂ ਪਈਆਂ ਹਨ, ਤਕਰੀਬਨ ਖਤਮ ਹੀ ਹਨ।

-----------

## ਕੇਂਦਰ ਵੱਲੋਂ ਰਾਜ ਸਰਕਾਰ ਨੂੰ ਮਹਾਤਮਾ ਗਾਂਧੀ ਨੈਸ਼ਨਲ ਇੰਪਲਾਇਮੈਂਟ ਗਾਰੰਟੀ ਐਕਟ ਅਧੀਨ ਫੰਡ ਜਾਰੀ ਕਰਨਾ

**ਮਾਨਯੋਗ ਸਪੀਕਰ :** ਪ੍ਰਸ਼ਨ ਨੰਬਰ *2218, ਸ਼੍ਰੀ ਸੁਨੀਲ ਜਾਖੜ ਜੀ ਨੂੰ ਕੋਈ ਕੰਮ ਹੈ। They have authorize Sardar Balbir Singh Sidhu to put the question.

***2218. ਸ਼੍ਰੀ ਸੁਨੀਲ ਜਾਖੜ (ਸਰਦਾਰ ਬਲਬੀਰ ਸਿੰਘ ਸਿੱਧੂ ਵੱਲੋਂ ਪੇਸ਼ ਕੀਤਾ ਗਿਆ):** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

(ੳ) ਸਾਲ 2015-16 ਦੌਰਾਨ ਕੇਂਦਰ ਸਰਕਾਰ ਨੇ ਰਾਜ ਸਰਕਾਰ ਨੂੰ ਮਹਾਤਮਾ ਗਾਂਧੀ ਨੈਸ਼ਨਲ ਇੰਪਲਾਇਮੈਂਟ ਗਾਰੰਟੀ ਐਕਟ ਅਧੀਨ ਕਿੰਨਾ-ਕਿੰਨਾ ਫੰਡ ਜਾਰੀ ਕੀਤਾ ਅਤੇ ਇਸ ਸਮੇਂ ਦੌਰਾਨ ਜਾਬ ਕਾਰਡ ਧਾਰਕਾਂ ਨੂੰ ਕੰਮ ਦੇਣ ਲਈ ਰਾਜ ਸਰਕਾਰ ਨੇ ਕਿੰਨੇ ਦਾ ਲੇਬਰ ਬਜਟ ਕੇਂਦਰ ਸਰਕਾਰ ਨੂੰ ਭੇਜਿਆ ਸੀ;

(ਅ) ਰਾਜ ਵਿਚ ਸਾਲ 2007-08 ਵਿੱਚ ਅਤੇ ਮੌਜੂਦਾ ਸਮੇਂ ਵਿਚ ਕਿੰਨੇ ਜਾਬ ਕਾਰਡ ਧਾਰਕ ਹਨ?

**ਸਰਦਾਰ ਸਿਕੰਦਰ ਸਿੰਘ ਮਲੂਕਾ :** ਸ਼੍ਰੀਮਾਨ ਜੀ ,

(ੳ) ਸਾਲ 2015-16 ਦੌਰਾਨ ਕੇਂਦਰ ਸਰਕਾਰ ਵੱਲੋਂ ਰਾਜ ਸਰਕਾਰ ਨੂੰ ਮਿਤੀ 26.02.2016 ਤੱਕ ਕੁੱਲ 245.33 ਕਰੋੜ ਰੁਪਏ ਦੇ ਫੰਡ ਜਾਰੀ ਕੀਤੇ ਗਏ ਹਨ ਅਤੇ ਵਿੱਤੀ ਸਾਲ 2015-16 ਲਈ ਕੇਂਦਰ ਸਰਕਾਰ ਨੂੰ 298.86 ਲੱਖ ਮਨੁੱਖੀ ਦਿਹਾੜੀਆਂ ਪੈਦਾ ਕਰਨ ਲਈ 996.19 ਕਰੋੜ ਰੁਪਏ ਦਾ ਲੇਬਰ ਬਜਟ ਭੇਜਿਆ ਗਿਆ ਸੀ।

(ਅ) ਰਾਜ ਵਿੱਚ ਸਾਲ 2007-08 ਵਿੱਚ 97892 ਜਾਬ ਕਾਰਡ ਧਾਰਕ ਸਨ

[ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ]

ਅਤੇ ਮੌਜੂਦਾ ਸਮੇਂ ਵਿਚ ਮਿਤੀ 26.02.2016 ਤੱਕ 1150647 ਜਾਬ ਕਾਰਡ ਧਾਰਕ ਹਨ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਜੋ ਮੰਤਰੀ ਸਾਹਿਬ ਨੇ ਜਵਾਬ ਦਿੱਤਾ ਹੈ, ਇਹ ਇਨਕੰਪਲੀਟ ਹੈ ਅਤੇ ਕੰਟਰਾਡਿਕਟਰੀ ਹੈ। ਇਹ ਕਹਿੰਦੇ ਹਨ ਕਿ ਅਸੀਂ 298.86 ਲੱਖ ਮਨੁੱਖੀ ਦਿਹਾੜੀਆਂ ਦਾ ਬਜਟ ਬਣਾ ਕੇ ਭੇਜਿਆ ਸੀ। ਮੇਰੇ ਕੋਲ ਗੌਰਮਿੰਟ ਆਫ ਇੰਡੀਆ ਦਾ ਲੈਟਰ ਹੈ, ਇਹ 30 ਮਾਰਚ ਨੂੰ ਇਸ਼ੂ ਹੋਇਆ ਹੈ। ਇਸ ਵਿੱਚ ਇਨ੍ਹਾਂ ਨੇ ਸਿਰਫ 134.67 ਕਰੋੜ ਦਿਹਾੜੀਆਂ ਦਾ ਬਜਟ ਬਣਾ ਕੇ ਭੇਜਿਆ ਹੋਇਆ ਹੈ ਪਰ ਇੱਥੇ ਇਹ ਜਾਂ ਤਾਂ ਝੂਠ ਬੋਲ ਰਹੇ ਹਨ ਜਾਂ ਇਨ੍ਹਾਂ ਨੂੰ ਮਹਿਕਮੇ ਵੱਲੋਂ ਇਨਫਰਮੇਸ਼ਨ ਗਲਤ ਮਿਲੀ ਹੈ। ਕੀ ਆਪਾਂ ਇਸ ਸਬੰਧੀ ਕੋਈ ਕਮੇਟੀ ਬਣਾਵਾਂਗੇ?

**ਮਾਨਯੋਗ ਸਪੀਕਰ :** ਮੰਤਰੀ ਜੀ, ਕਮੇਟੀ ਬਣਾਉਣ ਬਾਰੇ ਜ਼ਰਾ ਕਲੀਅਰ ਕਰ ਦਿਉ।

**ਮੰਤਰੀ :** ਸਪੀਕਰ ਸਾਹਿਬ, ਸਾਲ 2016-17 ਦਾ ਤਾਂ ਉਨਾ ਹੀ ਭੇਜਿਆ ਹੈ। ਮੈਂ ਸਾਰਾ ਪੜ੍ਹ ਕੇ ਡਿਟੇਲ ਨਾਲ ਸੁਣਾ ਦਿੰਦਾ ਹਾਂ ਜੀ। ਸਕੀਮ ਦਾ ਮੁੱਖ ਮੰਤਵ ਪੇਂਡੂ ਖੇਤਰਾਂ ...

**ਸਰਦਾਰ ਬਲਬੀਰ ਸਿੰਘ ਸਿੱਧੂ:** 30 ਮਾਰਚ, 2015 ਦਾ ਲੈਟਰ ਹੈ ਜੀ।

**ਮਾਨਯੋਗ ਸਪੀਕਰ:** ਇੱਕ ਮਿੰਟ ਗੱਲ ਸੁਣੋ। ਮੰਤਰੀ ਜੀ ਜੋ ਕਹਿੰਦੇ ਹਨ, ਪਹਿਲਾਂ ਉਹ ਸੁਣ ਲਵੋ।

**ਮੰਤਰੀ:** ਸਾਲ 2015-16 ਲਈ ਕੇਂਦਰ ਸਰਕਾਰ ਵੱਲੋਂ ਰਾਜ ਸਰਕਾਰ ਨੂੰ ਮਿਤੀ 26.02.2016 ਤੱਕ ਕੁੱਲ 245 ਕਰੋੜ 33 ਲੱਖ ਦੇ ਫੰਡ ਤੇ ਰਾਜ ਸਰਕਾਰ ਵੱਲੋਂ ਆਪਣੇ ਹਿੱਸੇ ਦੇ 31 ਕਰੋੜ ਜਾਰੀ ਕੀਤੇ ਗਏ ਹਨ। ਨਰੇਗਾ ਤਹਿਤ ਜਾਰੀ ਕੀਤੇ ਗਏ ਫੰਡਾਂ ਦਾ ਮਿਤੀ ਵਾਰ ਵੇਰਵਾ ਇਸ ਪ੍ਰਕਾਰ ਹੈ। ਦਿਹਾੜੀਆਂ ਦੀ ਜਿੱਥੋਂ ਤੱਕ ਗੱਲ ਹੈ, ਸਾਲ 2007-08 ਵਿੱਚ 97892 ਅਤੇ ਮੌਜੂਦਾ ਸਮੇਂ ਵਿੱਚ ਮਿਤੀ 26.02.2016 ਤੱਕ 1150647 ਸਬ-ਜਾਬ ਕਾਰਡ ਧਾਰਕ ਹਨ। ਸਾਲ 2015-16 ਵਿੱਚ ਭਾਰਤ ਸਰਕਾਰ ਨੇ 134 ਕਰੋੜ 67 ਲੱਖ ਮਨੁੱਖੀ ਦਿਹਾੜੀਆਂ ਪੈਦਾ ਕਰਨ ਲਈ 471 ਕਰੋੜ 34 ਲੱਖ ਦਾ ਕੁੱਲ

ਬਜਟ ਪ੍ਰਵਾਨ ਕੀਤਾ ਗਿਆ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ:** ਮੰਤਰੀ ਜੀ ਕਨਫਿਊਜ਼ ਹਨ।

**ਮਾਨਯੋਗ ਸਪੀਕਰ:** ਨਹੀਂ ਨਹੀਂ, ਸਹੀ ਜਵਾਬ ਤਾਂ ਦੇ ਰਹੇ ਹਨ ਜੀ।

**ਮੰਤਰੀ:** ਨਹੀਂ, ਨਹੀਂ। ਮੈਂ ਕਿਉਂ ਕਨਫਿਊਜ਼ ਹੋਵਾਂਗਾ? ਦਿਹਾੜੀਆਂ ਦਾ ਬਜਟ ਤਾਂ ਉਨ੍ਹਾਂ ਨੇ ਪ੍ਰਵਾਨ ਕਰਨਾ ਹੈ, ਅਸੀਂ ਤਾਂ ਬਣਾ ਕੇ ਭੇਜਣਾ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ:** ਅਸੀਂ ਸਾਲ 2015 ਦੀ ਗੱਲ ਕਰ ਰਹੇ ਹਾਂ ਜੀ।

**ਮੰਤਰੀ:** ਮੈਂ ਵੀ ਸਾਲ 2015 ਦਾ ਹੀ ਕਹਿ ਰਿਹਾ ਹਾਂ।

**ਮਾਨਯੋਗ ਸਪੀਕਰ:** ਤੁਸੀਂ 2015-16 ਦੀ ਜਾਣਕਾਰੀ ਮੰਗੀ ਹੈ ਜੀ। ਤੁਸੀਂ ਡਾਟਾ ਮੰਗਿਆ ਹੀ 2015-16 ਦਾ ਹੈ।

**ਮੰਤਰੀ:** ਇਹ 31 ਮਾਰਚ ਤੱਕ 2015 ਹੀ ਚੱਲੇਗਾ।

**ਮਾਨਯੋਗ ਸਪੀਕਰ:** ਮਲੂਕਾ ਜੀ, ਉਨ੍ਹਾਂ ਨੇ 2015-16 ਦਾ ਹੀ ਰਿਕਾਰਡ ਮੰਗਿਆ ਹੈ।

**ਮੰਤਰੀ:** ਸਾਲ 2015-16 ਦਾ ਹੀ ਆਪਾਂ ਦੱਸਿਆ ਹੈ ਜੀ। ਸਾਲ 2015-16, 31 ਮਾਰਚ ਤੱਕ ਮੁੱਕ ਜਾਵੇਗਾ।

**ਮਾਨਯੋਗ ਸਪੀਕਰ:** ਉਨ੍ਹਾਂ ਨੇ 2014 ਦਾ ਤਾਂ ਮੰਗਿਆ ਹੀ ਨਹੀਂ ਹੈ ਜੀ।

**ਮੰਤਰੀ:** ਸਾਲ 2014 ਦਾ ਤਾਂ ਆਪਾਂ ਦੱਸਿਆ ਹੀ ਨਹੀਂ ਜੀ। ਆਪਾਂ 2015-16 ਦਾ ਹੀ ਦੱਸਿਆ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ:** ਉਹ ਤਾਂ ਅਜੇ 31 ਮਾਰਚ ਨੂੰ ਖਤਮ ਹੋਣਾ ਹੈ ਜੀ, ਉਸ ਦੀ ਕਲੋਜ਼ਿੰਗ ਹੋਣੀ ਹੈ।

**ਮੰਤਰੀ :** 31 ਮਾਰਚ ਤੱਕ ਜੇ ਬਜਟ ਬਣਾ ਕੇ ਭੇਜਾਂਗੇ ਤਾਂ ਹੀ ਕਲੋਜ਼ਿੰਗ ਹੋਵੇਗੀ। ਜੇ ਭੇਜਾਂਗੇ ਹੀ ਨਹੀਂ....

**ਸਰਦਾਰ ਬਲਬੀਰ ਸਿੰਘ ਸਿੱਧੂ:** ਸਰ, ਦੂਜੀ ਗੱਲ ਇਹ ਹੈ ਕਿ ਨਰੇਗਾ ਦਾ 135 ਕਰੋੜ ਰੁਪਿਆ ਬਕਾਇਆ ਦੇਣ ਵਾਲਾ ਹੈ, ਇਹ ਕਿਉਂ ਨਹੀਂ ਦੇ ਰਹੇ? ਇਸ ਦੇ ਕੀ ਕਾਰਨ ਹਨ? ਅਗਲੀ ਗੱਲ ਜਿਹੜੀ ਪੇਮੈਂਟ ਹੈ, ਉਹ ਤਿੰਨ ਦਿਨਾਂ ਵਿੱਚ ਟ੍ਰਾਂਸਫਰ ਕਰਨੀ ਹੁੰਦੀ ਹੈ, ਸੈਂਟਰ ਸਰਕਾਰ ਦੀਆਂ ਇੰਸਟ੍ਰਕਸ਼ਨ

[ ਸਰਦਾਰ ਬਲਬੀਰ ਸਿੰਘ ਸਿੱਧੂ ]

ਹਨ। ਇਹ ਪੈਸਾ ਹੋਰ ਪਾਸੇ ਯੂਜ਼ ਕਰੀ ਜਾ ਰਹੇ ਹਨ ਤੇ ਮਹੀਨਾ-ਮਹੀਨਾ, ਤਿੰਨ-ਤਿੰਨ ਮਹੀਨੇ ਪੈਸਾ ਟ੍ਰਾਂਸਫਰ ਨਹੀਂ ਹੁੰਦਾ, ਇਹ ਕਿਉਂ ਨਹੀਂ ਹੁੰਦਾ? ਕੀ ਸਰਕਾਰ ਦੀ ਕੋਈ ਜ਼ਿੰਮੇਵਾਰੀ ਨਹੀਂ? ਉਹ ਗਰੀਬ ਲੋਕ ਹਨ, ਮੁਜ਼ਾਹਰੇ ਕਰਦੇ ਹਨ, ਧਰਨੇ ਦਿੰਦੇ ਹਨ ਔਰ ਬੜੇ ਭੁੱਖੇ ਮਰ ਰਹੇ ਹਨ ਪਰ ਸਰਕਾਰ ਟੱਸ ਤੋਂ ਮੱਸ ਨਹੀਂ ਹੁੰਦੀ। ਪੰਜਾਬ ਵਿੱਚ ਕੁੱਲ 13080 ਪੰਚਾਇਤਾਂ ਹਨ ਜਿਨ੍ਹਾਂ ਵਿੱਚੋਂ 5233 ਪੰਚਾਇਤਾਂ ਵਿੱਚ ਇਸ ਸਕੀਮ ਤਹਿਤ ਅੱਜ ਤੱਕ ਕੋਈ ਕੰਮ ਹੀ ਨਹੀਂ ਹੋਇਆ। ਉਹ ਬਿਲਕੁਲ ਜ਼ੀਰੋ ਹਨ ਤੇ ਬਾਦਲ ਸਾਹਿਬ ਨੇ ਕਿਹਾ ਸੀ ਕਿ......

**ਮਾਨਯੋਗ ਸਪੀਕਰ:** ਤੁਸੀਂ ਸਪਲੀਮੈਂਟਰੀ ਪੁੱਛੋ, ਲੈਕਚਰ ਨਾ ਕਰੋ। ਮੈਂ ਇੱਕ ਗੱਲ ਕਲੀਅਰ ਕਰ ਦਿੰਦਾਂ No lecture, come to the supplementary. ਨਹੀਂ ਜੀ.... (Interruptions)

**ਸਰਦਾਰ ਬਲਬੀਰ ਸਿੰਘ ਸਿੱਧੂ:** ਹੁਣ ਤਕਰੀਬਨ 11 ਲੱਖ ਜਾਬ ਕਾਰਡ ਧਾਰਕ ਬਣ ਗਏ ਹਨ, ਜੇ ਇਨ੍ਹਾਂ ਸਾਰਿਆਂ ਦਾ ਬਜਟ ਬਣਾਓ ਤਾਂ ਤਕਰੀਬਨ 2500 ਕਰੋੜ ਰੁਪਏ ਦਾ ਬਜਟ ਬਣਦਾ ਹੈ, ਕੀ ਸਰਕਾਰ ਇਸ ਗੱਲ ਤੇ ਸਿਨਸੀਅਰ ਹੈ?

**ਮਾਨਯੋਗ ਸਪੀਕਰ:** ਹਾਂ ਜੀ, ਦੱਸੋ । ਇਨ੍ਹਾਂ ਦੀ ਕੋਈ ਪ੍ਰੋਵੀਜ਼ਨ ਹੈ ? (ਵਿਘਨ) Please listen now.

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਇਹ ਸਾਡੇ ਬਹੁਤ ਸਿਆਣੇ ਤੇ ਜ਼ਿੰਮੇਵਾਰ ਮੈਂਬਰ ਹਨ। ਹਾਊਸ ਵਿੱਚ ਇੰਨਾ ਝੂਠ ਨਹੀਂ ਬੋਲਣਾ ਚਾਹੀਦਾ ਕਿ ਪੈਸਾ ਇੱਧਰ ਜਾਂ ਉੱਧਰ ਵਰਤ ਲੈਂਦੇ ਹਨ । ਹੁਣ ਸਾਡੀ ਸੈਂਟਰ ਸਰਕਾਰ ਨੇ ਫੈਸਲਾ ਕਰ ਦਿੱਤਾ ਹੈ ਅਤੇ ਜਿਹੜੀਆਂ 10 ਸਟੇਟਾਂ ਉਨ੍ਹਾਂ ਨੇ ਚੁਣੀਆਂ ਹਨ, ਉਨ੍ਹਾਂ ਵਿੱਚ ਸਾਡਾ ਪੰਜਾਬ ਵੀ ਆ ਗਿਆ ਹੈ। ਇਹ ਫੈਸਲਾ ਕੀਤਾ ਗਿਆ ਹੈ ਕਿ ਇੱਕ ਅਪ੍ਰੈਲ ਤੋਂ ਪੈਸੇ ਸਿੱਧਾ ਹੀ ਲੇਬਰ ਵਾਲਿਆਂ ਦੇ ਖਾਤੇ ਵਿੱਚ ਜਾਣਗੇ। (ਵਿਘਨ)

(ਇਸ ਸਮੇਂ ਸਰਦਾਰ ਬਲਬੀਰ ਸਿੰਘ ਸਿੱਧੂ ਬਿਨਾਂ ਇਜਾਜ਼ਤ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।)

**Mr. Speaker:** Sidhu ji, please sit down.

**ਮੰਤਰੀ:** ਜਦੋਂ ਸੈਂਟਰ ਸਰਕਾਰ ਨੇ ਫੈਸਲਾ ਹੀ ਲੈ ਲਿਆ ਹੈ, ਫਿਰ ਕੋਈ

ਗਲਤ ਗੱਲ ਹਾਊਸ ਵਿੱਚ ਨਹੀਂ ਕਰਨੀ ਚਾਹੀਦੀ। ਜੇ ਤੁਹਾਡੇ ਕੋਲ ਕੋਈ ਅੰਕੜੇ ਹਨ ਤਾਂ ਦੱਸੋ। ਸੈਂਟਰ ਦੇ ਮਨਿਸਟਰ ਸਾਹਿਬ ਨਾਲ ਸਾਡੀ ਮੀਟਿੰਗ ਹੋ ਗਈ ਹੈ, ਉਨ੍ਹਾਂ ਨੇ ਆਪਣੇ ਹਿੱਸੇ ਦੇ ਪੈਸੇ ਐਡਜਸਟ ਕਰ ਲਏ ਹਨ। ਸਾਡੇ ਖਜ਼ਾਨਾ ਮੰਤਰੀ ਜੀ ਨੇ ਵੀ ਜੋ ਹਿੱਸਾ ਪਾਉਣਾ ਹੈ, 31 ਮਾਰਚ ਤੱਕ ਜੋ ਬਕਾਏ ਹਨ, ਉਹ ਦੇ ਦਿੱਤੇ ਜਾਣਗੇ।

-----------

## ਲੁਧਿਆਣਾ ਦੇ ਮਾਸਟਰ ਪਲਾਨ ਨੂੰ ਬਦਲਣਾ

***2297. ਸ਼੍ਰੀ ਸੁਰਿੰਦਰ ਡਾਵਰ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰ ਸ਼ਹਿਰ ਦੇ ਰਿਹਾਇਸ਼ੀ ਹਿੱਸੇ ਨੂੰ ਜਿੱਥੇ ਲੋਕਾਂ ਦੁਆਰਾ 90% ਪਲਾਟ ਵਪਾਰਕ ਗਤੀਵਿਧੀਆਂ ਕਰਨ ਲਈ ਵਰਤੇ ਜਾਂਦੇ ਹਨ, ਨੂੰ ਉਦਯੋਗਿਕ ਖੇਤਰ ਵਜੋਂ ਘੋਸ਼ਿਤ ਕਰਨ ਲਈ ਤਾਜ਼ਾ ਸਰਵੇਖਣ ਕਰਵਾਉਣ ਉਪਰੰਤ ਲੁਧਿਆਣਾ ਦੇ ਮਾਸਟਰ ਪਲੈਨ ਨੂੰ ਬਦਲਣ ਉੱਤੇ ਵਿਚਾਰ ਕਰੇਗੀ, ਜੇਕਰ ਅਜਿਹਾ ਹੈ ਤਾਂ ਇਸਦੇ ਵੇਰਵੇ ਕੀ ਹਨ?

**ਸ਼੍ਰੀ ਅਨਿਲ ਜੋਸ਼ੀ:** ਨਹੀਂ ਜੀ। ਸਥਾਨਕ ਸਰਕਾਰ ਵਿਭਾਗ ਲੁਧਿਆਣਾ ਦੇ ਮਾਸਟਰ ਪਲਾਨ ਅੰਦਰ ਸੋਧ ਸਬੰਧੀ ਵਿਚਾਰ ਨਹੀਂ ਕਰ ਸਕਦਾ ।

ਲੁਧਿਆਣਾ ਦੇ ਮਾਸਟਰ ਪਲਾਨ ਵਿੱਚ ਜੇਕਰ ਕੋਈ ਤਬਦੀਲੀ ਕੀਤੀ ਜਾਣੀ ਹੈ ਤਾਂ ਉਹ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਵਿਭਾਗ ਵੱਲੋਂ ਪੰਜਾਬ ਰੀਜਨਲ ਅਤੇ ਟਾਊਨ ਪਲੈਨਿੰਗ ਅਤੇ ਡਿਵੈਲਪਮੈਂਟ ਬੋਰਡ ਦੀ ਪ੍ਰਵਾਨਗੀ ਨਾਲ ਪੰਜਾਬ ਰੀਜ਼ਨਲ ਅਤੇ ਟਾਊਨ ਪਲੈਨਿੰਗ ਅਤੇ ਡਿਵੈਲਪਮੈਂਟ ਐਕਟ 1995 ਅਧੀਨ ਲੋੜੀਂਦਾ ਕਾਨੂੰਨੀ ਪ੍ਰੋਸੀਜ਼ਰ ਪੂਰਾ ਕਰਨ ਉਪਰੰਤ ਕੀਤੀ ਜਾ ਸਕਦੀ ਹੈ।

**ਸ਼੍ਰੀ ਸੁਰਿੰਦਰ ਡਾਵਰ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਕੋਲੋਂ ਜਾਣਨਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿਚ ਕੁਝ ਏਰੀਏ ਹਨ, ਜਿਵੇਂ ਸਰਕੁਲਰ ਰੋਡ, ਸੁਭਾਸ਼ ਨਗਰ, ਕਲਿਆਣ ਨਗਰ, ਬਾਜਵਾ ਨਗਰ, ਮਾਧੋ ਪੁਰੀ, ਨਿਊ ਮਾਧੋਪੁਰੀ ਅਤੇ ਗਊਸ਼ਾਲਾ ਰੋਡ ਆਦਿ ਏਰੀਏ ਅਜਿਹੇ ਹਨ ਜਿਥੇ ਕਿ 90% ਕਾਰੋਬਾਰੀ ਏਰੀਆ ਹੈ। ਉਥੇ 100-100 ਵਿਅਕਤੀ ਇੱਕ-ਇੱਕ ਫੈਕਟਰੀ ਵਿੱਚ ਕੰਮ ਕਰਦੇ ਹਨ। ਮਾਸਟਰ ਪਲਾਨ ਵਿੱਚ ਇਸ ਸਾਰੇ ਏਰੀਏ ਨੂੰ ਇੰਡਸਟਰੀਅਲ ਜ਼ੋਨ ਨਹੀਂ ਵਿਖਾਇਆ ਗਿਆ। ਮੈਂ ਮੰਤਰੀ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਇਨ੍ਹਾਂ ਸਾਰੇ ਏਰੀਆਜ਼ ਦਾ ਸਰਵੇ

ਕਰਾਉਣਗੇ। ਜਿਹੜਾ ਸੁੰਦਰ ਨਗਰ ਏਰੀਆ ਹੈ, ਉਹ ਪਹਿਲਾਂ ਟੀ.ਪੀ. ਅਤੇ ਬਿਲਡਿੰਗ ਸਕੀਮ ਵਿੱਚ ਪੈਂਦਾ ਸੀ। ਉਸ ਬਾਰੇ ਹਾਊਸ ਵਿੱਚ ਮਤਾ ਪਾ ਕੇ ਉਸ ਨੂੰ ਕਾਰੋਬਾਰੀ ਏਰੀਆ ਘੋਸ਼ਿਤ ਕਰ ਦਿੱਤਾ ਗਿਆ ਹੈ। ਇਸੇ ਤਰ੍ਹਾਂ ਉਕਤ ਸਾਰੇ ਏਰੀਏ ਵੀ ਟੀ.ਪੀ. ਸਕੀਮ ਵਿੱਚ ਪੈਂਦੇ ਹਨ, ਕੀ ਇਨ੍ਹਾਂ ਦਾ ਦੁਬਾਰਾ ਸਰਵੇ ਕਰਵਾ ਕੇ ਇਨ੍ਹਾਂ ਨੂੰ ਕਾਰੋਬਾਰੀ ਹਲਕੇ ਘੋਸ਼ਿਤ ਕਰੋਗੇ?

**ਮਾਨਯੋਗ ਸਪੀਕਰ:** ਵੈਸੇ ਇਹ ਸਾਰੇ ਸ਼ਹਿਰ ਦਾ ਪਾਰਟ ਹੀ ਹਨ।

**ਮੰਤਰੀ:** ਸਪੀਕਰ ਸਾਹਿਬ, ਨਗਰ ਨਿਗਮ ਦੀ ਹਦੂਦ ਵਿੱਚ ਜਿਹੜੇ ਨਾਨ-ਸਕੀਮ ਏਰੀਏ ਪੈਂਦੇ ਹਨ, ਉਨ੍ਹਾਂ ਦਾ ਸਰਵੇ ਕਰਵਾਇਆ ਹੈ, ਜਿਸ ਅਨੁਸਾਰ 36 ਏਰੀਆਜ਼ ਦੀ ਪਛਾਣ ਕੀਤੀ ਗਈ ਹੈ। ਇਨ੍ਹਾਂ ਦੀ ਸਥਿਤੀ ਮਾਸਟਰ ਪਲਾਨ ਵਿੱਚ ਹੋਰ ਹੈ ਅਤੇ ਮੌਕੇ ਤੇ ਸਥਿਤੀ ਹੋਰ ਹੈ। ਜਿਵੇਂ ਜਿਥੇ ਰਿਹਾਇਸ਼ ਵਿਖਾਈ ਗਈ ਹੈ, ਅਸਲ ਵਿੱਚ ਉਥੇ ਇੰਡਸਟਰੀ ਜ਼ਿਆਦਾ ਹੈ। ਇਸੇ ਤਰ੍ਹਾਂ ਜਿੱਥੇ ਇੰਡਸਟਰੀ ਜ਼ਿਆਦਾ ਵਿਖਾਈ ਗਈ ਹੈ, ਉਥੇ ਅਸਲ ਵਿੱਚ ਰਿਹਾਇਸ਼ੀ ਏਰੀਆ ਜ਼ਿਆਦਾ ਹੈ। ਇਸ ਸਰਵੇ ਦੀ ਪੂਰੀ ਡਿਟੇਲ ਮੁੱਖ ਨਗਰ ਯੋਜਨਾਕਾਰ, ਯੋਜਨਾਬੰਦੀ ਵਿਭਾਗ ਨੂੰ ਮਿਤੀ 30.4.2016 ਤੱਕ ਅਗਲੇਰੀ ਕਾਰਵਾਈ ਲਈ ਭੇਜ ਦਿੱਤੀ ਜਾਵੇਗੀ। ਜਿਹੜੇ ਇਲਾਕੇ ਮਾਸਟਰ ਪਲਾਨ ਅਨੁਸਾਰ ਰਿਹਾਇਸ਼ੀ ਹਨ ਪ੍ਰੰਤੂ ਮੌਕੇ ਤੇ ਉਥੇ ਇੰਡਸਟਰੀ ਵੱਧ ਹੈ, ਉਹ ਪੰਜ ਏਰੀਏ ਹਨ; ਪੰਚਸ਼ੀਲ ਕਲੋਨੀ, ਲਾਜਪਤ ਨਗਰ, ਅਨੰਦਪੁਰੀ, ਨੂਰ ਵਾਲਾ ਰੋਡ ਅਤੇ ਬੈਕੁੰਠ ਨਗਰ ਨੇੜੇ ਬਾਈਪਾਸ। ਜ਼ੋਨ-ਬੀ ਵਿੱਚ ਸ਼ਿਵਾ ਪੁਰੀ ਅਤੇ ਜਨਕ ਪੁਰੀ ਗਲੀ ਨੰ: 1 ਤੋਂ 3 ਤੱਕ ਹਨ। ਜਿਹੜੇ ਏਰੀਏ ਮਾਸਟਰ ਪਲਾਨ ਵਿੱਚ ਇੰਡਸਟਰੀਅਲ ਜ਼ੋਨ ਵਿਖਾਏ ਗਏ ਹਨ ਪ੍ਰੰਤੂ ਮੌਕੇ ਤੇ ਰਿਹਾਇਸ਼ੀ ਜ਼ਿਆਦਾ ਹਨ, ਉਨ੍ਹਾਂ 30 ਦੀ ਵੀ ਮੇਰੇ ਕੋਲ ਲਿਸਟ ਹੈ। ਇਸ ਤਰ੍ਹਾਂ ਪਤਾ ਨਹੀਂ ਲੱਗ ਸਕਦਾ ਪ੍ਰੰਤੂ ਜੇਕਰ ਤੁਹਾਨੂੰ ਜ਼ਿਆਦਾ ਜਾਣਕਾਰੀ ਹੈ ਕਿ ਜਿੱਥੇ ਇੰਡਸਟਰੀ ਵੱਧ ਹੈ ਤੇ ਉਸ ਨੂੰ ਰਿਹਾਇਸ਼ੀ ਏਰੀਆ ਪਾਇਆ ਗਿਆ ਹੈ ਤਾਂ ਤੁਸੀਂ ਉਸ ਦੀ ਲਿਸਟ ਮੈਨੂੰ ਦੇ ਦਿਉ। ਅਸੀਂ ਦੁਬਾਰਾ ਸਰਵੇ ਕਰਵਾ ਲਵਾਂਗੇ ਅਤੇ ਲਿਸਟ ਭੇਜ ਦਿਆਂਗੇ ਕਿਉਂਜੋ ਇਹ ਹਾਊਸਿੰਗ ਵਿਭਾਗ ਨੂੰ ਜਾਣੀ ਹੈ। ਲੁਧਿਆਣਾ ਮਾਸਟਰ ਪਲਾਨ ਉਹ ਬਣਾਉਂਦੇ ਹਨ।

**ਸ਼੍ਰੀ ਸੁਰਿੰਦਰ ਡਾਵਰ:** ਸਪੀਕਰ ਸਾਹਿਬ, ਜਿਹੜੇ ਏਰੀਆਜ਼ ਦਾ ਮੈਂ ਨਾਂ ਲਿਆ ਹੈ ਅਤੇ ਜਿਹੜੇ ਮੈਂ ਪਹਿਲਾਂ ਬੋਲ ਕੇ ਦੱਸੇ ਹਨ। ਕੀ ਉਨ੍ਹਾਂ ਦਾ

ਸਰਵੇ ਕਰਵਾ ਕੇ ਉਨ੍ਹਾਂ ਨੂੰ ਕਾਰੋਬਾਰੀ ਏਰੀਏ ਘੋਸ਼ਿਤ ਕਰੋਗੇ ਜਾਂ ਨਹੀਂ?

**ਮੰਤਰੀ:** ਇੰਜ ਏਰੀਏ ਕਾਰੋਬਾਰੀ ਘੋਸ਼ਿਤ ਨਹੀਂ ਕੀਤੇ ਜਾ ਸਕਦੇ। ਅਸੀਂ ਤੁਹਾਡੇ ਉਥੇ ਸਰਵੇ ਕਰਵਾ ਦਿਆਂਗੇ। ਰੀਜਨਲ ਅਤੇ ਟਾਊਨ ਪਲਾਨਿੰਗ ਐਕਟ-1995 ਦੀ ਧਾਰਾ 70 ਅਧੀਨ ਮਕਾਨ ਉਸਾਰੀ ਤੇ ਸ਼ਹਿਰੀ ਵਿਕਾਸ ਵਿਭਾਗ ਇਹ ਮਾਸਟਰ ਪਲਾਨ ਬਣਾਉਂਦਾ ਹੈ। ਇਸ ਦੇ ਲੋੜੀਂਦੇ ਪ੍ਰੋਸੀਜ਼ਰ ਨੂੰ ਅਡਾਪਟ ਕਰਕੇ ਫਿਰ ਨੋਟੀਫਾਈ ਹੁੰਦਾ ਹੈ। ਜਿਹੜੀ ਕੋਈ ਚੇਂਜ ਕਰਨੀ ਹੈ, ਉਸ ਵਿੱਚ ਧਾਰਾ 76 ਲਾਗੂ ਹੁੰਦੀ ਹੈ। ਉਸ ਅਨੁਸਾਰ ਸਾਰਾ ਪ੍ਰੋਸੀਜ਼ਰ ਅਡਾਪਟ ਕਰਕੇ ਫਿਰ ਉਸ ਨੂੰ ਪੂਰਾ ਕੀਤਾ ਜਾਂਦਾ ਹੈ। ਤੁਸੀਂ ਬੋਲੇ ਗਏ ਇਲਾਕਿਆਂ ਦੀ ਮੈਨੂੰ ਲਿਸਟ ਦੇ ਦਿਉ। ਅਸੀਂ ਉਨ੍ਹਾਂ ਦਾ ਸਰਵੇ ਕਰਵਾ ਕੇ ਉਨ੍ਹਾਂ ਨੂੰ ਉਧਰ ਭੇਜ ਦਿਆਂਗੇ। ਕੋਈ ਦਿੱਕਤ ਨਹੀਂ ਹੈ।

**ਸ਼੍ਰੀ ਸੁਰਿੰਦਰ ਡਾਵਰ:** ਠੀਕ ਹੈ, ਇਨ੍ਹਾਂ ਏਰੀਆਜ਼ ਦੇ ਸਰਵੇ ਕਰਵਾ ਦਿਉ। ਮੈਂ ਲਿਸਟ ਤੁਹਾਨੂੰ ਦੇ ਦਿਆਂਗਾ।

**ਸ਼੍ਰੀ ਭਾਰਤ ਭੂਸ਼ਣ ਆਸ਼ੂ:** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਕੋਲੋਂ ਜਾਣਨਾ ਚਾਹੁੰਦਾ ਹਾਂ ਕਿ ਮਾਸਟਰ ਪਲਾਨ ਵਿੱਚ ਪਹਿਲਾਂ ਹੀ ਲਿਖ ਰੱਖਿਆ ਹੈ ਕਿ ਜਿਹੜੇ ਟਾਊਨ ਪਲਾਨਿੰਗ ਸਕੀਮ ਵਿੱਚ ਏਰੀਏ ਆਉਂਦੇ ਹਨ, ਅਗਰ ਉਨ੍ਹਾਂ ਬਾਰੇ ਕਾਰਪੋਰੇਸ਼ਨ ਆਪਣੇ ਲੈਵਲ ਤੇ ਰੈਜ਼ੋਲਿਊਸ਼ਨ ਪਾ ਕੇ ਰਿਹਾਇਸ਼ੀ ਤੋਂ ਇੰਡਸਟਰੀਅਲ ਕਰ ਦੇਵੇ ਤਾਂ ਉਹ ਏਰੀਏ ਆਟੋਮੈਟੀਕਲੀ ਚੇਂਜ ਹੋ ਜਾਣਗੇ। ਲੁਧਿਆਣਾ ਕਾਰਪੋਰੇਸ਼ਨ ਨੇ ਉਹ ਰੈਜ਼ੋਲਿਊਸ਼ਨ ਪਹਿਲਾਂ ਹੀ ਪਾਸ ਕਰ ਦਿੱਤਾ ਹੋਇਆ ਹੈ। ਸਰਕਾਰ ਲੈਵਲ ਤੇ ਉਹ ਅਜੇ ਪੈਂਡਿੰਗ ਹੈ। ਉਹ ਕਦੋਂ ਤੱਕ ਹੋ ਜਾਵੇਗਾ? ਮਾਸਟਰ ਪਲਾਨ ਅਮੈਂਡ ਕਰਨ ਦੀ ਲੋੜ ਹੀ ਨਹੀਂ ਪੈਣੀ, ਆਟੋਮੈਟੀਕਲੀ ਆਪਣੇ ਆਪ ਹੀ ਹੋ ਜਾਣਾ ਹੈ।

**ਮਾਨਯੋਗ ਸਪੀਕਰ :** ਕਾਰਪੋਰੇਸ਼ਨ ਨੇ ਮਤਾ ਪਾਸ ਕੀਤਾ ਹੋਇਆ ਹੈ । ਕੀ ਆਪਾਂ ਮੰਨਣ ਲਈ ਤਿਆਰ ਹਾਂ?

**ਮੰਤਰੀ :** ਸਪੀਕਰ ਸਾਹਿਬ, ਮੈਂ ਪ੍ਰੋਸੀਜਰ ਦੱਸਦਾ ਹਾਂ । ਲੋਕਲ ਗੌਰਮਿੰਟ ਡਿਪਾਰਟਮੈਂਟ ਮਾਸਟਰ ਪਲਾਨ ਨਹੀਂ ਬਣਾਉਂਦਾ । ਕਿਸੇ ਵੀ ਸ਼ਹਿਰ ਦਾ ਪਲਾਨ ਪੰਜਾਬ ਰੀਜਨਲ ਅਤੇ ਟਾਊਨ ਪਲਾਨਿੰਗ ਅਤੇ ਡਿਵੈਲਪਮੈਂਟ ਐਕਟ, 1995 ਦੀ ਧਾਰਾ 70 ਅਧੀਨ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਵਿਭਾਗ ਵੱਲੋਂ ਪੰਜਾਬ ਰੀਜਨਲ ਅਤੇ ਟਾਊਨ ਪਲਾਨਿੰਗ ਅਤੇ ਡਿਵੈਲਪਮੈਂਟ ਬੋਰਡ ਦੀ ਪ੍ਰਵਾਨਗੀ ਨਾਲ

ਲੋੜੀਂਦਾ ਕਨੂੰਨੀ ਪ੍ਰੋਸੀਜ਼ਰ ਪੂਰਾ ਕਰਨ ਉਪਰੰਤ ਨੋਟੀਫਾਈ ਕੀਤਾ ਜਾਂਦਾ ਹੈ । ਹੁਣ ਦੂਸਰੀ ਗੱਲ ਇਹ ਹੈ ਕਿ ਜਿਹੜਾ ਮਤਾ ਪਾਇਆ ਹੈ, ਅਸੀਂ ਇਨ੍ਹਾਂ ਨੂੰ ਭੇਜਿਆ ਹੈ । ਫਿਰ ਕਮਿਸ਼ਨਰ ਨੇ ਵੀ ਲਿਖਿਆ ਹੈ ਅਤੇ ਮੁੱਖ ਨਗਰ ਯੋਜਨਾਕਾਰ ਅਤੇ ਗਰਾਮ ਯੋਜਨਾਬੰਦੀ ਵਿਭਾਗ ਵੱਲੋਂ ਪੱਤਰ ਨੰ. 6576 ਸੀ.ਟੀ.ਪੀ./ਐਸ.ਐਲ. 185 ਮਿਤੀ 4.12.2015 ਰਾਹੀਂ ਯੂਨਾਈਟਿਡ ਸਾਈਕਲ ਐਂਡ ਪਾਰਟਸ ਮੈਨੂਫੈਕਚਰਜ਼ ਐਸੋਸੀਏਸ਼ਨ, ਲੁਧਿਆਣਾ ਨੂੰ ਲਿਖਿਆ ਹੈ ਕਿ ਲੁਧਿਆਣੇ ਵਿੱਚ ਪੈਂਦੀਆਂ ਲਗਪਗ 72 ਲੈਂਡ ਯੂਜ਼ ਪਾਕੇਟਾਂ ਜਿਨ੍ਹਾਂ ਵਿੱਚ ਰਿਹਾਇਸ਼ੀ ਅਤੇ ਉਦਯੋਗਿਕ ਇਕਾਈਆਂ ਕੋ-ਐਗਜ਼ਿਸਟ ਕਰਦੀਆਂ ਹਨ, ਨੂੰ ਤਬਦੀਲ ਕਰਕੇ ਇੰਡਸਟਰੀਅਲ ਏਰੀਆ ਘੋਸ਼ਿਤ ਕਰਨ ਲਈ ਕਾਰਵਾਈ ਕੀਤੀ ਜਾਣੀ ਹੈ । ਇਸ ਲਈ ਇਹੋ ਜਿਹੇ ਏਰੀਆਜ਼ ਨੂੰ ਪਹਿਚਾਣ ਕਰਕੇ ਸਰਵੇ ਪਲਾਨ ਵਿੱਚ ਭੇਜਿਆ ਜਾਵੇ । ਤੁਸੀਂ ਜਿਹੜਾ ਹੋਰ ਵੀ ਕੋਈ ਏਰੀਆ ਹੈ, ਦੱਸ ਦਿਓ। ਅਸੀਂ ਇਹ ਵੀ ਨਾਲ ਹੀ ਪਾ ਕੇ ਉਧਰ ਭੇਜ ਦਿਆਂਗੇ ਪਰ ਸਾਰਾ ਕੁਝ ਕਰਨਾ ਉਨ੍ਹਾਂ ਨੇ ਹੀ ਹੈ ।

**ਸ਼੍ਰੀ ਭਾਰਤ ਭੂਸ਼ਣ ਆਸ਼ੂ :** ਸਰ, ਮੈਂ ਥੋੜ੍ਹਾ ਜਿਹਾ ਕਲੈਰੀਫਾਈ ਕਰਨਾ ਚਾਹੁੰਦਾ ਹਾਂ । ਜਿਹੜੀ ਤੁਸੀਂ ਲਿਸਟ ਪੜ੍ਹ ਰਹੇ ਹੋ, ਇਹ ਨਾਨ-ਸਕੀਮ ਏਰੀਆਜ਼ ਦੀ ਹੈ । ਜਿਹੜੇ ਸਕੀਮਡ ਏਰੀਆਜ਼ ਹਨ, ਟਾਊਨ ਪਲਾਨਿੰਗ ਸਕੀਮ ਦੇ ਏਰੀਆਜ਼ ਹਨ, ਉਹ ਮਾਸਟਰ ਪਲਾਨ ਵਿੱਚ ਪਹਿਲਾਂ ਹੀ ਮੈਨਸ਼ਨਡ ਹਨ। ਜੇ ਲੋਕਲ ਗੌਰਮਿੰਟ ਅਮੈਂਡ ਕਰ ਦੇਵੇ ਤਾਂ ਉਹ ਆਟੋਮੈਟੀਕਲੀ ਹੀ ਹੋ ਜਾਣਗੇ । ਉਹ ਇਨ੍ਹਾਂ ਦੇ ਲੈਵਲ ਤੇ ਡਿਲੇਅ ਹੋ ਰਿਹਾ ਹੈ ਕਿਉਂਕਿ ਉਹ ਰੈਜ਼ੋਲਿਊਸ਼ਨ ਮਿਊਂਸਿਪਲ ਕਾਰਪੋਰੇਸ਼ਨ, ਲੁਧਿਆਣਾ ਨੇ ਪਹਿਲਾਂ ਹੀ ਪਾਸ ਕਰਕੇ ਇਨ੍ਹਾਂ ਕੋਲ ਭੇਜਿਆ ਹੋਇਆ ਹੈ । ਜਨਤਾ ਨਗਰ ਹੈ, ਬੈਂਸ ਸਾਹਿਬ ਦਾ ਏਰੀਆ ਹੈ, ਸੁੰਦਰ ਨਗਰ ਹੈ, ਹੋਰ ਇੱਕ-ਦੋ ਟਾਊਨ ਪਲਾਨਿੰਗ ਸਕੀਮਜ਼ ਦੇ ਏਰੀਆਜ਼ ਹਨ, ਉਹ ਆਟੋਮੈਟੀਕਲੀ ਹੋ ਜਾਣੇ ਹਨ ਜਦੋਂ ਲੋਕਲ ਬਾਡੀ ਡਿਪਾਰਟਮੈਂਟ ਨੇ ਕਰਨੇ ਹਨ । ਮੰਤਰੀ ਜੀ ਦੱਸਣ ਕਿ ਇਹ ਕਦੋਂ ਤੱਕ ਪ੍ਰਵਾਨਗੀ ਦੇ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਅਲੱਗ ਡਿਪਾਰਟਮੈਂਟ ਹੈ । (ਵਿਘਨ)

**ਮਾਨਯੋਗ ਸਪੀਕਰ :** ਪਹਿਲਾਂ ਬੈਂਸ ਸਾਹਿਬ ਨੂੰ ਬੋਲ ਲੈਣ ਦਿਓ । ਇਕੱਠਾ ਹੀ ਜਵਾਬ ਦੇ ਦੇਣਾ ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਕੱਲ੍ਹ ਵਾਲਾ

ਗੁੱਸਾ ਠੰਢਾ ਕਰਨ ਲੱਗੇ ਲਗਦੇ ਹੋ । ਤੁਹਾਡਾ ਧੰਨਵਾਦ ਹੈ ਜੀ।

**ਮਾਨਯੋਗ ਸਪੀਕਰ :** ਐਸੀ ਕੋਈ ਗੱਲ ਨਹੀਂ ਹੈ ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਦੋ ਵਾਰੀ ਨਗਰ ਨਿਗਮ, ਲੁਧਿਆਣਾ ਨੇ ਮਤੇ ਪਾਸ ਕਰਕੇ ਲੋਕਲ ਗੌਰਮਿੰਟ ਡਿਪਾਰਟਮੈਂਟ ਨੂੰ ਭੇਜੇ । ਜਿਹੜੀ ਗੱਲ ਸਤਿਕਾਰਯੋਗ ਮੈਂਬਰ ਆਸ਼ੂ ਜੀ ਹੋਰਾਂ ਨੇ ਬੋਲੀ ਹੈ, ਉਹ ਬਿਲਕੁਲ ਦਰੁਸਤ ਹੈ । ਜਦੋਂ ਮਾਸਟਰ ਪਲਾਨ ਜਾਰੀ ਹੋਇਆ ਸੀ, ਉਸ ਵਿੱਚ ਇਹ ਗੱਲ ਮੈਨਸ਼ਨ ਹੈ ਕਿ ਜਿਹੜੇ ਸਕੀਮਡ ਏਰੀਆਜ਼ ਹਨ, ਟਾਊਨ ਪਲਾਨਿੰਗ ਸਕੀਮ ਹੈ ਜਾਂ ਕੋਈ ਹੋਰ ਸਕੀਮ ਹੈ, ਉਹ ਜਦੋਂ ਲੋਕਲ ਬਾਡੀ/ਨਗਰ ਨਿਗਮ ਆਪਣੇ ਪੱਧਰ ਤੇ ਮਤਾ ਪਾਸ ਕਰਕੇ ਲੋਕਲ ਗੌਰਮਿੰਟ ਡਿਪਾਰਟਮੈਂਟ ਨੂੰ ਭੇਜੇਗੀ ਤਾਂ ਉਸ ਦੀ ਪ੍ਰਵਾਨਗੀ ਤੋਂ ਬਾਅਦ ਮਾਸਟਰ ਪਲਾਨ ਵਿੱਚ ਆਟੋਮੈਟੀਕਲੀ ਹੋ ਜਾਵੇਗਾ, ਕੇਸ ਹਾਊਸਿੰਗ ਡਿਪਾਰਟਮੈਂਟ ਨੂੰ ਭੇਜਣ ਦੀ ਜ਼ਰੂਰਤ ਨਹੀਂ ਹੈ । ਇਸ ਵਾਸਤੇ ਤੁਹਾਡਾ ਮਹਿਕਮਾ ਆਪ ਸਮਰੱਥ ਹੈ।

**ਮਾਨਯੋਗ ਸਪੀਕਰ :** ਸੁਜੈਸਟ ਨਾ ਕਰੋ । ਸਪਲੀਮੈਂਟਰੀ ਕਰੋ ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਰ, ਮੈਂ ਇਹ ਕਹਿ ਰਿਹਾ ਹਾਂ ਕਿ ਇਨ੍ਹਾਂ ਦਾ ਮਹਿਕਮਾ ਸਮਰੱਥ ਹੈ। ਕੀ ਇਹ ਆਪਣੇ ਮਹਿਕਮੇ ਨੂੰ ਜਿਹੜੀ ਇਨ੍ਹਾਂ ਨੂੰ ਤਾਕਤ ਮਿਲੀ ਹੋਈ ਹੈ, ਉਸ ਦੀ ਵਰਤੋਂ ਕਰਕੇ ਲੋੜੀਂਦੀ ਅਮੈਂਡਮੈਂਟ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਤਾਂ ਸਾਰੀ ਗੱਲ hotch-potch ਕਰ ਦਿੱਤੀ ਹੈ । ਜਿਹੜਾ ਵੀ ਮਤਾ ਪਾਸ ਹੋ ਕੇ ਆਇਆ ਹੈ, ਮੈਂ ਪਹਿਲਾਂ ਵੀ ਦੱਸਿਆ ਹੈ ਕਿ ਇਹ ਮਕਾਨ ਉਸਾਰੀ ਅਤੇ ਸ਼ਹਿਰੀ ਵਿਭਾਗ ਜਿਹੜਾ ਹੈ, ਉਸ ਰਾਹੀਂ ਪੰਜਾਬ ਰੀਜਨਲ ਅਤੇ ਟਾਊਨ ਪਲਾਨਿੰਗ ਅਤੇ ਡਿਵੈਲਪਮੈਂਟ ਬੋਰਡ ਦੀ ਪ੍ਰਵਾਨਗੀ ਹੁੰਦੀ ਹੈ। ਬੋਰਡ ਇਹ ਪ੍ਰਵਾਨਗੀ ਦੇ ਦੇਵੇਗਾ । ਮਾਸਟਰ ਪਲਾਨ ਬਣਾਉਣ ਦਾ ਅਧਿਕਾਰ ਹੀ ਉਨ੍ਹਾਂ ਕੋਲ ਹੈ । ਰੱਦੋਬਦਲ ਕਰਨ ਦਾ ਅਧਿਕਾਰ ਵੀ ਉਨ੍ਹਾਂ ਕੋਲ ਹੈ । (ਵਿਘਨ) ਉਹ ਇੰਨ-ਬਿੰਨ ਕਰ ਲੈਣਗੇ । (ਵਿਘਨ) ਅਸੀਂ ਉਨ੍ਹਾਂ ਨੂੰ ਜੋ ਭੇਜਾਂਗੇ, ਉਹ ਇੰਨ-ਬਿੰਨ ਕਰਨਗੇ ਪਰ ਕਰਨਾ ਉਨ੍ਹਾਂ ਨੇ ਹੀ ਹੈ । ਜੇ ਕੋਈ ਹੋਰ ਸਿਫਾਰਸ਼ ਹੈ, ਉਹ ਵੀ ਭੇਜ ਦਿਆਂਗੇ । (ਵਿਘਨ)

--------------

## ਸੇਮ ਨਾਲੇ ਨੂੰ ਪੁੱਟਣਾ

***2338. ਸ਼੍ਰੀਮਤੀ ਕਰਨ ਕੌਰ ਬਰਾੜ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮੁਕਤਸਰ ਹਲਕੇ ਵਿੱਚ ਪਿੰਡ ਠੰਡੇਵਾਲਾ ਨੇੜੇ ਸੇਮ ਨਾਲੇ ਨੂੰ ਪੁੱਟਣ ਦਾ ਕੰਮ ਦੁਬਾਰਾ ਕਦੋਂ ਤੱਕ ਸ਼ੁਰੂ ਕੀਤਾ ਜਾਵੇਗਾ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਸ੍ਰੀ ਮੁਕਤਸਰ ਸਾਹਿਬ ਹਲਕੇ ਵਿੱਚ ਪਿੰਡ ਠੰਡੇਵਾਲਾ (ਥਾਂਦੇਵਾਲਾ) ਨੇੜੇ ਸੇਮ ਨਾਲੇ ਨੂੰ ਪੁੱਟਣ ਦੇ ਕੰਮ ਨੂੰ ਰੋਕਣ ਲਈ ਪਿੰਡ ਭੁੱਲਰ ਦੇ ਲੋਕਾਂ ਵੱਲੋਂ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ, ਚੰਡੀਗੜ੍ਹ ਵਿੱਚ ਸੀ.ਡਬਲਯੂ.ਪੀ. ਨੰਬਰ 11953 ਆਫ 2014 ਦਾਇਰ ਕੀਤੀ ਗਈ ਸੀ, ਜਿਸ ਦੇ ਸਬੰਧ ਵਿੱਚ ਮਾਨਯੋਗ ਹਾਈ ਕੋਰਟ ਵੱਲੋਂ ਮਿਤੀ 11/06/2014 ਨੂੰ ਸਟੇਟਸ-ਕੋ ਦਾ ਹੁਕਮ ਜਾਰੀ ਕਰ ਦਿੱਤਾ ਗਿਆ ਸੀ। ਮਹਿਕਮਾ ਇਸ ਕੋਰਟ ਕੇਸ ਸਬੰਧੀ ਪੂਰੀ ਸੰਜੀਦਗੀ ਨਾਲ ਪੈਰਵਾਈ ਕਰ ਰਿਹਾ ਹੈ ਅਤੇ ਇਸ ਕੇਸ ਦੀ ਅਗਲੀ ਸੁਣਵਾਈ ਦੀ ਮਿਤੀ 05.05.2016 ਨਿਯਤ ਹੋਈ ਹੈ। ਕੋਰਟ ਕੇਸ ਦਾ ਫੈਸਲਾ ਮਹਿਕਮੇ ਦੇ ਹੱਕ ਵਿੱਚ ਹੋਣ ਉਪਰੰਤ ਹੀ ਕੰਮ ਸ਼ੁਰੂ ਕੀਤਾ ਜਾ ਸਕਦਾ ਹੈ।

**ਸ਼੍ਰੀਮਤੀ ਕਰਨ ਕੌਰ ਬਰਾੜ :** ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਮਹਿਕਮਾ ਇਸ ਕੋਰਟ ਕੇਸ ਸਬੰਧੀ ਪੂਰੀ ਸੰਜੀਦਗੀ ਨਾਲ ਪੈਰਵਾਈ ਕਰ ਰਿਹਾ ਹੈ ਪਰ ਮੇਰੇ ਕੋਲ ਇੱਕ ਇਨਫਰਮੇਸ਼ਨ ਹੈ ਕਿ ਮਾਨਯੋਗ ਜੱਜ ਸਾਹਿਬ ਨੇ ਐਕਸੀਅਨ, ਡਰੇਨੇਜ਼ ਵਿਭਾਗ (ਹੈਡਕਵਾਟਰ), ਫਰੀਦਕੋਟ ਤੋਂ ਦਫਾ ਨੰਬਰ 57 ਕੈਨਾਲ ਐਕਟ ਦੀ ਸਕੀਮ ਦੀ ਮੰਗ ਕੀਤੀ ਸੀ ਪਰ ਵਿਭਾਗ ਨੇ ਤਰੀਕ/ਪੇਸ਼ੀ ਤੇ ਇਹ ਦਫਾ ਨਹੀਂ ਭੇਜਿਆ ਸੀ। ਇਸ ਲਈ ਇਹ ਕਿਹੋ ਜਿਹੀ ਸੰਜੀਦਗੀ ਹੋਈ ਜੀ? ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਕੀ ਸਬੰਧਿਤ ਐਕਸੀਅਨ ਦੇ ਖਿਲਾਫ ਇਹ ਐਕਸ਼ਨ ਲੈਣਗੇ ਅਤੇ ਇਹ ਕਿੰਨਾ ਕੁ ਛੇਤੀ ਇਸ ਨੂੰ ਕਰ ਸਕਦੇ ਹਨ? ਕਿਉਂਕਿ ਮੈਨੂੰ ਲਗਦਾ ਹੈ ਕਿ ਇਸ ਨੂੰ ਇਹ ਐਵੇਂ ਹੀ ਪਿੱਛੇ ਕਰ ਰਹੇ ਹਨ।

**ਮਾਨਯੋਗ ਸਪੀਕਰ :** 5.5.2016 ਤਰੀਕ ਪਈ ਹੋਈ ਹੈ। ਜਿਹੜਾ ਕੁਝ ਕਰਨ ਵਾਲਾ ਹੈ, ਉਸ ਤਰੀਕ ਤੇ ਕਰਨਗੇ। ਉਸ ਤੋਂ ਪਹਿਲਾਂ ਤਾਂ ਕੁਝ ਕਰ ਵੀ ਨਹੀਂ ਸਕਣਾ।

**ਸ਼੍ਰੀਮਤੀ ਕਰਨ ਕੌਰ ਬਰਾੜ :** ਨਹੀਂ ਜੀ, ਜੱਜ ਸਾਹਿਬ ਨੇ ਇਨਫਰਮੇਸ਼ਨ

ਮੰਗੀ ਸੀ।

**ਮਾਨਯੋਗ ਸਪੀਕਰ :** ਭੈਣ ਜੀ, ਇਹ 5/5 ਦੀ ਤਰੀਕ ਪਈ ਹੈ, ਉਸ ਤੋਂ ਪਹਿਲਾਂ ਤਾਂ ਕੁਝ ਕਰ ਵੀ ਨਹੀਂ ਸਕਣਾ।

**ਸ਼੍ਰੀਮਤੀ ਕਰਨ ਕੌਰ ਬਰਾੜ :** ਪਹਿਲੀ ਜਦੋਂ ਤਰੀਕ ਪਈ ਸੀ, ਉਦੋਂ ਜੱਜ ਸਾਹਿਬ ਨੇ ਇਹ ਰਿਕਾਰਡ ਮੰਗਿਆ ਸੀ। ਹੁਣ ਅਗਲੀ ਤਰੀਕ ਆ ਗਈ ਹੈ। ਇਸ ਦੇ ਬਾਰੇ ਸੀਰੀਅਸਲੀ ਲੈਣਾ ਚਾਹੀਦਾ ਹੈ ਜੀ ਕਿਉਂਕਿ ਜਦੋਂ ਬਾਰਸ਼ ਆ ਜਾਂਦੀ ਹੈ ਤਾਂ ਇਥੇ ਸਾਰਾ ਇਲਾਕਾ ਡੁੱਬ ਜਾਂਦਾ ਹੈ ।

**ਮਾਨਯੋਗ ਸਪੀਕਰ :** ਮੈਂ ਉਸ ਗੱਲ ਨੂੰ ਸਮਝਦਾ ਹਾਂ ਪਰ ਗੱਲ ਇਹ ਹੈ ਕਿ ਕੋਰਟ ਦੀ ਜਿਹੜੀ ਡੇਟ ਪੈ ਗਈ ਹੈ, ਉਸ ਵਿੱਚ ਇਹ ਕੀ ਕਰਨਗੇ?

**ਸ਼੍ਰੀਮਤੀ ਕਰਨ ਕੌਰ ਬਰਾੜ :** ਸਪੀਕਰ ਸਾਹਿਬ, ਮੈਂ ਪੁੱਛਦੀ ਹਾਂ ਕਿ ਐਕਸੀਅਨ ਸਾਹਿਬ ਨੇ, ਜਿਨ੍ਹਾਂ ਨੇ ਪਿਛਲੀ ਤਰੀਕ ਤੇ ਇਨਫਰਮੇਸ਼ਨ ਦੇਣੀ ਸੀ, ਉਹ ਉਦੋਂ ਪਹੁੰਚੇ ਹੀ ਨਹੀਂ। ਉਸ ਦੇ ਬਾਰੇ ਮੈਂ ਗੱਲ ਕਰ ਰਹੀ ਹਾਂ ਅਤੇ ਕੀ ਅਗਲੀ ਤਰੀਕ ਤੇ ਇਹ ਕਰ ਦੇਣਗੇ?

**ਮੰਤਰੀ :** ਸਪੀਕਰ ਸਾਹਿਬ, ਸਾਡੇ ਵੱਲੋਂ ਪ੍ਰੋਜੈਕਟ ਨਾਬਾਰਡ ਆਰ.ਆਈ.ਡੀ.ਐਫ. ਫੇਜ਼ 19 ਅਧੀਨ ਮਨਜ਼ੂਰ ਹੈ ਪਰ ਕੋਰਟ ਕੇਸ ਹੋਣ ਕਰਕੇ ਅਸੀਂ ਇਹ ਅਜੇ ਸ਼ੁਰੂ ਨਹੀਂ ਕਰ ਸਕਦੇ। ਕੋਰਟ ਕੇਸ ਕਲੀਅਰ ਹੋ ਜਾਵੇ, ਅਸੀਂ ਬਣਾਉਣ ਨੂੰ ਤਿਆਰ ਹਾਂ।

**ਸ਼੍ਰੀਮਤੀ ਕਰਨ ਕੌਰ ਬਰਾੜ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦੀ ਹਾਂ ਕੀ ਐਕਸੀਅਨ ਸਾਹਿਬ ਅਗਲੀ ਤਰੀਕ ਤੇ ਸਾਰੀ ਇਨਫਰਮੇਸ਼ਨ ਲੈ ਕੇ ਪਹੁੰਚਣਗੇ?

**ਮਾਨਯੋਗ ਸਪੀਕਰ :** ਭੈਣ ਜੀ, ਉਹ ਉਨ੍ਹਾਂ ਦੀ ਡਿਊਟੀ ਹੈ। ਉਹ ਆਪਾਂ ਨਹੀਂ ਕਹਿ ਸਕਦੇ। ਅਗਲਾ ਸਵਾਲ, ਸਰਦਾਰ ਗੁਰਕੀਰਤ ਸਿੰਘ।

------------

## ਪੰਜਾਬ ਸਕੂਲ ਸਿੱਖਿਆ ਬੋਰਡ ਐਕਟ ਦੀ ਧਾਰਾ 21 ਅਧੀਨ ਬੋਰਡ ਤੇ ਨਿਯੰਤਰਣ ਕਰਨਾ

***2446. ਸਰਦਾਰ ਗੁਰਕੀਰਤ ਸਿੰਘ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਕੀ ਰਾਜ ਸਰਕਾਰ ਨੇ ਪੰਜਾਬ ਸਕੂਲ ਸਿੱਖਿਆ ਬੋਰਡ ਐਕਟ ਦੀ ਧਾਰਾ 21 ਦੇ ਅਧੀਨ ਬੋਰਡ ਦੇ ਨਿਯੰਤਰਣ ਕਰਨ ਲਈ ਹਦਾਇਤਾਂ ਦੀ ਵਰਤੋਂ ਕਰਦੇ ਹੋਏ ਪੰਜਾਬ ਸਕੂਲ ਸਿੱਖਿਆ ਬੋਰਡ ਵਿੱਚ ਸਾਲ 2009 ਤੋਂ 2012 ਤੱਕ ਦੇ ਸਮੇਂ ਦੌਰਾਨ ਕਰਮਚਾਰੀਆਂ ਦੀਆਂ ਵੱਖ-ਵੱਖ ਸ਼੍ਰੇਣੀਆਂ ਵਿੱਚ ਕੀਤੀਆਂ ਨਿਯੁਕਤੀਆਂ ਜਿਵੇਂ ਕਿ ਡਿਪੂ ਮੈਨੇਜਰ, ਡਾਟਾ ਐਂਟਰੀ ਆਪਰੇਟਰ, ਸਹਾਇਕ ਪਬਲੀਕੇਸ਼ਨ ਅਫਸਰ ਆਦਿ, ਜਿਨ੍ਹਾਂ ਵਿੱਚ ਘਪਲੇਬਾਜ਼ੀ ਪਾਈ ਗਈ ਅਤੇ ਨਿਯਮਾਂ/ਕਾਨੂੰਨ ਦੀ ਉਲੰਘਣਾ ਕੀਤੀ ਗਈ ਸੀ, ਨੂੰ ਰੱਦ ਕਰਨ ਦੀਆਂ ਕੋਈ ਹਦਾਇਤਾਂ ਜਾਰੀ ਕੀਤੀਆਂ ਸਨ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਪੂਰੇ ਵੇਰਵੇ ਕੀ ਹਨ ;

(ਅ) ਕੀ ਬੋਰਡ ਦੁਆਰਾ ਰਾਜ ਸਰਕਾਰ ਦੀਆਂ ਹਦਾਇਤਾਂ ਲਾਗੂ ਕਰ ਦਿੱਤੀਆਂ ਸਨ ਅਤੇ ਪਾਲਣਾ ਕਰਨ ਦੀ ਰਿਪੋਰਟ ਪ੍ਰਾਪਤ ਕਰ ਲਈ ਹੈ; ਜੇਕਰ ਅਜਿਹਾ ਹੋਵੇ ਤਾਂ ਸ਼੍ਰੇਣੀਵਾਰ ਕੀਤੀ ਗਈ ਕਾਰਵਾਈ ਅਤੇ ਸਥਿਤੀ ਰਿਪੋਰਟ ਪੇਸ਼ ਕੀਤੀ ਜਾਵੇ?

**ਡਾਕਟਰ ਦਲਜੀਤ ਸਿੰਘ ਚੀਮਾ :** (ੳ) ਹਾਂ ਜੀ, ਜ਼ਿਲ੍ਹਾ ਮੈਨੇਜਰ ਦੀਆਂ ਨਿਯੁਕਤੀਆਂ ਨੂੰ ਪੰਜਾਬ ਸਕੂਲ ਸਿੱਖਿਆ ਬੋਰਡ ਐਕਟ-1969 ਦੀ ਧਾਰਾ 21 ਤਹਿਤ ਇਹ ਨਿਯੁਕਤੀਆਂ ਰੱਦ ਕਰਨ ਲਈ ਹਦਾਇਤ ਕੀਤੀ ਗਈ ਸੀ।

(ਅ) ਹਾਂ ਜੀ, 6 ਜ਼ਿਲ੍ਹਾ ਮੈਨੇਜਰਾਂ ਦੀਆਂ ਨਿਯੁਕਤੀਆਂ ਰੱਦ ਕਰਨ ਲਈ ਮਿਤੀ 10.06.2015 ਨੂੰ ਹਦਾਇਤ ਕੀਤੀ ਗਈ ਸੀ। ਬੋਰਡ ਵੱਲੋਂ ਇਨ੍ਹਾਂ ਹੁਕਮਾਂ ਦੀ ਪਾਲਣਾ ਹਿੱਤ ਮਿਤੀ 22.06.2015 ਨੂੰ ਸੇਵਾਵਾਂ ਤੁਰੰਤ ਪ੍ਰਭਾਵ ਤੋਂ ਸਮਾਪਤ ਕਰ ਦਿੱਤੀਆਂ ਗਈਆਂ ਸਨ। ਜ਼ਿਲ੍ਹਾ ਮੈਨੇਜਰਾਂ ਲਈ ਜਾਰੀ ਹੋਏ ਆਦੇਸ਼ਾਂ ਨੂੰ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵੱਲੋਂ ਸਟੇਅ ਦੇ ਆਦੇਸ਼ ਕੀਤੇ ਗਏ ਹਨ।

**ਸਰਦਾਰ ਗੁਰਕੀਰਤ ਸਿੰਘ :** ਸਪੀਕਰ ਸਾਹਿਬ, ਮੰਤਰੀ ਜੀ ਨੇ ਆਪਣੇ ਜਵਾਬ ਵਿੱਚ ਆਪ ਮੰਨਿਆ ਹੈ ਕਿ ਸਕੂਲ ਐਜੂਕੇਸ਼ਨ ਬੋਰਡ ਦੀ ਭਰਤੀ ਵਿੱਚ ਬੰਗਲਿੰਗ ਹੋਈ ਹੈ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਠੀਕ ਹੈ ਕਿ ਮੁੱਖ ਮੰਤਰੀ ਜੀ ਦੀ ਅਧਿਅਕਸ਼ਤਾ ਦੇ ਵਿੱਚ ਸਾਲ 2011 ਦੇ ਵਿੱਚ ਮੀਟਿੰਗ ਹੋਈ ਸੀ। ਜਿਸ ਤਹਿਤ ਡਾਇਰੈਕਟਰ ਕੰਪਿਊਟਰ ਦੀ ਪੋਸਟ ਪੰਜ ਸਾਲਾਂ ਲਈ ਸੈਂਕਸ਼ਨ ਹੋਈ ਸੀ, ਜਿਸ ਦੀ ਸੈਲਰੀ, ਕੁਆਲੀਫਿਕੇਸ਼ਨ ਅਤੇ

ਏਜ ਲਿਮਿਟ ਸਾਰੀਆਂ ਗੱਲਾਂ ਤਹਿ ਹੋਈਆਂ ਸੀ। ਉਸ ਸਮੇਂ ਦੇ ਚੇਅਰਮੈਨ ਸਾਹਿਬ ਨੇ ਆਪਣੀ ਹੀ ਬੇਟੀ ਨੂੰ ਇਸ ਪੋਸਟ ਦੇ ਉਤੇ ਨਿਯੁਕਤ ਕਰ ਦਿੱਤਾ। ਪਹਿਲਾਂ ਕੰਟਰੈਕਟ ਬੇਸ ਤੇ ਕੀਤਾ ਅਤੇ ਉਸ ਤੋਂ ਬਾਅਦ ਅਗਲੇ ਹੀ ਦਿਨ ਰੈਗੂਲਰਾਈਜ਼ ਕਰ ਦਿੱਤਾ, ਰੈਗੂਲਰ ਗਰੇਡ ਦੇ ਦਿੱਤਾ। ਸਰ, ਉਸ ਤੋਂ ਬਾਅਦ ਸਟੇਟ ਗੌਰਮਿੰਟ ਨੇ ਮਿਤੀ 6.4.2013 ਨੂੰ ਇਹ ਰਿਕੁਐਸਟ ਰੱਦ ਕਰ ਦਿੱਤੀ। ਉਸ ਤੋਂ ਬਾਅਦ ਵੀ ਜਿਹੜੇ ਹੁਣ ਮੌਜੂਦਾ ਚੇਅਰਪਰਸਨ ਹਨ, ਉਨ੍ਹਾਂ ਨੇ ਨਿਯਮਾਂ ਨੂੰ ਵਾਇਓਲੇਟ ਕਰਕੇ ਉਸ ਨੂੰ ਫਿਰ ਦੁਬਾਰਾ ਕੰਟਰੈਕਟ ਬੇਸ ਤੇ ਉਸੇ ਪੋਸਟ ਤੇ ਜਾਰੀ ਰੱਖਿਆ। ਸਰ, ਇਥੇ ਹੀ ਬੱਸ ਨਹੀਂ।

**ਮਾਨਯੋਗ ਸਪੀਕਰ :** ਤੁਸੀਂ ਸਪਲੀਮੈਂਟਰੀ ਪੁੱਟ ਕਰੋ।

**ਸਰਦਾਰ ਗੁਰਕੀਰਤ ਸਿੰਘ :** ਸਪੀਕਰ ਸਾਹਿਬ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਆਪਣਿਆਂ ਨੂੰ ਹੀ ਫਾਇਦਾ ਪਹੁੰਚਾਉਣ ਦਾ ਇਹ ਇੱਕ ਬਹੁਤ ਵੱਡਾ ਸਕੈਮ ਚੱਲ ਰਿਹਾ ਹੈ। ਸਰ, ਇਹ ਮੈਂ ਮੰਤਰੀ ਜੀ ਦੇ ਵੀ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਔਰ ਸਰ, ਉਸ ਦੇ ਨਾਲ ਨਾਲ .....

**ਮਾਨਯੋਗ ਸਪੀਕਰ :** ਨਹੀਂ, ਤੁਸੀਂ ਸਪਲੀਮੈਂਟਰੀ ਪੁੱਟ ਕਰੋ।

**ਸਰਦਾਰ ਗੁਰਕੀਰਤ ਸਿੰਘ :** ਮੰਤਰੀ ਜੀ ਨੇ ਕਿਹਾ ਹੈ ਕਿ ਡਿਸਟ੍ਰਿਕਟ ਮੈਨੇਜਰ ਦੀਆਂ ਪੋਸਟਾਂ ਰੱਦ ਕਰ ਦਿੱਤੀਆਂ। ਸਰ, ਇਹ ਦੇਖੋ ਉਸੇ ਚੇਅਰਮੈਨ ਸਾਹਿਬ ਨੇ ਆਪਣੀ daughter-in-Law ਨੂੰ ਡਿਸਟ੍ਰਿਕਟ ਮੈਨੇਜਰ ਨਿਯੁਕਤ ਕੀਤਾ ਹੋਇਆ ਹੈ। ਉਸ ਦੇ ਨਾਲ-ਨਾਲ ਮੰਤਰੀ ਜੀ ਨੇ ਆਪਣਾ ਜਵਾਬ ਦਿੱਤਾ ਹੈ ਕਿ ਇਨ੍ਹਾਂ ਦੀਆਂ ਨਿਯੁਕਤੀਆਂ ਰੱਦ ਕਰ ਦਿੱਤੀਆਂ ਹਨ ਪਰ ਮਾਨਯੋਗ ਹਾਈ ਕੋਰਟ ਵੱਲੋਂ ਇਸ ਤੇ ਅੰਤ੍ਰਿਮ ਸਟੇਅ ਚੱਲ ਰਹੀ ਹੈ। ਸਰ, ਇਹ ਐਡਵੋਕੇਟ ਜਨਰਲ ਦਾ ਓਪੀਨੀਅਨ ਹੈ ਕਿ ਉਨ੍ਹਾਂ ਨੂੰ ਬੋਰਡ ਵੱਲੋਂ ਪਰਾਪਰ ਨੋਟਿਸ ਨਾ ਜਾਣਾ ਇੱਕ ਵੱਡਾ ਕਾਰਨ ਬਣਿਆ ਹੈ ਕਿ ਮਾਨਯੋਗ ਹਾਈ ਕੋਰਟ ਨੇ ਸਟੇਅ ਦੇ ਦਿੱਤੀ। ਮਾਨਯੋਗ ਮੰਤਰੀ ਜੀ ਇਸ ਤੇ ਕੀ ਐਕਸ਼ਨ ਕਰਨਗੇ, ਮੈਂ ਇਨ੍ਹਾਂ ਨੂੰ ਇਹ ਪੁੱਛਣਾ ਚਾਹੁੰਦਾ ਹਾਂ ?

**ਮੰਤਰੀ :** ਸਪੀਕਰ ਸਾਹਿਬ, ਜਿਸ ਤਰ੍ਹਾਂ ਆਨਰੇਬਲ ਮੈਂਬਰ ਸਾਹਿਬ ਨੇ ਜ਼ਿਕਰ ਕੀਤਾ ਹੈ, ਸਾਲ 2011 ਦੇ ਵਿੱਚ ਇਹ ਨਿਯੁਕਤੀਆਂ ਕੀਤੀਆਂ ਗਈਆਂ ਸਨ ਔਰ ਜਿਹੜੇ ਚੇਅਰਮੈਨ ਨੇ ਉਹ ਕੀਤੀਆਂ ਸੀ, ਉਹ ਚੇਅਰਮੈਨ ਤਾਂ ਹੁਣ ਚਲੇ ਗਏ ਹਨ । ਹੁਣ ਇਸ ਵੇਲੇ ਜਿਹੜੀ ਸਥਿਤੀ ਹੈ, ਪਹਿਲਾਂ ਤਾਂ

ਡਿਪੂ ਮੈਨੇਜਰਾਂ ਦੀ ਪੁਜੀਸ਼ਨ ਐਕਸਪਲੇਨ ਕਰ ਦਿੱਤੀ ਹੈ ਕਿ ਗੌਰਮਿੰਟ ਨੇ ਬਕਾਇਦਾ ਉਨ੍ਹਾਂ ਨੂੰ ਰਿਮੂਵ ਕਰਨ ਵਾਸਤੇ ਹਦਾਇਤ ਕੀਤੀ ਸੀ ਔਰ ਬੋਰਡ ਨੇ ਉਸ ਹਦਾਇਤ ਦੇ ਮੁਤਾਬਿਕ ਰਿਮੂਵ ਕਰ ਦਿੱਤੇ ਸੀ । ਜਿਹੜੇ 6 ਜ਼ਿਲ੍ਹਾ ਮੈਨੇਜਰ ਰਿਮੂਵ ਹੋਏ ਸੀ, ਉਹ ਫਿਰ ਹਾਈਕੋਰਟ ਵਿੱਚ ਗਏ ਹਨ ਅਤੇ ਹਾਈਕੋਰਟ ਨੇ ਉਸ ਉਤੇ ਸਟੇਅ ਦਿੱਤੀ ਹੈ, ਉਸ ਦੇ ਵਿੱਚ ਜਿੰਨੀ ਦੇਰ ਤੱਕ ਉਹ ਸਟੇਅ ਵੈਕੇਟ ਨਹੀਂ ਹੁੰਦੀ, ਉਸ ਤੋਂ ਅੱਗੇ ਡਿਪਾਰਟਮੈਂਟਲ ਐਕਸ਼ਨ ਨਹੀਂ ਲੈ ਸਕਦੇ।

**ਮਾਨਯੋਗ ਸਪੀਕਰ:** ਨਹੀਂ ਲੈ ਸਕਦੇ?

**ਮੰਤਰੀ:** ਦੂਜਾ, ਜਿਹੜਾ ਡਾਕਟਰ ਨਵਰੀਤ ਕੌਰ, ਡਾਇਰੈਕਟਰ ਕੰਪਿਊਟਰ ਦਾ ਕੇਸ ਹੈ, ਉਹ ਵੀ ਗੌਰਮਿੰਟ ਨੇ ਪੰਜ ਸਾਲ ਲਈ ਉਨ੍ਹਾਂ ਨੂੰ ਕੰਟਰੈਕਟ ਉਤੇ ਰਿਕਰੂਟ ਕਰਨ ਦੀ ਪਰਮਿਸ਼ਨ ਦਿੱਤੀ ਸੀ ਲੇਕਿਨ ਬੋਰਡ ਨੇ ਉਸ ਉਤੇ ਗਲਤੀ ਕੀਤੀ ਸੀ, ਉਨ੍ਹਾਂ ਨੇ ਪਹਿਲਾਂ ਉਸ ਦੀ ਕੰਟਰੈਕਟ ਉਤੇ ਨਿਯੁਕਤੀ ਕਰਕੇ ਉਸ ਨੂੰ ਰੈਗੂਲਰਾਈਜ਼ ਕਰ ਦਿੱਤਾ ਪਰ ਸਰਕਾਰ ਨੇ ਉਸ ਨੂੰ ਅਪਰੂਵ ਨਹੀਂ ਕੀਤਾ ਸੀ। ਸਰਕਾਰ ਨੇ ਬੋਰਡ ਨੂੰ ਬਕਾਇਦਾ ਲੈਟਰ ਵੀ ਜ਼ਿਕਰ ਕੀਤਾ, ਪਹਿਲਾਂ ਮਿਤੀ 6.4.2013 ਨੂੰ ਲਿਖਿਆ ਸੀ, ਫਿਰ ਮਿਤੀ 6.5.2013 ਨੂੰ ਹਦਾਇਤ ਕੀਤੀ ਸੀ ਕਿ ਇਹ as per ਗੌਰਮਿੰਟ ਇੰਸਟ੍ਰਕਸ਼ਨਜ਼ ਨਹੀਂ ਹੈ, ਇਸ ਨੂੰ ਬੋਰਡ ਦੁਬਾਰਾ ਕੰਸਿਡਰ ਕਰੇ । ਇਹ ਕੇਸ ਹਾਈ ਕੋਰਟ ਵਿੱਚ ਵੀ ਗਿਆ ਸੀ ਤੇ ਹਾਈ ਕੋਰਟ ਨੇ ਵੀ ਬੋਰਡ ਨੂੰ ਸਪੀਕਿੰਗ ਆਰਡਰ ਪਾਸ ਕਰਨ ਵਾਸਤੇ ਕਿਹਾ ਸੀ, ਉਸ ਤੋਂ ਬਾਅਦ ਬੋਰਡ ਨੇ ਉਸ ਨੂੰ ਕੰਟਰੈਕਟ ਉਤੇ ਕਰ ਦਿੱਤਾ ਸੀ। ਜਦੋਂ ਸਾਡੇ ਕੋਲ ਫਿਰ ਫਾਈਲ ਆਈ ਤਾਂ ਗੌਰਮਿੰਟ ਨੇ ਲੀਗਲ ਓਪੀਨੀਅਨ ਲੈਣ ਤੋਂ ਬਾਅਦ ਫਿਰ 2.12.2015 ਨੂੰ ਉਨ੍ਹਾਂ ਨੂੰ ਕਿਹਾ ਕਿ ਗੌਰਮਿੰਟ ਦਾ ਜਿਹੜਾ ਪੁਰਾਣਾ ਸਟੈਂਡ ਹੈ ਕਿ ਅਪਰੂਵਲ ਨਹੀਂ ਲਈ ਗਈ ਸੀ, ਇਸ ਕਰਕੇ ਅਸੀਂ ਪਹਿਲਾਂ ਜੋ ਕਾਰਵਾਈ ਕੀਤੀ ਹੈ, ਉਹੀ ਕੀਤੀ ਜਾਵੇ। ਬੋਰਡ ਨੇ ਦੁਬਾਰਾ ਆਪਣੀ ਕੋਈ ਨਵੀਂ ਰਿਕੁਐਸਟ ਭੇਜੀ ਹੈ ਪਰ ਉਹ ਅਜੇ ਮੇਰੇ ਕੋਲ ਪਹੁੰਚੀ ਨਹੀਂ। ਮੈਂ ਇਨ੍ਹਾਂ ਨੂੰ ਐਸ਼ਿਓਰ ਕਰਦਾ ਹਾਂ ਕਿ ਗੌਰਮਿੰਟ ਬਿਲਕੁਲ ਕਲੀਅਰ ਹੈ ਕਿ ਕਿਤੇ ਵੀ ਅਗਰ ਕੋਈ ਟਰਾਂਸਪੇਰੈਂਸੀ ਵਿੱਚ ਉਲੰਘਣਾ ਹੋਈ ਹੈ ਤਾਂ ਉਥੇ ਸਖਤੀ ਨਾਲ ਐਕਸ਼ਨ ਵੀ ਲਵਾਂਗੇ, ਇਹ ਕੇਸ ਸਾਰਾ ਜਦੋਂ ਫਾਈਨਲਾਈਜ਼ ਹੋਵੇਗਾ ਤਾਂ ਰਿਸਪਾਂਸੀਬਿਲਟੀ ਵੀ ਫਿਕਸ ਕਰਾਂਗੇ । ਜਿਸ ਜਿਸ ਦੀ ਰਿਸਪਾਂਸੀਬਿਲਟੀ ਫਿਕਸ ਹੋਈ, ਉਸ ਦੇ ਉਤੇ ਐਕਸ਼ਨ ਵੀ ਲਵਾਂਗੇ।

**ਸਰਦਾਰ ਗੁਰਕੀਰਤ ਸਿੰਘ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਐਕਸ਼ਨ ਕਦੋਂ ਲਿਆ ਜਾਵੇਗਾ? ਕੀ ਇਹ ਐਕਸ਼ਨ ਟਾਈਮ ਬਾਊਂਡ ਹੋਵੇਗਾ? ਇਹ ਹਾਊਸ ਦੇ ਵਿੱਚ ਇਸ ਗੱਲ ਦਾ ਆਸ਼ਵਾਸਨ ਦਿਵਾ ਦੇਣ । ਸਰ, ਇੱਕ ਹੋਰ ਗੱਲ ਹੈ ਕਿ ਇਨ੍ਹਾਂ ਨੂੰ ਇਸ ਕੇਸ ਵਿੱਚ ਸਟੇਅ ਕਿਉਂ ਮਿਲੀ ? ਕੀ ਮੰਤਰੀ ਜੀ ਇਸ ਗੱਲ ਦੀ ਤਹਿਕੀਕਾਤ ਕਰਨਗੇ?

**ਮਾਨਯੋਗ ਸਪੀਕਰ:** ਸਟੇਅ ਦੇਣਾ ਤਾਂ ਕੋਰਟ ਦਾ ਕੰਮ ਹੈ।

**ਮੰਤਰੀ:** ਸਟੇਅ ਦੇਣਾ ਤਾਂ ਕੋਰਟ ਦਾ ਕੰਮ ਹੈ।

**ਸਰਦਾਰ ਗੁਰਕੀਰਤ ਸਿੰਘ:** ਸਰ, ਨਹੀਂ । ਜਦੋਂ ਉਨ੍ਹਾਂ ਨੂੰ ਪਰਾਪਰ ਨੋਟਿਸ ਹੀ ਨਹੀਂ ਦਿੱਤਾ ਗਿਆ, ਦੱਸਿਆ ਹੀ ਨਹੀਂ ਗਿਆ, ਉਨ੍ਹਾਂ ਨੇ ਸਟੇਅ ਲੈ ਲਈ।

**ਮਾਨਯੋਗ ਸਪੀਕਰ:** ਇਹ ਤਾਂ ਕੋਰਟ ਵੇਖੇਗੀ ਕਿ ਠੀਕ ਹੈ ਜਾਂ ਗਲਤ ਹੈ।

**ਸਰਦਾਰ ਗੁਰਕੀਰਤ ਸਿੰਘ :** ਸਰ, ਇਹ ਰਲ਼-ਮਿਲ ਕੇ ਔਰ ਜਾਣਬੁੱਝ ਕੇ ਗੱਲ ਹੋਈ ਹੈ।

**ਮਾਨਯੋਗ ਸਪੀਕਰ:** ਆਪਾਂ ਕੋਰਟ ਦੀ ਅਥਾਰਿਟੀ ਨੂੰ ਚੈਂਲੰਜ ਨਹੀਂ ਕਰ ਸਕਦੇ।

**ਸਰਦਾਰ ਬਲਬੀਰ ਸਿੰਘ ਸਿੱਧੂ:** ਸਪੀਕਰ ਸਾਹਿਬ, ਮੈਂ ...

**ਮਾਨਯੋਗ ਸਪੀਕਰ:** ਤੁਹਾਡਾ ਕੁਐਸਚਨ ਹੀ ਨਹੀਂ ਹੈ। ਹਾਂ ਜੀ, ਚੀਮਾ ਜੀ ਦੱਸੋ।

**ਮੰਤਰੀ:** ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਐਸ਼ਿਓਰ ਕੀਤਾ ਹੈ ਕਿ ਅਸੀਂ ਇਸ ਗੱਲ ਵਾਸਤੇ ਬਿਲਕੁਲ ਡਿਟਰਮਿਨਡ ਹਾਂ ਕਿ ਕੋਰਟ ਦਾ ਉਸ ਕੇਸ ਵਿੱਚ ਫੈਸਲਾ ਆ ਲਵੇ, ਜਿਸ-ਜਿਸ ਦੀ ਵੀ ਜ਼ਰੂਰਤ ਪਈ, ਅਗਰ ਕੋਰਟ ਨੇ ਸਾਡਾ ਫੈਸਲਾ ਅਪ-ਹੋਲਡ ਕੀਤਾ ਤਾਂ ਜਿਸ ਜਿਸ ਦੀ ਵੀ ਗਲਤੀ ਹੋਈ, ਉਸ ਦੇ ਉਤੇ ਅਸੀਂ ਰਿਸਪਾਂਸੀਬਿਲਟੀ ਫਿਕਸ ਕਰਕੇ ਪਰਾਪਰ ਐਕਸ਼ਨ ਕਾਨੂੰਨ ਦੇ ਅਨੁਸਾਰ ਲਵਾਂਗੇ।

**ਸਰਦਾਰ ਬਲਬੀਰ ਸਿੰਘ ਸਿੱਧੂ:** ਸਪੀਕਰ ਸਾਹਿਬ, ਬੜਾ ਜ਼ਰੂਰੀ ਹੈ। ਸਰ, ਬੇਨਤੀ ਹੈ ਕਿ ਸਰਕਾਰ ਦੀ ਅਣਗਹਿਲੀ ਕਾਰਨ ਇਸ ਬੋਰਡ ਵਿੱਚ 57 ਬੰਦੇ ਵਿਚਾਰੇ 50-50 ਸਾਲ ਦੇ ਹੋ ਗਏ ਹਨ, ਉਹ ਐਡਹਾਕ ਬੇਸਿਜ਼ ਉਤੇ ਲੱਗੇ ਹੋਏ ਹਨ, ਸਰਕਾਰ ਨੇ ਰੈਗੂਲਰ ਕਰਨ ਬਾਰੇ ਨੋਟੀਫਿਕੇਸ਼ਨ ਜਾਰੀ ਕਰਨਾ ਹੈ, ਇਹ ਚੀਮਾ ਸਾਹਿਬ ਦਾ ਮਹਿਕਮਾ ਹੈ, ਇਹ ਉਹ ਨੋਟੀਫਿਕੇਸ਼ਨ ਕਰਵਾ ਦੇਣ ।

**ਮਾਨਯੋਗ ਸਪੀਕਰ:** ਧੰਨਵਾਦ। ਤੁਸੀਂ ਇਸ ਬਾਰੇ ਸੈਪਰੇਟ ਕੁਐਸਚਨ ਕਰ ਲੈਣਾ। ਹਾਂ ਜੀ, ਸਰਦਾਰ ਮਨਜੀਤ ਸਿੰਘ ਮੀਆਂਵਿੰਡ ।

--------------

## ਰਈਆ ਤੋਂ ਖਡੂਰ ਸਾਹਿਬ ਤੱਕ ਸੜਕ ਚੌੜੀ ਕਰਨਾ

***2472. ਸਰਦਾਰ ਮਨਜੀਤ ਸਿੰਘ ਮੀਆਂਵਿੰਡ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਈਆ ਤੋਂ ਖਡੂਰ ਸਾਹਿਬ ਨਹਿਰ ਦੇ ਨਾਲ ਨਾਲ ਸੜਕ, ਜਿਸਨੂੰ ਕਾਫੀ ਦੇਰ ਤੋਂ ਚੌੜਾ ਕਰਨ ਦੀ ਤਜਵੀਜ਼ ਸੀ, ਉਸ ਦੀ ਅਜੋਕੀ ਸਥਿਤੀ ਕੀ ਹੈ ਅਤੇ ਇਸ ਨੂੰ ਕਦੋਂ ਤੱਕ ਚੌੜਾ ਕਰ ਦਿੱਤਾ ਜਾਵੇਗਾ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ, ਸਭਰਾਉਂ ਨਹਿਰ ਦੇ ਨਾਲ-ਨਾਲ ਰਈਆ ਤੋਂ ਖਡੂਰ ਸਾਹਿਬ ਸੜਕ ਨੂੰ ਸਾਲ 2012-13 ਦੌਰਾਨ ਬੀ.ਓ.ਟੀ. ਅਧਾਰ ਤੇ 10 ਮੀਟਰ ਚੌੜਾ ਕਰਨ ਦੀ ਤਜਵੀਜ਼ ਸੀ ਪ੍ਰੰਤੂ ਬਿਡਜ ਨਾ ਆਉਣ ਕਾਰਨ ਹੁਣ ਇਸ ਸੜਕ ਨੂੰ ਚੌੜਾ ਕਰਨ ਸਬੰਧੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ। ਇਸ ਸੜਕ ਤੇ ਪੈਂਦੇ ਪਿੰਡ ਨਾਗੋਕੇ ਘਰਾਟ ਤੋਂ ਖਡੂਰ ਸਾਹਿਬ-ਗੋਇੰਦਵਾਲ ਸਾਹਿਬ ਰੋਡ ਕਰਾਸਿੰਗ ਤੱਕ 5.30 ਕਿਲੋਮੀਟਰ ਸੜਕ ਦੀ ਨਵੀਂ ਉਸਾਰੀ ਦਾ ਕੰਮ ਅਵਾਰਡ ਕੀਤਾ ਜਾ ਚੁੱਕਾ ਹੈ। ਇਹ ਕੰਮ ਦਸੰਬਰ 2016 ਤੱਕ ਮੁਕੰਮਲ ਹੋ ਜਾਵੇਗਾ।

**ਸਰਦਾਰ ਮਨਜੀਤ ਸਿੰਘ ਮੀਆਂਵਿੰਡ:** ਸਪਲੀਮੈਂਟਰੀ ਸਰ। ਸਰ, ਇਹ ਜਿਹੜੀ ਸੜਕ ਹੈ ਇਹ ਰਈਆ ਤੋਂ ਹਰੀਕੇ ਮੇਨ ਰੋਡ ਉਤੇ ਚੜ੍ਹਦੀ ਹੈ । ਇਸ ਨੂੰ ਬਣਾਉਣ ਦੀ ਤਜਵੀਜ਼ ਸੀ ਤੇ ਇਸ ਦੇ ਉਤੇ ਅੰਮ੍ਰਿਤਸਰ ਦੀ ਬੜੀ ਵੱਡੀ ਟਰੈਫਿਕ ਪੈਂਦੀ ਸੀ ਤੇ ਇਸ ਨੂੰ ਡਾਈਵਰਟ ਕਰਨ ਵਾਸਤੇ ਸੀ.ਐਮ.ਸਾਹਿਬ ਨੇ

ਪਲਾਨ ਬਣਾਇਆ ਸੀ ਕਿ ਰਈਆ ਤੋਂ ਹਰੀਕੇ ਤੱਕ ਸੜਕ ਬਣ ਜਾਵੇ। ਸਰ, ਇਹ ਖਡੂਰ ਸਾਹਿਬ ਤੋਂ ਹਰੀਕੇ ਮੇਨ ਰੋਡ ਤੱਕ ਬਣ ਗਈ ਹੈ ਤੇ ਅਗਲੀ ਬਾਰੇ ਵੀ ਮੰਤਰੀ ਸਾਹਿਬ ਨੇ ਦੱਸ ਦਿੱਤਾ ਹੈ ਕਿ 5.30 ਕਿਲੋਮੀਟਰ ਹੈ ਇਸ ਦੀ ਨਵੀਂ ਉਸਾਰੀ ਦਾ ਕੰਮ ਐਵਾਰਡ ਹੋ ਚੁੱਕਾ ਹੈ। ਸਰ, 10 ਕੁ ਕਿਲੋਮੀਟਰ ਸੜਕ ਹੋਰ ਬਣਨ ਵਾਲੀ ਰਹਿੰਦੀ ਹੈ ਤੇ ਜੇ ਇਹ ਬਣ ਜਾਵੇ ਤਾਂ ਜ਼ਿਆਦਾ ਟਰੈਫਿਕ ਇਧਰਲੇ ਪਾਸੇ ਡਾਈਵਰਟ ਹੋ ਸਕਦੀ ਹੈ । ਸਪੀਕਰ ਸਾਹਿਬ, ਇਹ ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੇ ਕੀ ਕਾਰਨ ਹਨ, ਕੋਈ ਬਿਡਜ ਲੈਣ ਵਾਸਤੇ ਕਿਉਂ ਨਹੀਂ ਆਇਆ? ਕੀ ਇਸ ਉਤੇ ਦੁਬਾਰਾ ਕੁਝ ਕਰਨਗੇ?

**ਮੰਤਰੀ:** ਸਪੀਕਰ ਸਾਹਿਬ, ਅਸੀਂ ਤਾਂ ਦੋ ਵਾਰੀ ਬਿਡਜ ਦਿੱਤੀਆਂ ਸਨ, ਦੋਨੋਂ ਵਾਰੀ ਕੋਈ ਆਇਆ ਨਹੀਂ ਫਿਰ ਪੀ.ਆਈ.ਡੀ.ਬੀ. ਨੂੰ ਵੀ ਲੈਟਰ ਲਿਖਿਆ ਸੀ, ਉਨ੍ਹਾਂ ਨੇ ਵੀ ਇਹ ਕਾਰਵਾਈ ਕਰਨ ਤੇ ਰੋਕ ਲਗਾ ਦਿੱਤੀ ਹੈ । ਇਸ ਕਰਕੇ ਹਾਲ ਦੀ ਘੜੀ ਇਸ ਪ੍ਰਾਜੈਕਟ ਉਤੇ ਕੋਈ ਕਾਰਵਾਈ ਨਹੀਂ ਕੀਤੀ ਜਾ ਸਕਦੀ।

-----------

## ਰਾਜ ਵਿੱਚ ਚਲਾਏ ਜਾ ਰਹੇ ਡੀਟੌਕਸੀਫਿਕੇਸ਼ਨ ਅਤੇ ਡਰੱਗ ਰੀਹੈਬਲੀਟੇਸ਼ਨ ਸੈਂਟਰਾਂ ਦੀ ਗਿਣਤੀ

***2449. ਸ਼੍ਰੀ ਸੁੰਦਰ ਸ਼ਾਮ ਅਰੋੜਾ:** ਕੀ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

(ੳ) ਰਾਜ ਵਿੱਚ ਨਸ਼ੀਲੇ ਪਦਾਰਥਾਂ ਦਾ ਸੇਵਨ ਕਰਨ ਵਾਲਿਆਂ ਵਾਸਤੇ ਚਲਾਏ ਜਾ ਰਹੇ ਡੀਟੌਕਸੀਫਿਕੇਸ਼ਨ ਸੈਂਟਰਾਂ ਦੀ ਗਿਣਤੀ ਕਿੰਨੀ ਹੈ?

(ਅ) ਉਪਰੋਕਤ ਸੈਂਟਰਾਂ ਵਿੱਚ ਕਿੰਨੇ ਮਰੀਜਾਂ ਨੇ ਲਾਭ ਉਠਾਇਆ ?;

(ੲ) ਉਪਰੋਕਤ ਸੈਂਟਰਾਂ ਤੇ ਕਿੰਨਾ ਖਰਚਾ ਆਇਆ ਹੈ ਅਤੇ ਸਾਲ 2015 ਵਿੱਚ ਦਵਾਈਆਂ ਅਤੇ ਤਨਖਾਹਾਂ ਤੇ ਕੁੱਲ ਕਿੰਨਾ ਖਰਚਾ ਆਇਆ ਹੈ?

(ਸ) ਰਾਜ ਵਿੱਚ ਡੀਟੌਕਸੀਫਾਈ ਹੋ ਚੁੱਕੇ ਮਰੀਜ਼ਾਂ ਦੀ ਵਾਸਤੇ ਬਣਾਏ ਗਏ ਡਰੱਗ ਰੀਹੈਬਲੀਟੇਸ਼ਨ ਸੈਂਟਰਾਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਤੇ

[ ਸ਼੍ਰੀ ਸੁੰਦਰ ਸ਼ਾਮ ਅਰੋੜਾ ]

ਕਿੰਨਾ ਖਰਚਾ ਆਇਆ ਅਤੇ ਕਿੰਨੇ ਮਰੀਜ਼ਾਂ ਨੂੰ ਇਨ੍ਹਾਂ ਤੋਂ ਲਾਭ ਹੋਇਆ ਹੈ?

**ਸ਼੍ਰੀ ਸੁਰਜੀਤ ਕੁਮਾਰ ਜਿਆਨੀ:** ਸ਼੍ਰੀਮਾਨ ਜੀ, (ੳ) ਰਾਜ ਵਿੱਚ ਨਸ਼ੀਲੇ ਪਦਾਰਥਾਂ ਦਾ ਸੇਵਨ ਕਰਨ ਵਾਲਿਆਂ ਵਾਸਤੇ 23 ਸਰਕਾਰੀ ਡੀਟੌਕਸੀਫਿਕੇਸ਼ਨ ਸੈਂਟਰ (ਨਸ਼ਾ ਮੁਕਤੀ ਕੇਂਦਰ) ਇਸ ਸਮੇਂ ਕੰਮ ਕਰ ਰਹੇ ਹਨ। ਜਿਨ੍ਹਾਂ ਦੀ ਸੂਚੀ ਅਨੁਲੱਗ-ੳ ਤੇ ਉਪਲੱਬਧ ਹੈ।

ਉਪਰੋਕਤ ਤੋਂ ਇਲਾਵਾ 50 ਬਿਸਤਰਿਆਂ ਵਾਲੇ ਮਾਡਲ ਨਸ਼ਾ ਛਡਾਊ ਕੇਂਦਰ ਅੰਮ੍ਰਿਤਸਰ, ਪਟਿਆਲਾ, ਫਰੀਦਕੋਟ ਅਤੇ ਜਲੰਧਰ ਵਿਖੇ ਕੰਮ ਕਰ ਰਹੇ ਹਨ, ਜੋ ਕਿ ਸਰਕਾਰੀ ਮੈਡੀਕਲ ਕਾਲਜਾਂ ਦੀ ਦੇਖ-ਰੇਖ ਵਿੱਚ ਕੰਮ ਕਰ ਰਹੇ ਹਨ।

(ਅ) ਸਾਲ 2013, 2014 ਅਤੇ 2015 ਦੌਰਾਨ ਰਾਜ ਵਿੱਚ ਕ੍ਰਮਵਾਰ 58561, 302617 ਅਤੇ 182043 ਨੌਜਵਾਨਾਂ ਦਾ ਸਰਕਾਰੀ ਨਸ਼ਾ ਛੁਡਾਊ ਕੇਂਦਰਾਂ ਵਿੱਚ ਓ.ਪੀ.ਡੀ. ਵਿੱਚ ਇਲਾਜ ਕੀਤਾ ਗਿਆ ਅਤੇ ਕ੍ਰਮਵਾਰ 5212, 8446 ਅਤੇ 7792 ਨੌਜਵਾਨ ਸਰਕਾਰੀ ਨਸ਼ਾ ਛੁਡਾਊ ਕੇਂਦਰਾਂ ਵਿੱਚ ਦਾਖਲ ਰਹੇ ਹਨ।

(ੲ) ਉਪਰੋਕਤ ਨਸ਼ਾ ਛਡਾਊ ਕੇਂਦਰਾਂ ਨੂੰ ਬਣਾਉਣ ਲਈ ਤਕਰੀਬਨ 27.05 ਕਰੋੜ ਰੁਪਏ ਦਾ ਖਰਚਾ ਆਇਆ ਹੈ ਅਤੇ ਇਸ ਤੋਂ ਇਲਾਵਾ ਬੁਨਿਆਦੀ ਢਾਂਚੇ ਤਿਆਰ ਕਰਨ ਉੱਤੇ 46 ਲੱਖ ਰੁਪਏ ਦਾ ਖਰਚਾ ਆਇਆ ਹੈ।

ਸਾਲ 2015 ਵਿੱਚ 43,21,413/- ਰੁਪਏ ਦਵਾਈਆਂ ਤੇ ਅਤੇ 3,20,68,899/- ਰੁਪਏ ਦਾ ਤਨਖਾਹਾਂ ਤੇ ਖਰਚਾ ਆਇਆ ਹੈ।

(ਸ) ਰਾਜ ਵਿੱਚ ਡੀਟੌਕਸੀਫਾਈ ਹੋ ਚੁੱਕੇ ਮਰੀਜ਼ਾਂ ਦੇ ਵਾਸਤੇ 22 ਡਰੱਗ ਰੀਹੈਬਲੀਟੇਸ਼ਨ ਸੈਂਟਰ (ਮੁੜ ਵਸੇਬਾ ਕੇਂਦਰ) ਬਣਾਏ ਗਏ ਹਨ ਜਿਨ੍ਹਾਂ ਦੀ ਸੂਚੀ ਅਨੁਲੱਗ-ਅ ਤੇ ਉਪਲੱਬਧ ਹੈ। ਇਨ੍ਹਾਂ ਮੁੜ ਵਸੇਬਾ ਕੇਂਦਰਾਂ ਨੂੰ ਬਣਾਉਣ ਲਈ ਤਕਰੀਬਨ 61.89 ਕਰੋੜ ਰੁਪਏ ਦਾ ਖਰਚਾ ਆਇਆ ਹੈ ਅਤੇ ਇਸ ਤੋਂ ਇਲਾਵਾ ਬੁਨਿਆਦੀ ਢਾਂਚੇ ਤਿਆਰ ਕਰਨ ਉਤੇ ਤਕਰੀਬਨ 1.97 ਕਰੋੜ ਰੁਪਏ ਦਾ ਖਰਚਾ ਆਇਆ ਹੈ।

ਹੁਣ ਤੱਕ ਕੁੱਲ 667 ਮਰੀਜ਼ ਇਨ੍ਹਾਂ ਮੁੜ ਵਸੇਬਾ ਕੇਂਦਰਾਂ ਵਿੱਚ ਸੇਵਾਵਾਂ ਲੈ ਚੁੱਕੇ ਹਨ।

## ਅਨੁਲੱਗ-ੳ

## ਸਰਕਾਰੀ ਡਰੱਗ ਡੀ-ਐਡੀਕਸ਼ਨ ਸੈਂਟਰਾਂ ਦੀ ਸਥਿਤੀ

| ਲੜੀ ਨੰ: | ਸੈਂਟਰਾਂ ਦੇ ਨਾਮ | ਬੈੱਡ ਯੋਗਤਾ | ਕੰਮ ਕਰਨ ਦੀ ਸਥਿਤੀ |
|---|---|---|---|
| 1 | ਸਿਵਲ ਹਸਪਤਾਲ ਫਿਰੋਜ਼ਪੁਰ | 10 | ਕੰਮ ਕਰ ਰਿਹਾ ਹੈ। |
| 2 | ਐਸ.ਡੀ.ਐਚ. ਬਟਾਲਾ | 10 | ਕੰਮ ਕਰ ਰਿਹਾ ਹੈ। |
| 3 | ਸਿਵਲ ਹਸਪਤਾਲ ਹੁਸ਼ਿਆਰਪੁਰ | 10 | ਕੰਮ ਕਰ ਰਿਹਾ ਹੈ। |
| 4 | ਸਿਵਲ ਹਸਪਤਾਲ ਕਪੂਰਥਲਾ | 25 | ਕੰਮ ਕਰ ਰਿਹਾ ਹੈ। |
| 5 | ਪੀ.ਐਚ.ਸੀ. ਖਿਆਲਾ ਕਲਾਂ | 10 | ਕੰਮ ਕਰ ਰਿਹਾ ਹੈ। |
| 6 | ਸਿਵਲ ਹਸਪਤਾਲ ਤਰਨ-ਤਾਰਨ | 15 | ਕੰਮ ਕਰ ਰਿਹਾ ਹੈ। |
| 7 | ਐਸ.ਡੀ.ਐਚ. ਪੱਟੀ | 10 | ਕੰਮ ਕਰ ਰਿਹਾ ਹੈ। |
| 8 | ਸਿਵਲ ਹਸਪਤਾਲ ਸੰਗਰੂਰ | 10 | ਕੰਮ ਕਰ ਰਿਹਾ ਹੈ। |
| 9 | ਸਿਵਲ ਹਸਪਤਾਲ ਗੁਰਦਾਸਪੁਰ | 10 | ਕੰਮ ਕਰ ਰਿਹਾ ਹੈ। |
| 10 | ਸਿਵਲ ਹਸਪਤਾਲ ਬਰਨਾਲਾ | 10 | ਕੰਮ ਕਰ ਰਿਹਾ ਹੈ। |
| 11 | ਸਿਵਲ ਹਸਪਤਾਲ ਲੁਧਿਆਣਾ | 10 | ਕੰਮ ਕਰ ਰਿਹਾ ਹੈ। |
| 12 | ਐਸ.ਡੀ.ਐਚ. ਜਗਰਾਓਂ | 10 | ਕੰਮ ਕਰ ਰਿਹਾ ਹੈ। |
| 13 | ਸਿਵਲ ਹਸਪਤਾਲ ਪਠਾਨਕੋਟ | 10 | ਕੰਮ ਕਰ ਰਿਹਾ ਹੈ। |
| 14 | ਐਸ.ਡੀ.ਐਚ. ਰਾਜਪੁਰਾ | 10 | ਕੰਮ ਕਰ ਰਿਹਾ ਹੈ। |
| 15 | ਬਾਦਲ (ਮੁਕਤਸਰ ਸਾਹਿਬ) | 10 | ਕੰਮ ਕਰ ਰਿਹਾ ਹੈ। |
| 16 | ਐਸ.ਡੀ.ਐਚ. ਅਬੋਹਰ | 10 | ਕੰਮ ਕਰ ਰਿਹਾ ਹੈ। |
| 17 | ਸਰਹਾਲੀ | 08 | ਕੰਮ ਕਰ ਰਿਹਾ ਹੈ। |
| 18 | ਐਸ.ਡੀ.ਐਚ. ਮਲੋਟ | 10 | ਕੰਮ ਕਰ ਰਿਹਾ ਹੈ। |
| 19 | ਸਿਵਲ ਹਸਪਤਾਲ ਐਸ.ਏ.ਐਸ ਨਗਰ | 10 | ਕੰਮ ਕਰ ਰਿਹਾ ਹੈ। |

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

| | | | |
|---|---|---|---|
| 20 | ਐਸ.ਡੀ.ਐਚ ਫਤਿਹਗੜ੍ਹ ਸਾਹਿਬ | 10 | ਕੰਮ ਕਰ ਰਿਹਾ ਹੈ। |
| 21 | ਐਸ.ਡੀ.ਐਚ. ਫਗਵਾੜਾ | 10 | ਕੰਮ ਕਰ ਰਿਹਾ ਹੈ। |
| 22 | ਫਾਜਿਲਕਾ | 10 | ਕੰਮ ਕਰ ਰਿਹਾ ਹੈ। |
| 23 | ਰੂਪਨਗਰ | 10 | ਕੰਮ ਕਰ ਰਿਹਾ ਹੈ। |
| 24 | ਐਸ.ਡੀ.ਐਚ. ਤਲਵੰਡੀ ਸਾਬੋ | 20 | ਸਟਾਫ ਅਤੇ ਬਿਲਡਿੰਗ ਉਪਲੱਬਧ ਹਨ। ਸਰਕਾਰ ਮਨੋਰੋਗ ਵਿਸ਼ੇਸ਼ਗ ਰੱਖ ਰਹੀ ਹੈ। ਫਿਲਹਾਲ ਕੰਮ ਨਹੀਂ ਕਰ ਰਹੇ। |
| 25 | ਐਸ.ਡੀ.ਐਚ. ਦਸੂਹਾ | 10 | |
| 26 | ਐਸ.ਡੀ.ਐਚ. ਬਲਾਚੌਰ | 10 | |
| 27 | ਐਸ.ਡੀ.ਐਚ. ਮਲੇਰਕੋਟਲਾ | 10 | |
| 28 | ਅਨੰਦਪੁਰ ਸਾਹਿਬ | 10 | |
| 29 | ਨੂਰ ਮਹਿਲ | 10 | |
| 30 | ਸਮਰਾਲਾ | 10 | |
| 31 | ਸਿਵਲ ਸਰਜਨ ਬਠਿੰਡਾ | 25 | |
| 32 | ਨਰੋਟ ਜੈਮਲ ਸਿੰਘ | 10 | |

## ਅਨੁਲੱਗ-ਅ

## ਸਰਕਾਰੀ ਡਰੱਗ ਮੁੜ ਵਸੇਬਾ ਕੇਂਦਰਾਂ ਦੀ ਸਥਿਤੀ

| ਲੜੀ ਨੰ: | ਸੈਂਟਰਾਂ ਦੇ ਨਾਮ | ਬੈੱਡ ਯੋਗਤਾ | ਕੰਮ ਕਰਨ ਦੀ ਸਥਿਤੀ |
|---|---|---|---|
| 1 | ਅੰਮ੍ਰਿਤਸਰ | 50 | ਕੰਮ ਕਰ ਰਿਹਾ ਹੈ। |
| 2 | ਫਿਰੋਜ਼ਪੁਰ | 50 | ਕੰਮ ਕਰ ਰਿਹਾ ਹੈ। |
| 3 | ਹੁਸ਼ਿਆਰਪੁਰ | 50 | ਕੰਮ ਕਰ ਰਿਹਾ ਹੈ। |
| 4 | ਮਾਨਸਾ | 50 | ਕੰਮ ਕਰ ਰਿਹਾ ਹੈ। |
| 5 | ਮੋਗਾ | 50 | ਕੰਮ ਕਰ ਰਿਹਾ ਹੈ। |
| 6 | ਪਟਿਆਲਾ | 50 | ਕੰਮ ਕਰ ਰਿਹਾ ਹੈ। |
| 7 | ਬਠਿੰਡਾ | 50 | ਕੰਮ ਕਰ ਰਿਹਾ ਹੈ। |
| 8 | ਫਤਿਹਗੜ੍ਹ ਸਾਹਿਬ | 50 | ਕੰਮ ਕਰ ਰਿਹਾ ਹੈ। |
| 9 | ਕਪੂਰਥਲਾ | 50 | ਕੰਮ ਕਰ ਰਿਹਾ ਹੈ। |

| | | | |
|---|---|---|---|
| 10 | ਜਲੰਧਰ | 50 | ਕੰਮ ਕਰ ਰਿਹਾ ਹੈ। |
| 11 | ਤਰਨ-ਤਾਰਨ | 50 | ਕੰਮ ਕਰ ਰਿਹਾ ਹੈ। |
| 12 | ਐਸ.ਏ.ਐਸ.ਨਗਰ | 50 | ਕੰਮ ਕਰ ਰਿਹਾ ਹੈ। |
| 13 | ਬਰਨਾਲਾ | 50 | ਕੰਮ ਕਰ ਰਿਹਾ ਹੈ। |
| 14 | ਫਰੀਦਕੋਟ | 50 | ਕੰਮ ਕਰ ਰਿਹਾ ਹੈ। |
| 15 | ਸੰਗਰੂਰ | 50 | ਫਿਲਹਾਲ ਸ਼ੁਰੂ ਨਹੀਂ ਹੋਇਆ। |
| 16 | ਤਰਨ-ਤਾਰਨ(ਪੱਟੀ) | 50 | ਫਿਲਹਾਲ ਸ਼ੁਰੂ ਨਹੀਂ ਹੋਇਆ। |
| 17 | ਮੁਕਤਸਰ ਸਾਹਿਬ | 50 | ਫਿਲਹਾਲ ਸ਼ੁਰੂ ਨਹੀਂ ਹੋਇਆ। |
| 18 | ਗੁਰਦਾਸਪੁਰ | 50 | ਫਿਲਹਾਲ ਸ਼ੁਰੂ ਨਹੀਂ ਹੋਇਆ। |
| 19 | ਫਾਜਿਲਕਾ | 50 | ਫਿਲਹਾਲ ਸ਼ੁਰੂ ਨਹੀਂ ਹੋਇਆ। |
| 20 | ਲੁਧਿਆਣਾ | 50 | ਫਿਲਹਾਲ ਸ਼ੁਰੂ ਨਹੀਂ ਹੋਇਆ। |
| 21 | ਰੂਪਨਗਰ | 50 | ਫਿਲਹਾਲ ਸ਼ੁਰੂ ਨਹੀਂ ਹੋਇਆ। |
| 22 | ਐਸ.ਬੀ.ਐਸ ਨਗਰ | 50 | ਫਿਲਹਾਲ ਸ਼ੁਰੂ ਨਹੀਂ ਹੋਇਆ। |

ਨੋਟ: ਲੜੀ ਨੰ: 15 ਤੋਂ 22 ਤੱਕ ਦੇ ਸੈਂਟਰ ਜਲਦੀ ਹੀ ਕੰਮ ਕਰਨਾ ਸ਼ੂਰੂ ਕਰ ਦੇਣਗੇ।

**ਸ਼੍ਰੀ ਸੁੰਦਰ ਸ਼ਾਮ ਅਰੋੜਾ :** ਸਪਲੀਮੈਂਟਰੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਇਨ੍ਹਾਂ ਨੇ ਸਰਕਾਰੀ ਡਰੱਗ ਡੀ-ਐਡੀਕਸ਼ਨ ਸੈਂਟਰਾਂ ਦੀ ਲਿਸਟ ਦਿੱਤੀ ਹੈ, ਉਸ ਵਿੱਚ ਦਰਸਾਇਆ ਗਿਆ ਹੈ ਕਿ ਕੁੱਲ 32 ਸੈਂਟਰ ਬਣੇ ਹੋਏ ਹਨ ਅਤੇ 23 ਸੈਂਟਰ ਕੰਮ ਕਰ ਰਹੇ ਹਨ ਅਤੇ ਸਰਕਾਰੀ ਡਰੱਗ ਮੁੜ ਵਸੇਬਾ ਕੇਂਦਰ 22 ਬਣੇ ਹੋਏ ਹਨ। ਇਸ ਵਿੱਚ ਇਨ੍ਹਾਂ ਨੇ ਦੱਸਿਆ ਹੈ ਕਿ 700 ਬੈੱਡ (ਲੜੀ ਨੰ: 1 ਤੋਂ 14 ਤੱਕ) ਲਗਾਇਆ ਗਿਆ ਹੈ। ਜਿਹੜੀ ਇਨ੍ਹਾਂ ਨੇ ਅੰਕੜਿਆਂ ਵਿੱਚ ਗਿਣਤੀ ਦਿੱਤੀ ਹੈ, 700 ਬੈੱਡ ਪਿੱਛੇ ਸਿਰਫ਼ 667 ਮਰੀਜ਼ਾਂ ਨੇ ਲਾਭ ਉਠਾਇਆ ਹੈ। ਇਸ ਤਰ੍ਹਾਂ ਇਨ੍ਹਾਂ ਸੈਂਟਰਾਂ ਵਿੱਚ ਇੱਕ ਬੈੱਡ ਪਿੱਛੇ ਇੱਕ ਮਰੀਜ਼ ਦੀ ਐਵਰੇਜ਼ ਵੀ ਨਹੀਂ ਆਉਂਦੀ? ਇਸ ਦਾ ਕੀ ਕਾਰਨ ਹੈ ਕਿ ਉਥੇ ਮਰੀਜ਼ ਘੱਟ ਹਨ?

**ਮੰਤਰੀ :** ਸਪੀਕਰ ਸਾਹਿਬ, ਇਸ ਵਾਸਤੇ ਸਰਕਾਰ ਵਧਾਈ ਦੀ ਪਾਤਰ

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਨਸ਼ਿਆਂ ਬਾਰੇ ਵੈਸੇ ਹੀ ਸ਼ੋਰ ਮਚਾਇਆ ਹੋਇਆ ਸੀ ਜਦ ਕਿ ਇੰਨਾ ਨਸ਼ਾ ਪੰਜਾਬ ਵਿੱਚ ਨਹੀਂ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪ੍ਰਾਰਥਨਾ ਕਰਦਾ ਹਾਂ ਕਿ ਨਸ਼ੇ ਦੇ ਵਿਰੁੱਧ ਇਹ ਸਾਡਾ ਸਾਥ ਦੇਣ ਤਾਂ ਕਿ ਬਾਦਲ ਸਾਹਿਬ ਦੀ ਜਿਹੜੀ ਇੱਛਾ ਹੈ ਕਿ ਪੰਜਾਬ ਨੂੰ ਨਸ਼ਾ ਮੁਕਤ ਕੀਤਾ ਜਾਵੇ, ਉਹ ਪੂਰੀ ਹੋ ਸਕੇ। ਇਹ ਅੱਜ ਸਾਡੀ ਸਾਰਿਆਂ ਦੀ ਇੱਛਾ ਹੈ ਕਿ ਪੰਜਾਬ ਨਸ਼ਾ ਮੁਕਤ ਹੋਣਾ ਚਾਹੀਦਾ ਹੈ। ਇਹ ਤਾਂ ਅੱਛੀ ਗੱਲ ਹੈ, ਅਸੀਂ ਤਾਂ ਚਾਹੁੰਦੇ ਹਾਂ ਕਿ ਬੱਚੇ ਨਸ਼ਾ ਨਾ ਹੀ ਕਰਨ ਅਤੇ ਉਨ੍ਹਾਂ ਨੂੰ ਇਨ੍ਹਾਂ ਸੈਂਟਰਾਂ ਵਿੱਚ ਨਾ ਆਉਣਾ ਪਵੇ। ਇਹ ਅਸੀਂ ਸਾਰੇ ਪ੍ਰਮਾਤਮਾ ਨੂੰ ਪ੍ਰਾਰਥਨਾ ਕਰਦੇ ਹਾਂ।

**ਮਾਨਯੋਗ ਸਪੀਕਰ:** ਉਹ ਪੁੱਛਣਾ ਚਾਹੁੰਦੇ ਹਨ ਕਿ ਇਸ ਦੇ ਰੀਜ਼ਨ ਦੱਸੇ ਜਾਣ ਕਿ ਮਰੀਜ਼ ਕਿਉਂ ਘੱਟ ਆਏ ਹਨ। ਕੀ ਕੋਈ ਅਜਿਹੀ ਗੱਲ ਹੈ?

**ਮੰਤਰੀ :** ਮੈਂ ਜਵਾਬ ਦੇ ਦਿੱਤਾ ਹੈ ਜੀ। ਜਿੰਨਾ ਇਨ੍ਹਾਂ ਸਾਰਿਆਂ ਨੇ ਸ਼ੋਰ ਮਚਾਇਆ ਹੋਇਆ ਹੈ, ਉਤਨੇ ਲੋਕ ਪੰਜਾਬ ਵਿੱਚ ਨਸ਼ੇ ਦੇ ਆਦੀ ਨਹੀਂ ਹਨ। ਜਦੋਂ ਨਸ਼ਿਆਂ ਦੇ ਆਦੀ ਹੀ ਨਹੀਂ ਹਨ ਤਾਂ ਫੇਰ ਮਰੀਜ਼ ਇਨ੍ਹਾਂ ਸੈਂਟਰਾਂ ਵਿੱਚ ਕਿਉਂ ਆਉਣਗੇ?

**ਸ਼੍ਰੀ ਸੁੰਦਰ ਸ਼ਾਮ ਅਰੋੜਾ :** ਸਪੀਕਰ ਸਾਹਿਬ, ਇਹ ਸ਼ਰਾਬ ਨੂੰ ਨਸ਼ਾ ਨਹੀਂ ਮੰਨਦੇ, ਇਹ ਕਹਿੰਦੇ ਹਨ ਕਿ ਲੋਕ ਉਹ ਪੀ ਲਿਆ ਕਰਨ। (ਹਾਸਾ) ਸਪੀਕਰ ਸਾਹਿਬ, ਇਸ ਸਬੰਧ ਵਿੱਚ ਮੇਰੀ ਸਪਲੀਮੈਂਟਰੀ ਹੈ ਕਿ ਜਿਹੜੀ ਇਨ੍ਹਾਂ ਨੇ ਓ.ਪੀ.ਡੀ. ਵਿੱਚ ਇਲਾਜ ਕਰਵਾਉਣ ਵਾਲਿਆਂ ਦੀ ਲੱਖਾਂ ਵਿੱਚ ਗਿਣਤੀ ਦਿੱਤੀ ਹੈ, ਇੱਥੇ ਡਾਕਟਰ ਸਿੱਧੂ ਜੀ ਵੀ ਬੈਠੇ ਹਨ, ਉਹ ਇਸ ਬਾਰੇ ਜ਼ਿਆਦਾ ਜਾਣਦੇ ਹਨ ਕਿ ਜਿਹੜੇ ਮਰੀਜ਼ ਉਨ੍ਹਾਂ ਸੈਂਟਰਾਂ ਤੋਂ ਇਲਾਜ ਕਰਵਾ ਕੇ ਆਉਂਦੇ ਹਨ, ਉਨ੍ਹਾਂ ਨੂੰ ਮੁੜ ਵਸੇਬਾ ਕੇਂਦਰਾਂ ਵਿੱਚ ਜਾਣਾ ਜ਼ਰੂਰੀ ਹੁੰਦਾ ਹੈ, ਅਜਿਹਾ ਕਰਨਾ ਲਾਜ਼ਮੀ ਹੁੰਦਾ ਹੈ ਤਾਂ ਹੀ ਉਨ੍ਹਾਂ ਮਰੀਜ਼ਾਂ ਦਾ ਨਸ਼ਾ ਛੁੱਟ ਸਕਦਾ ਹੈ। ਜਿਹੜੇ ਹਜ਼ਾਰਾਂ ਲੋਕ ਇਨ੍ਹਾਂ ਸੈਂਟਰਾਂ ਤੋਂ ਓ.ਪੀ.ਡੀ. ਵਿੱਚ ਤਾਂ ਇਲਾਜ ਕਰਵਾ ਕੇ ਆ ਗਏ ਪਰ ਉਹ ਮੁੜ ਵਸੇਬਾ ਕੇਂਦਰਾਂ ਵਿੱਚ ਕਿਉਂ ਨਹੀਂ ਗਏ? ਇਸ ਦੇ ਕੀ ਕਾਰਨ ਸੀ ਅਤੇ ਉਥੇ ਕਿਹੜੀਆਂ ਚੀਜ਼ਾਂ ਦੀ ਘਾਟ ਹੈ ਕਿ ਉਥੇ ਪੇਸ਼ੈਂਟ ਪਹੁੰਚਦਾ ਨਹੀਂ ਹੈ?

**ਮਾਨਯੋਗ ਸਪੀਕਰ :** ਉਹ ਕੀ ਦੱਸਣ ਕਿ ਮਰੀਜ਼ ਮੁੜ ਵਸੇਬਾ ਕੇਂਦਰਾਂ

ਵਿੱਚ ਵਾਪਸ ਕਿਉਂ ਨਹੀਂ ਗਏ?

**ਮੰਤਰੀ :** ਸਪੀਕਰ ਸਾਹਿਬ, ਜਿਹੜੇ ਇਹ ਕੇਂਦਰ ਹਨ, ਉਥੇ ਓ.ਪੀ.ਡੀ. ਹੁੰਦੀ ਹੈ। ਜਿਹੜੇ ਮੈਂ 23 ਨਸ਼ਾ ਛਡਾਊ ਕੇਂਦਰ ਦੱਸੇ ਹਨ, ਹਰੇਕ ਵਿੱਚ 10-10 ਬੈੱਡ ਹਨ। ਉਨ੍ਹਾਂ ਵਿੱਚ ਜਿਹੜੇ ਮਰੀਜ਼ ਆਉਂਦੇ ਹਨ, ਉਨ੍ਹਾਂ ਦਾ ਉਥੇ ਹੀ ਇਲਾਜ ਹੋ ਜਾਂਦਾ ਹੈ ਅਤੇ ਉਹ ਸੰਤੁਸ਼ਟ ਹੋ ਕੇ ਚਲੇ ਜਾਂਦੇ ਹਨ। ਉਨ੍ਹਾਂ ਨੂੰ ਡਰੱਗ ਮੁੜ ਵਸੇਬਾ ਕੇਂਦਰਾਂ ਤੱਕ ਜਾਣ ਦੀ ਲੋੜ ਹੀ ਨਹੀਂ ਪੈਂਦੀ ਅਤੇ ਜਿਨ੍ਹਾਂ ਨੂੰ ਲੋੜ ਪੈਂਦੀ ਹੈ, ਉਹ ਉਥੇ ਤੱਕ ਭੇਜ ਦਿੱਤੇ ਜਾਂਦੇ ਹਨ।

**ਸ਼੍ਰੀ ਸੁੰਦਰ ਸ਼ਾਮ ਅਰੋੜਾ:** ਸਰ, ਮੈਂ ਪੁੱਛਣਾ ਇਹੀ ਚਾਹੁੰਦਾ ਹਾਂ ਕਿ ਇਨ੍ਹਾਂ ਵਿੱਚ ਜਾਣ ਤੋਂ ਬਗੈਰ ਅਗਰ ਓ.ਪੀ.ਡੀ. ਰਾਹੀਂ ਹੀ ਨਸ਼ਾ ਠੀਕ ਹੁੰਦਾ ਹੋਵੇ, ਤੁਸੀਂ ਓ.ਪੀ.ਡੀ. ਵਿੱਚ ਇਲਾਜ ਕਰਵਾਉਣ ਵਾਲਿਆਂ ਦੀ ਲੱਖਾਂ ਵਿੱਚ ਗਿਣਤੀ ਦੇ ਦਿੱਤੀ, ਫਿਰ ਤਾਂ ਪੰਜਾਬ ਵਿੱਚ ਨਸ਼ਾ ਹੀ ਖਤਮ ਹੋ ਜਾਵੇ, ਫਿਰ ਇਹ ਮੁੜ ਵਸੇਬਾ ਕੇਂਦਰਾਂ ਤੇ ਇੰਨੇ ਕਰੋੜ ਰੁਪਏ ਲਗਾਉਣ ਦੀ ਲੋੜ ਕੀ ਹੈ? ਸਰ, ਹੁਸ਼ਿਆਰਪੁਰ ਵਿੱਚ 50 ਬਿਸਤਰਿਆਂ ਦਾ ਇੱਕ ਮੁੜ ਵਸੇਬਾ ਸੈਂਟਰ ਬਣਾਇਆ ਗਿਆ ਅਤੇ ਸੀ.ਐਮ. ਸਾਹਿਬ ਨੇ ਉਦਘਾਟਨ ਕੀਤਾ, ਕੇਂਦਰੀ ਵਜ਼ੀਰ ਵੀ ਆਏ। ਉਥੇ 10 ਬਿਸਤਰੇ ਲਗਾਏ ਗਏ ਅਤੇ ਮਰੀਜ਼ ਦੋ ਵੀ ਨਹੀਂ ਹੁੰਦੇ।

**ਮਾਨਯੋਗ ਸਪੀਕਰ:** ਜੇ ਮਰੀਜ਼ ਆਉਣਗੇ ਤਾਂ ਹੀ ਇਲਾਜ ਕਰਨਗੇ, ਜੇ ਮਰੀਜ਼ ਹੀ ਨਾ ਆਏ ਫਿਰ ਇਹ ਕੀ ਕਰ ਸਕਦੇ ਹਨ। (ਵਿਘਨ)(ਸ਼ੋਰ) ਨਹੀਂ ਜੀ। ਬੈਠ ਜਾਉ ਜੀ। ਅਗਲਾ ਸਵਾਲ।

--------

## ਲਿੰਕ ਸੜਕ ਦੀ ਮੁਰੰਮਤ ਕਰਨਾ

**ਮਾਨਯੋਗ ਸਪੀਕਰ:** ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ ਜੀ ਨੇ ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ਨੂੰ ਆਪਣਾ ਸਵਾਲ ਪੇਸ਼ ਕਰਨ ਲਈ ਆਥੋਰਾਈਜ ਕੀਤਾ ਹੈ । ਹਾਂ ਜੀ। ਰੰਧਾਵਾ ਜੀ।

***2494. ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ (ਸਰਦਾਰ ਸੁਖਜਿੰਦਰ ਸਿੰਘ ਵੱਲੋਂ ਪੇਸ਼ ਕੀਤਾ ਗਿਆ) :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

(ੳ) ਹਲਕਾ ਰਾਜਾਸਾਂਸੀ ਵਿੱਚ ਲੋਪੋਕੇ ਅਜਨਾਲਾ ਮੁੱਖ ਸੜਕ ਤੋਂ ਭਿੰਡੀ ਔਲਖ

[ ਸਰਦਾਰ ਸੁਖਜਿੰਦਰ ਸਿੰਘ ]

ਕਲਾਂ ਅਤੇ ਭਿੰਡੀ ਸੈਦਾਂ ਤੋਂ ਸ਼ਾਹਪੁਰ ਤੱਕ ਲਿੰਕ ਸੜਕ ਕਦੋਂ ਬਣਾਈ ਗਈ ਸੀ;

(ਅ) ਕੀ ਇਹ ਠੀਕ ਹੈ ਕਿ ਇਸ ਸਮੇਂ ਉਕਤ ਲਿੰਕ ਸੜਕਾਂ ਦੀ ਹਾਲਤ ਖਸਤਾ ਹੈ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਦੀ ਮੁਰੰਮਤ ਕਦੋਂ ਤੱਕ ਕਰਵਾਈ ਜਾਵੇਗੀ ?

**ਸਰਦਾਰ ਤੋਤਾ ਸਿੰਘ :** (ੳ) ਹਲਕਾ ਰਾਜਾਸਾਂਸੀ ਵਿੱਚ ਲੋਪੋਕੇ ਅਜਨਾਲਾ ਮੁੱਖ ਲਿੰਕ ਸੜਕ ਤੋਂ ਭਿੰਡੀ ਔਲਖ ਕਲਾਂ ਤੱਕ ਸੜਕ ਦੀ ਮੁਰੰਮਤ ਲੋਕ ਨਿਰਮਾਣ ਵਿਭਾਗ ਵੱਲੋਂ ਜੂਨ 2012 ਵਿੱਚ ਕੀਤੀ ਗਈ ਸੀ ਅਤੇ ਭਿੰਡੀ ਸੈਦਾਂ ਤੋਂ ਸ਼ਾਹਪੁਰ ਲਿੰਕ ਸੜਕ ਪੇਂਡੂ ਵਿਕਾਸ ਤੇ ਪੰਚਾਇਤੀ ਵਿਭਾਗ ਵੱਲੋਂ ਸਾਲ 2013-14 ਵਿੱਚ ਬਣਾਈ ਗਈ ਸੀ।

(ਅ) ਇਨ੍ਹਾਂ ਸੜਕਾਂ ਤੇ ਲੋੜੀਂਦਾ ਪੈਚ ਵਰਕ ਜੂਨ, 2016 ਤੱਕ ਕਰਵਾਇਆ ਜਾਵੇਗਾ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਭਿੰਡੀ ਸੈਦਾਂ ਵਿੱਚ ਜਿਹੜੀ ਸੜਕ ਬਣੀ ਹੈ, ਇਹ ਸਾਲ 2014-15 ਵਿੱਚ ਬਣੀ ਹੈ ਔਰ ਇੱਕ ਸਾਲ ਦੇ ਵਿੱਚ ਹੀ ਟੋਟਲੀ ਡੈਮੇਜ ਹੋ ਗਈ ਹੈ। ਇਨ੍ਹਾਂ ਨੇ ਕਿਹਾ ਹੈ ਕਿ ਸਾਲ 2016 ਵਿੱਚ ਉਥੇ ਪੈਚ ਵਰਕ ਕਰਵਾਇਆ ਜਾਵੇਗਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪੈਚ ਵਰਕ ਕਰਨ ਦੀ ਜ਼ਰੂਰਤ ਕਿਉਂ ਪਈ? ਕੀ ਜਿਹੜਾ ਠੇਕੇਦਾਰ ਸੜਕ ਬਣਾਉਂਦਾ ਹੈ, ਉਸ ਦੀ ਰਿਸਪਾਂਸੀਬਿਲਟੀ ਲਈ ਕੋਈ ਟਾਈਮ ਫਿਕਸ ਕੀਤਾ ਜਾਂਦਾ ਹੈ ਕਿ ਇੰਨੇ ਸਮੇਂ ਵਿੱਚ ਸੜਕ ਟੁੱਟਣ ਲਈ ਉਸ ਦੀ ਰਿਸਪਾਂਸੀਬਿਲਟੀ ਹੋਵੇਗੀ। ਕੀ ਤੁਸੀਂ ਸੜਕ ਟੁੱਟ ਜਾਣ ਲਈ ਉਸ ਦੀ ਰਿਸਪਾਂਸੀਬਿਲਟੀ ਫਿਕਸ ਕਰੋਗੇ? ਕੀ ਇਸ ਦੇ ਵਿੱਚ ਠੇਕੇਦਾਰ ਦਾ ਕਸੂਰ ਹੈ ਜਾਂ ਡਿਪਾਰਟਮੈਂਟ ਦਾ ਹੈ, ਜਿਸ ਨੇ ਉਸ ਦੀ ਚੈਕਿੰਗ ਨਹੀਂ ਕੀਤੀ? ਇਹ ਸੜਕ ਬਹੁਤ ਮਾੜੀ ਬਣੀ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸੜਕ ਟੁੱਟਣ ਤੇ ਠੇਕੇਦਾਰ ਦੁਆਰਾ ਰਿਪੇਅਰ ਕਰਵਾਉਣ ਲਈ ਕਿੰਨਾ ਪੀਰੀਅਡ ਮਿੱਥਿਆ ਜਾਂਦਾ ਹੈ? ਕਿੰਨੇ ਸਮੇਂ ਦੇ ਅੰਦਰ-ਅੰਦਰ ਉਨ੍ਹਾਂ ਨੇ ਰਿਪੇਅਰ ਕਰਨੀ ਹੁੰਦੀ ਹੈ? ਜੇ ਇੱਕ ਸਾਲ ਵਿੱਚ ਹੀ ਸੜਕਾਂ ਟੁੱਟਣ ਲੱਗ ਪਈਆਂ ਤਾਂ ਇਸ ਦੀ ਰਿਸਪਾਂਸੀਬਿਲਟੀ ਕਿਸ ਦੀ ਹੈ? ਕੀ ਤੁਹਾਡੇ ਡਿਪਾਰਟਮੈਂਟ ਦੀ ਹੈ ਜਾਂ ਠੇਕੇਦਾਰ ਦੀ ਹੈ? ਜਿਸ ਦੀ ਵੀ ਰਿਸਪਾਂਸੀਬਿਲਟੀ ਹੈ,

ਫਿਕਸ ਕੀਤੀ ਜਾਵੇ ਅਤੇ ਦੱਸਿਆ ਜਾਵੇ ਕਿ ਇਹ ਸੜਕ ਦੁਬਾਰਾ ਕਿੰਨੀ ਦੇਰ ਵਿੱਚ ਬਣਾਉਗੇ?

**ਮੰਤਰੀ:** ਜਿਹੜੀ ਭਿੰਡੀ ਸੈਦਾਂ ਤੋਂ ਸ਼ਾਹਪੁਰ ਲਿੰਕ ਸੜਕ ਹੈ, ਇਹ ਸਾਲ 2013-14 ਵਿੱਚ ਬਣਾਈ ਸੀ। ਇਹ ਮੰਡੀ ਬੋਰਡ ਜਾਂ ਬੀ.ਐਂਡ ਆਰ. ਨੇ ਨਹੀਂ ਬਣਾਈ। ਇਹ ਪੰਚਾਇਤੀ ਰਾਜ ਵਿਭਾਗ ਨੇ ਬਣਾਈ ਸੀ। ਪਰ ਹੁਣ ਇਹ ਮੰਡੀ ਬੋਰਡ ਨੇ ਟੇਕ ਓਵਰ ਕੀਤੀ ਹੈ। ਜਦੋਂ ਅਸੀਂ ਟੇਕ-ਓਵਰ ਕੀਤੀ ਤਾਂ ਪਤਾ ਲੱਗਾ ਕਿ ਉਸ ਵਿੱਚ ਪੈਚ ਵਰਕ ਹੋਣਾ ਹੈ, ਇਹ ਪੈਚ ਵਰਕ ਸਾਲ 2016 ਤੱਕ ਮੁਕੰਮਲ ਕੀਤੇ ਜਾਣਗੇ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਨੂੰ ਪੰਚਾਇਤੀ ਰਾਜ ਨੂੰ ਦੇਣ ਦੀ ਲੋੜ ਕਿਉਂ ਪਈ? ਕੀ ਇਹ ਸੜਕ ਤੁਹਾਡੇ ਡਿਪਾਰਟਮੈਂਟ ਦੀ ਸੀ ਜਾਂ ਪੀ.ਡਬਲਿਊ.ਡੀ. ਦੀ ਸੀ ਜਾਂ ਫਿਰ ਹੋਰ ਕਿਸ ਮਹਿਕਮੇ ਦੀ ਇਹ ਸੜਕ ਸੀ?

**ਮਾਨਯੋਗ ਸਪੀਕਰ:** ਜਥੇਦਾਰ ਜੀ, ਜੇ ਇੱਕ ਸਾਲ ਵਿੱਚ ਹੀ ਸੜਕ ਟੁੱਟ ਜਾਵੇ ਤਾਂ ਜ਼ਿੰਮੇਵਾਰੀ ਤਾਂ ਆਪਣੀ ਹੀ ਬਣਦੀ ਹੈ। ਕਿਸੇ ਨਾ ਕਿਸੇ ਦੀ ਜ਼ਿੰਮੇਵਾਰੀ ਤਾਂ ਬਣਦੀ ਹੀ ਹੈ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਇਹ ਤਾਂ ਉਹੋ ਹੀ ਗੱਲ ਹੋ ਗਈ ਜਿਵੇਂ ਕਿ ਮੇਰਾ ਪਿਛੇ ਇੱਕ ਗਮਾਡਾ ਨਾਲ ਸਬੰਧਤ ਸਵਾਲ ਆਇਆ ਸੀ। ਉਹੀ ਚੀਜ਼ ਇਸ ਸਵਾਲ ਵਿੱਚ ਵੀ ਆ ਗਈ।

**ਮਾਨਯੋਗ ਸਪੀਕਰ:** ਸਵਾਲ ਇਹ ਹੈ ਕਿ ਸੜਕ ਇੱਕ ਦੋ ਸਾਲਾਂ ਵਿੱਚ ਹੀ ਕਿਉਂ ਟੁੱਟ ਗਈ?

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਇਹ ਸੜਕ ਪੰਚਾਇਤੀ ਰਾਜ ਵਿਭਾਗ ਨੂੰ ਦੇਣ ਦੀ ਜ਼ਰੂਰਤ ਕਿਉਂ ਪਈ? ਕੀ ਇਹ ਦੋਵੇਂ ਡਿਪਾਰਟਮੈਂਟ ਇਸ ਦਾ ਕੰਮ ਨਹੀਂ ਕਰ ਸਕਦੇ ਸੀ?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਹਲਕੇ ਵਿੱਚ ਸੜਕਾਂ ਪਹਿਲਾਂ ਹੀ ਬਹੁਤ ਜ਼ਿਆਦਾ ਬਣੀਆਂ ਹੋਈਆਂ ਹਨ । ਇਸ ਹਲਕੇ ਵਿੱਚ 669 ਕਿਲੋਮੀਟਰ ਸੜਕਾਂ ਬਣੀਆਂ ਹੋਈਆਂ ਹਨ। ਪਰ ਜਿਹੜਾ ਫੰਡ ਪੰਚਾਇਤਾਂ ਨੂੰ

[ ਖੇਤੀਬਾੜੀ ਮੰਤਰੀ ]

ਜਾਂਦਾ ਹੈ, ਉਸ ਤੇ ਨਾ ਸਾਡੇ ਮੰਡੀ ਬੋਰਡ ਦਾ ਕੰਟਰੋਲ ਹੈ ਅਤੇ ਨਾ ਹੀ ਪੀ.ਡਬਲਿਊ.ਡੀ. (ਬੀ.ਐਂਡ ਆਰ.) ਦਾ ਹੈ। ਉਨ੍ਹਾਂ ਨੂੰ ਪੰਚਾਇਤੀ ਫੰਡ ਜਾਂਦਾ ਹੈ, ਇਹ ਸੜਕ ਪੰਚਾਇਤੀ ਡਿਪਾਰਟਮੈਂਟ ਨੇ ਬਣਾਈ ਹੈ। ਇਸ ਤੇ ਨਾ ਮੰਡੀ ਬੋਰਡ ਦਾ ਅਤੇ ਨਾ ਹੀ ਆਰ.ਡੀ. ਦਾ ਪੈਸਾ ਲੱਗਿਆ ਹੈ। ਜਿਹੜੇ ਵਿੱਤ ਕਮਿਸ਼ਨ ਤਹਿਤ ਪੈਸੇ ਆਉਂਦੇ ਹਨ, ਉਸ ਪੈਸੇ ਨਾਲ ਇਹ ਸੜਕ ਬਣਾਈ ਹੋਈ ਹੈ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਪੰਚਾਇਤੀ ਰਾਜ ਵਿਭਾਗ ਦੇ ਮੰਤਰੀ ਵੀ ਇੱਥੇ ਇਨ੍ਹਾਂ ਦੇ ਕੋਲ ਹੀ ਬੈਠੇ ਹਨ। ਕੀ ਉਹ ਦੱਸ ਸਕਣਗੇ ਕਿ ਇਸ ਸੜਕ ਦੀ ਰਿਸਪਾਂਸੀਬਿਲਟੀ ਕਿਸ ਦੀ ਹੈ? ਕੀ ਇਨ੍ਹਾਂ ਦੇ ਡਿਪਾਰਟਮੈਂਟ ਦੀ ਗਲਤੀ ਹੈ ਜਾਂ ਸੜਕ ਬਣਾਉਣ ਵਾਲੇ ਠੇਕੇਦਾਰ ਦੀ ਗਲਤੀ ਹੈ? ਜਿਸ ਦੀ ਵੀ ਗਲਤੀ ਹੈ, ਕੀ ਇਹ ਰਿਸਪਾਂਸੀਬਿਲਟੀ ਫਿਕਸ ਕਰਨਗੇ?

**ਮਾਨਯੋਗ ਸਪੀਕਰ:** ਜਥੇਦਾਰ ਜੀ, ਇਹ ਪ੍ਰਾਬਲਮ ਤਾਂ ਹੈ ਕਿ ਸੜਕ ਸਾਲ-ਦੋ ਸਾਲ ਦੇ ਸਮੇਂ ਵਿੱਚ ਹੀ ਟੁੱਟ ਗਈ, ਭਾਵੇਂ ਕੋਈ ਵੀ ਮਹਿਕਮਾ ਬਣਾਵੇ।

**ਮੰਤਰੀ:** ਸਪੀਕਰ ਸਾਹਿਬ, ਸਾਡੇ ਮਹਿਕਮੇ ਨੇ ਇਹ ਸੜਕ ਨਹੀਂ ਬਣਾਈ।

**ਮਾਨਯੋਗ ਸਪੀਕਰ:** ਚਾਹੇ ਤੁਹਾਡੇ ਮਹਿਕਮੇ ਨੇ ਨਹੀਂ ਬਣਾਈ । ਚਾਹੇ ਪੰਚਾਇਤੀ ਰਾਜ ਵਿਭਾਗ ਨੇ ਬਣਾਈ ਹੈ, ਇੱਕ ਸਾਲ ਵਿੱਚ ਸੜਕ ਦਾ ਟੁੱਟ ਜਾਣਾ ਤਾਂ ਸਹੀ ਨਹੀਂ ਹੈ।

**ਮੰਤਰੀ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਜੀ ਨੂੰ ਭਰੋਸਾ ਦਿਵਾਉਣਾ ਚਾਹੁੰਦਾ ਹਾਂ ਕਿ ਅਸੀਂ ਆਪਣਾ ਚੀਫ ਇੰਜੀਨੀਅਰ ਭੇਜ ਕੇ ਪੜਤਾਲ ਕਰਵਾ ਲਵਾਂਗੇ ਕਿ ਸੜਕ ਟੁੱਟਣ ਦੇ ਕੀ ਕਾਰਨ ਹਨ ਅਤੇ ਘਾਟ ਕੀ ਹੈ।

**ਮਾਨਯੋਗ ਸਪੀਕਰ:** ਹਾਂ ਜੀ। ਇਹੀ ਤਾਂ ਗੱਲ ਹੈ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਇਸ ਦੀ ਜ਼ਿੰਮੇਵਾਰੀ ਕੌਣ ਫਿਕਸ ਕਰੇਗਾ? ਕੀ ਪੰਚਾਇਤੀ ਰਾਜ ਕਰੇਗਾ ਜਾਂ ਤੁਹਾਡਾ ਡਿਪਾਰਟਮੈਂਟ ਕਰੇਗਾ?

**ਮੰਤਰੀ:** ਅਸੀਂ ਤਾਂ ਜਿਨ੍ਹਾਂ ਨੇ ਸੜਕ ਬਣਾਈ ਹੈ, ਉਨ੍ਹਾਂ ਨੂੰ ਕੇਸ ਭੇਜਾਂਗੇ ਕਿ ਇਹ ਕਮੀਆਂ ਹਨ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਇਹ ਤਾਂ ਫਿਰ ਉਹੀ ਗੱਲ ਹੋ ਗਈ ਜੀ। ਗੱਲ ਖੂਹ-ਖਾਤੇ ਹੀ ਪੈ ਗਈ। ਗੱਲ ਕਿਸੇ ਪਾਸੇ ਵੀ ਨਹੀਂ ਲੱਗੀ।

**ਮਾਨਯੋਗ ਸਪੀਕਰ:** ਨਹੀਂ, ਰੰਧਾਵਾ ਜੀ। ਉਨ੍ਹਾਂ ਦਾ ਜਵਾਬ ਹੁਣ ਆ ਗਿਆ ਹੈ ਕਿ ਜਿਹੜੇ ਮਹਿਕਮੇ ਨਾਲ ਸੜਕ ਕੰਸਰਨਡ ਹੋਵੇਗੀ, ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ ਕਿ ਜਿਹੜਾ ਵੀ ਸਬੰਧਤ ਵਿਭਾਗ ਹੋਵੇਗਾ, ਅਸੀਂ ਉਨ੍ਹਾਂ ਨੂੰ ਲਿਖ ਕੇ ਭੇਜ ਦਿਆਂਗੇ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਇੱਕ ਮਿੰਟ ਜੀ, ਮੇਰੀ ਬੇਨਤੀ ਸੁਣ ਲਓ ਕਿ ਜੇਕਰ ਕਿਸੇ ਐਮ.ਐਲ.ਏ. ਨੇ ਆਪਣਾ ਪ੍ਰਸ਼ਨ ਭੇਜਿਆ ਹੈ ਤਾਂ ਇਨ੍ਹਾਂ ਨੂੰ ਉਸੇ ਦਿਨ ਲਿਖ ਕੇ ਭੇਜ ਦੇਣਾ ਚਾਹੀਦਾ ਸੀ ਕਿ ਇਹ ਪ੍ਰਸ਼ਨ ਸਾਡਾ ਨਹੀਂ ਬਣਦਾ ਅਤੇ ਇਹ ਪੰਚਾਇਤੀ ਰਾਜ ਮਹਿਕਮੇ ਨੂੰ ਭੇਜਿਆ ਜਾਵੇ ਤਾਂ ਕਿ ਸਾਨੂੰ ਇਨਸਾਫ ਮਿਲ ਸਕੇ, ਜਿਹੜੀ ਕੁਰੱਪਸ਼ਨ ਹੋਈ, ਉਸ ਦਾ ਪਤਾ ਲੱਗ ਸਕੇ ਅਤੇ ਜਿਹੜੀ ਸੜਕ ਟੁੱਟੀ ਹੈ ਉਹ ਕਿਉਂ ਟੁੱਟੀ ਹੈ। ਇਹ ਤਾਂ ਤੁਸੀਂ ਮੰਨਦੇ ਹੋ ਕਿ ਗਲਤੀ ਹੈ। ਇਨ੍ਹਾਂ ਦੇ ਮੰਡੀ ਬੋਰਡ ਮਹਿਕਮੇ ਦੀ ਹੀ ਗਲਤੀ ਹੈ। ਇਨ੍ਹਾਂ ਨੂੰ ਪੁੱਛੋ ਕਿ ਉਥੇ ਕੌਣ ਇੰਚਾਰਜ ਹੈ।

**ਮਾਨਯੋਗ ਸਪੀਕਰ:** ਜਥੇਦਾਰ ਜੀ, ਉਥੇ ਇੰਚਾਰਜ ਕੌਣ ਹੈ?

**ਮੰਤਰੀ:** ਪੰਚਾਇਤੀ ਰਾਜ ਦਾ ਵੱਖਰਾ ਚੀਫ ਇੰਜੀਨੀਅਰ ਹੈ।

**ਮਾਨਯੋਗ ਸਪੀਕਰ:** ਨਹੀਂ, ਇਹ ਦੱਸੋ ਕਿ ਕੀ ਇਸ ਦੇ ਮੰਤਰੀ ਜੀ ਵੱਖਰੇ ਹਨ, ਕੀ ਇਹ ਤੁਹਾਡੇ ਨਾਲ ਸਬੰਧਤ ਨਹੀਂ ਹੈ?

**ਮੰਤਰੀ:** ਸਪੀਕਰ ਸਾਹਿਬ, ਅਸੀਂ ਤਾਂ ਬਣੀ-ਬਣਾਈ ਸੜਕ ਟੇਕ ਓਵਰ ਕੀਤੀ ਹੈ।

**ਸਰਦਾਰ ਸੁਖਜਿੰਦਰ ਸਿੰਘ :** ਫਿਰ ਸੜਕ ਟੁੱਟੀ ਕਿਉਂ ਹੈ? ਸਿਰਫ ਪੈਚ ਵਰਕ ਹੀ ਕਿਉਂ ਕਰਵਾਉਗੇ?

**ਮੰਤਰੀ:** ਅਸੀਂ ਤਾਂ ਪੰਜਾਬ ਵਿੱਚ ਸਾਰੀਆਂ ਹੀ ਸੜਕਾਂ ਦੇ ਪੈਚ ਵਰਕ ਕਰ ਰਹੇ ਹਾਂ।

**ਮਾਨਯੋਗ ਸਪੀਕਰ:** ਰੰਧਾਵਾ ਜੀ, ਇੱਕ ਮਿੰਟ ਗੱਲ ਸੁਣੋ। ਇਸ ਬਾਰੇ ਕਿਸੇ ਨਾ ਕਿਸੇ ਦੀ ਜ਼ਿੰਮੇਵਾਰੀ ਤਾਂ ਬਣਦੀ ਹੈ। ਇਸ ਦਾ ਜਵਾਬ ਸਬੰਧਤ ਵਿਭਾਗ 21 ਤਾਰੀਖ ਨੂੰ ਦੇਵੇਗਾ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਠੀਕ ਹੈ ਜੀ, ਧੰਨਵਾਦ।

**ਸਰਦਾਰ ਸੰਗਤ ਸਿੰਘ ਗਿਲਜੀਆਂ:** ਸਪੀਕਰ ਸਾਹਿਬ।

**ਮਾਨਯੋਗ ਸਪੀਕਰ:** ਨਹੀਂ ਜੀ, ਬੈਠ ਜਾਓ। ਮੈਂ ਕਹਿ ਦਿੱਤਾ ਹੈ ਕਿ ਇਸ ਸਵਾਲ ਦਾ ਜਵਾਬ 21 ਤਾਰੀਖ ਨੂੰ ਆਵੇਗਾ। ਜਿਹੜਾ ਸਬੰਧਤ ਵਿਭਾਗ ਹੈ, ਉਹ 21 ਤਾਰੀਖ ਨੂੰ ਜਵਾਬ ਦੇਵੇਗਾ।

**ਸਰਦਾਰ ਸੰਗਤ ਸਿੰਘ ਗਿਲਜੀਆਂ:** ਸਪੀਕਰ ਸਾਹਿਬ, ਮੇਰੇ ਹਲਕੇ ਵਿੱਚ ਸਾਲ 2011 ਵਿੱਚ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਤਹਿਤ ਇੱਕ ਸੜਕ ਬਣੀ ਸੀ। ਸਪੀਕਰ ਸਾਹਿਬ, ਉਹ ਸੜਕ ਬਣਦੇ ਸਾਰ ਹੀ ਖਿਲਰ ਗਈ। ਤਿੰਨ ਵਾਰੀ ਉਸ ਸੜਕ ਦਾ ਪੈਚ ਵਰਕ ਹੋ ਚੁੱਕਾ ਹੈ ਪਰ ਅੱਜ ਵੀ ਉਹੀ ਹਾਲ ਹੈ, ਜੋ ਪਹਿਲਾਂ ਸੀ।

**ਮਾਨਯੋਗ ਸਪੀਕਰ:** ਨਹੀਂ ਜੀ, ਮੈਂ ਇਹ ਸਵਾਲ ਪੋਸਟਪੋਨ ਕਰ ਦਿੱਤਾ ਹੈ। ਅਗਲਾ ਪ੍ਰਸ਼ਨ।

---

### ਹਲਕਾ ਅਮਲੋਹ ਵਿੱਚ ਪੰਚਾਇਤ ਵੱਲੋਂ ਦਰੱਖਤਾਂ ਦੀ ਕਟਾਈ ਕਰਨਾ

***2402. ਸਰਦਾਰ ਰਣਦੀਪ ਸਿੰਘ:** ਕੀ ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

> "ਕੀ ਇਹ ਠੀਕ ਹੈ ਕਿ ਹਲਕਾ ਅਮਲੋਹ ਵਿੱਚ ਗ੍ਰਾਮ ਪੰਚਾਇਤ ਲੱਖਾ ਸਿੰਘ ਵਾਲਾ (ਹਲਕਾ ਅਮਲੋਹ) ਨੇ ਹਾਲ ਹੀ ਵਿੱਚ ਦਰੱਖਤਾਂ ਨੂੰ ਕੱਟ ਦਿੱਤਾ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਉਕਤ ਪੰਚਾਇਤ ਨੇ ਸਮਰੱਥ ਅਧਿਕਾਰੀ ਤੋਂ ਇਸ ਸਬੰਧੀ ਪ੍ਰਵਾਨਗੀ ਲਈ ਸੀ; ਜੇਕਰ ਨਹੀਂ ਤਾਂ ਦੋਸ਼ੀ ਪੰਚਾਇਤ ਵਿਰੁੱਧ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ ਹੈ? "

**ਸਰਦਾਰ ਸਿਕੰਦਰ ਸਿੰਘ ਮਲੂਕਾ:** ਨਹੀਂ ਜੀ।

**ਸਰਦਾਰ ਰਣਦੀਪ ਸਿੰਘ:** ਸਪੀਕਰ ਸਾਹਿਬ, ਮੈਨੂੰ ਬਹੁਤ ਹੈਰਾਨਗੀ ਹੋਈ ਹੈ। ਇਹ ਮੰਤਰੀ ਜੀ ਬਹੁਤ ਸਤਿਕਾਰਯੋਗ ਹਨ ਅਤੇ ਬਹੁਤ ਕਾਬਲ ਵੀ ਹਨ। ਮੈਂ ਪਰਸੋਂ ਹੀ ਇਨ੍ਹਾਂ ਨੂੰ ਸਬੂਤ ਦੇ ਰੂਪ ਵਿੱਚ ਇੱਕ ਸੀ.ਡੀ. ਅਤੇ ਉਥੇ ਦਰੱਖਤ ਕੱਟਣ ਦੀਆਂ ਫੋਟੋਆਂ ਵੀ ਦਿੱਤੀਆਂ ਹਨ। ਮੇਰਾ ਸਵਾਲ ਤਾਂ ਇਹ ਸੀ ਕਿ ਪਿੰਡ ਲੱਖਾ ਸਿੰਘ ਵਾਲਾ ਦੇ ਦਰੱਖਤ ਕੱਟੇ ਗਏ ਹਨ ਜਾਂ ਨਹੀਂ, ਜੇਕਰ ਕੱਟੇ ਗਏ ਹਨ ਤਾਂ ਪੰਚਾਇਤ ਨੇ ਕੋਈ ਪ੍ਰਵਾਨਗੀ ਲਈ ਹੈ ਜਾਂ ਨਹੀਂ। ਹੁਣ ਜਵਾਬ ਤੋਂ ਇਹ ਪਤਾ ਨਹੀਂ ਚੱਲ ਰਿਹਾ ਕਿ ਇਨ੍ਹਾਂ ਨੇ ਕਿਸ ਸਵਾਲ ਦਾ ਜਵਾਬ 'ਨਹੀਂ ' ਵਿੱਚ ਦਿੱਤਾ ਹੈ। ਇਹ ਮੈਨੂੰ ਸਪਸ਼ਟ ਕਰ ਦੇਣ ਕਿ ਇਹ ਜਵਾਬ ਦਰੱਖਤ ਨਾ ਕੱਟਣ ਬਾਰੇ ਹੈ ਜਾਂ ਪੰਚਾਇਤ ਵੱਲੋਂ ਪ੍ਰਵਾਨਗੀ ਨਾ ਲੈਣ ਦਾ ਹੈ।

**ਮੰਤਰੀ:** ਸਪੀਕਰ ਸਾਹਿਬ, ਇਨ੍ਹਾਂ ਨੇ ਪੁੱਛਿਆ ਹੈ ਕਿ ਕੀ ਹਲਕਾ ਅਮਲੋਹ ਵਿੱਚ ਗਰਾਮ ਪੰਚਾਇਤ, ਲੱਖਾ ਸਿੰਘ ਵਾਲਾ ਵਿਖੇ ਦਰੱਖਤਾਂ ਨੂੰ ਪੰਚਾਇਤ ਨੇ ਕੱਟ ਦਿੱਤਾ ਹੈ। ਇਨ੍ਹਾਂ ਨੇ ਦੋ ਚੀਜ਼ਾਂ ਪੁੱਛੀਆਂ ਹਨ, ਇੱਕ ਤਾਂ ਇਹ ਕਿ ਕੀ ਦਰੱਖਤ ਕੱਟੇ ਹਨ ਜਾਂ ਨਹੀਂ ਅਤੇ ਦੂਜਾ ਇਹ ਪੁੱਛਿਆ ਹੈ ਕਿ ਜੇਕਰ ਕੱਟੇ ਹਨ ਤਾਂ ਕੀ ਸਮਰੱਥ ਅਧਿਕਾਰੀ ਤੋਂ ਪ੍ਰਵਾਨਗੀ ਲਈ ਗਈ ਹੈ। ਮੈਂ ਕਹਿੰਦਾ ਹਾਂ ਕਿ ਪੰਚਾਇਤ ਨੇ ਕੋਈ ਦਰੱਖਤ ਹੀ ਨਹੀਂ ਕੱਟੇ, ਮਨਜ਼ੂਰੀ ਲੈਣ ਦਾ ਤਾਂ ਸਵਾਲ ਹੀ ਨਹੀਂ ਹੈ।

**ਸਰਦਾਰ ਰਣਦੀਪ ਸਿੰਘ:** ਸਪੀਕਰ ਸਾਹਿਬ, ਮੈਂ ਜਿਸ ਦਿਨ ਸਵਾਲ ਲਗਾਇਆ ਸੀ, ਇਨ੍ਹਾਂ ਦੇ ਵਿਭਾਗ ਵੱਲੋਂ ਸਦਨ ਨੂੰ ਇਹ ਜਵਾਬ ਆਇਆ ਹੈ, ਮੇਰੇ ਕੋਲ ਵੀ ਜਵਾਬ ਆਇਆ ਹੈ। ਇਨ੍ਹਾਂ ਦੇ ਮਹਿਕਮੇ ਵੱਲੋਂ ਲਿਖ ਕੇ ਆਇਆ ਹੈ ਕਿ ਦਰੱਖਤ ਕੱਟੇ ਗਏ ਹਨ। ਇਨ੍ਹਾਂ ਦੇ ਅਫਸਰ ਇਨ੍ਹਾਂ ਨੂੰ ਮਿਸਲੀਡ ਕਰ ਰਹੇ ਹਨ। ਮੇਰੇ ਕੋਲ ਬਕਾਇਦਾ ਸਬੂਤ ਹਨ। ਪੰਚਾਇਤ ਅਫਸਰ ਨੇ ਮੌਕਾ ਦੇਖਿਆ ਹੈ, ਉਸ ਨੇ ਰਿਪੋਰਟ ਦਿੱਤੀ ਹੈ ਅਤੇ ਕਿਹਾ ਹੈ ਕਿ ਪੰਚਾਇਤ ਨੇ ਬਿਨਾ ਇਜਾਜ਼ਤ ਦਰੱਖਤ ਕੱਟੇ ਹਨ। ਮੈਂ ਆਪ ਵੀ ਪਰਸੋਂ ਮੰਤਰੀ ਸਾਹਿਬ ਨੂੰ ਬੇਨਤੀ ਕੀਤੀ ਸੀ ਅਤੇ ਬਕਾਇਦਾ ਸਬੂਤ ਵਜੋਂ ਸੀ.ਡੀ. ਵੀ ਦਿੱਤੀ ਹੈ। ਉਥੇ ਪੰਚਾਇਤ ਮੈਂਬਰਾਂ ਦੇ ਹਲਫੀਆ ਬਿਆਨ ਵੀ ਲਏ ਗਏ ਹਨ। ਮੇਰੇ ਕੋਲ ਉਨ੍ਹਾਂ ਦੀ ਕਾਪੀ ਹੈ। ਜੇਕਰ ਅਸੀਂ ਸਵਾਲ ਲਗਾਉਂਦੇ ਹਾਂ, ਇਸ ਦਾ ਮਤਲਬ ਹੈ ਕਿ ਕੋਈ ਨਾ ਕੋਈ ਸਮੱਸਿਆ ਹੁੰਦੀ ਹੈ ਤਾਂ ਹੀ ਸਵਾਲ ਲਗਵਾਇਆ ਜਾਂਦਾ ਹੈ । ਸਪੀਕਰ ਸਾਹਿਬ, ਅਸੀਂ ਤੁਹਾਡੇ ਮਾਧਿਅਮ ਰਾਹੀਂ ਨਤੀਜੇ ਦੀ ਆਸ ਰੱਖਦੇ ਹਾਂ।

**ਮਾਨਯੋਗ ਸਪੀਕਰ:** ਤੁਸੀਂ ਆਪਣੀ ਸਪਲੀਮੈਂਟਰੀ ਪੁੱਟ ਕਰੋ।

**ਸਰਦਾਰ ਰਣਦੀਪ ਸਿੰਘ:** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਸ ਕੇਸ ਵਿੱਚ ਜਿਹੜੇ ਸਰਕਾਰੀ ਕਰਮਚਾਰੀਆਂ ਨੇ ਅਣਗਹਿਲੀ ਕੀਤੀ ਹੈ ਅਤੇ ਬਕਾਇਦਾ ਸਰਪੰਚ, ਜਿਸ ਨੇ ਇਹ ਦਰੱਖਤ ਕਟਾਏ ਹਨ, ਉਨ੍ਹਾਂ ਤੇ ਕਾਨੂੰਨੀ ਕਾਰਵਾਈ ਕਰਨ ਦਾ ਵਿਸ਼ਵਾਸ ਮੰਤਰੀ ਜੀ ਦੇਣ ਕਿਉਂਕਿ ਮੇਰੇ ਕੋਲ ਇਸ ਦੇ ਸਬੂਤ ਹਨ। ਮੇਰੇ ਕੋਲ ਡਾਇਰੈਕਟਰ, ਡੀ.ਡੀ.ਪੀ.ਓ., ਬੀ.ਡੀ.ਪੀ.ਓ. ਅਤੇ ਪੰਚਾਇਤ ਅਫਸਰ ਦੀਆਂ ਰਿਪੋਰਟਾਂ ਹਨ ਕਿ ਉਥੇ ਦਰੱਖਤ ਕੱਟੇ ਗਏ ਹਨ। ਇਹ ਰਿਪੋਰਟਾਂ ਮੈਂ ਤੁਹਾਡੇ ਟੇਬਲ ਤੇ ਵੀ ਰੱਖ ਸਕਦਾ ਹਾਂ।

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਮੈਂ ਡਿਟੇਲ ਦੱਸ ਦਿੰਦਾ ਹਾਂ। ਇਹ ਜਿਹੜੀ ਰਿਪੋਰਟ ਦੀ ਗੱਲ ਕਰਦੇ ਹਨ, ਉਹ ਮੇਰੇ ਕੋਲ ਵੀ ਹੈ। ਉਸ ਵਿੱਚ ਲਿਖਿਆ ਹੈ ਕਿ ਬਲਾਕ ਅਫਸਰ ਪੰਚਾਇਤ, ਅਮਲੋਹ ਵੱਲੋਂ ਆਪਣੇ ਪੱਤਰ ਨੰ: 5.03.2016 ਰਾਹੀਂ ਦੱਸਿਆ ਹੈ ਕਿ ਉਨ੍ਹਾਂ ਦੇ ਦਫ਼ਤਰ ਵਿੱਚ ਪਿੰਡ ਲੱਖਾ ਸਿੰਘ ਵਾਲਾ ਦੇ ਇੱਕ ਵਾਸੀਆਨ ਵੱਲੋਂ ਸ਼ਿਕਾਇਤ ਪ੍ਰਾਪਤ ਹੋਈ ਸੀ ਜਿਸ ਵਿੱਚ ਕਿਹਾ ਗਿਆ ਸੀ ਕਿ ਲੱਖਾ ਸਿੰਘ ਵਾਲਾ ਦੀ ਸ਼ਾਮਲਾਤ ਜ਼ਮੀਨ ਵਿੱਚੋਂ ਟਾਹਲੀ ਦਾ ਇਕ ਦਰੱਖਤ ਕੱਟਿਆ ਗਿਆ ਹੈ। ਇਸ ਸਬੰਧੀ ਉਨ੍ਹਾਂ ਦੇ ਦਫਤਰ ਵੱਲੋਂ ਪੰਚਾਇਤ ਅਫਸਰ ਸ਼੍ਰੀ ਬਲਵਿੰਦਰ ਸਿੰਘ, ਮਿਤੀ 8.2.2016 ਨੂੰ ਮੌਕਾ ਦੇਖਣ ਗਿਆ ਤੇ ਮੌਕੇ ਤੇ ਪਾਇਆ ਗਿਆ ਸੀ ਕਿ ਇੱਕ ਵੱਡਾ ਦਰੱਖਤ ਪੁੱਟਿਆ ਹੋਇਆ ਪਿਆ ਸੀ ਅਤੇ ਦੂਜਾ ਟਾਹਲੀ ਦਾ ਦਰਖੱਤ ਖੜ੍ਹਾ ਹੋਇਆ ਸੀ। ਪੁੱਟੇ ਗਏ ਦਰੱਖਤ ਬਾਰੇ ਸਰਪੰਚ ਤੋਂ ਪੁੱਛਿਆ ਗਿਆ ਤਾਂ ਸਰਪੰਚ ਨੇ ਦੱਸਿਆ ਕਿ ਮੈਂ ਇਨ੍ਹੀਂ ਦਿਨੀ ਬਾਹਰ ਗਿਆ ਹੋਇਆ ਸੀ ਅਤੇ ਮੈਨੂੰ ਦਰੱਖਤ ਕੱਟਣ ਬਾਰੇ ਕੁਝ ਪਤਾ ਨਹੀਂ ਹੈ। ਪੰਚਾਇਤ ਲੱਖਾ ਸਿੰਘ ਵਾਲੇ ਵੱਲੋਂ ਮਿਤੀ 9.2.2016 ਨੂੰ ਆਪਣਾ ਮਤਾ ਪਾਸ ਕਰਕੇ ਦਰਖਤ ਕੱਟਣ ਵਾਲੇ ਅਣਪਛਾਤੇ ਵਿਅਕਤੀਆਂ ਸਬੰਧੀ ਕਾਰਵਾਈ ਕਰਨ ਲਈ ਥਾਣਾ ਅਮਲੋਹ ਨੂੰ ਲਿਖਤੀ ਤੌਰ ਤੇ ਲਿਖ ਦਿੱਤਾ ਗਿਆ। ਥਾਣਾ ਅਮਲੋਹ ਨੇ ਰਿਪੋਰਟ ਦਰਜ ਕਰ ਲਈ ਹੈ ਅਤੇ ਜੋ ਅਗਲੀ ਕਾਰਵਾਈ ਹੈ, ਉਹ ਕੀਤੀ ਜਾ ਰਹੀ ਹੈ।

**ਸਰਦਾਰ ਰਣਦੀਪ ਸਿੰਘ:** ਸਪੀਕਰ ਸਾਹਿਬ, ਹੁਣ ਇਹ ਮੰਨ ਗਏ ਹਨ। ਇਨ੍ਹਾਂ ਨੇ ਆਪ ਕਿਹਾ ਹੈ ਕਿ ਦਰੱਖਤ ਕੱਟਿਆ ਹੈ। ਸਪੀਕਰ ਸਾਹਿਬ, ਉਥੇ ਕਈ ਦਰੱਖਤ ਕੱਟੇ ਗਏ ਹਨ। ਦੂਜੀ ਗੱਲ, ਮੈਂ ਜਿਹੜਾ ਪੰਚਾਇਤ ਨੇ ਮਤਾ

ਪਾਇਆ ਹੈ, ਉਸ ਦੀ ਕਾਪੀ ਟੇਬਲ ਤੇ ਰੱਖ ਦਿੰਦਾ ਹਾਂ। ਮਿਤੀ 8.2.2016 ਨੂੰ ਸ਼ਿਕਾਇਤ ਗਈ ਹੈ ਅਤੇ ਮਿਤੀ 25.3.2016 ਨੂੰ ਮਤਾ ਪੈ ਰਿਹਾ ਹੈ ਜਿਥੇ ਪੰਚਾਇਤ ਸੈਕਟਰੀ ਦੇ ਦਸਤਖਤ ਨਹੀਂ ਹਨ। ਬਕਾਇਦਾ ਡੀ.ਡੀ.ਪੀ.ਓ ਵੱਲੋਂ ਵੀ ਲਿਖ ਕੇ ਗਿਆ ਹੈ। ਸਰਪੰਚ ਦੀ ਉਸ ਵਿੱਚ ਇਨਵਾਲਵਮੈਂਟ ਹੈ। ਜਿਸ ਵਿੱਚ ਮੈਂਬਰ ਮਤਾ ਲਿਖ ਕੇ ਪਾ ਰਹੇ ਹਨ, ਉਹ ਸੀ.ਡੀ ਵਿਸ਼ੇਸ਼ ਤੌਰ ਤੇ ਮੈਂ ਆਪ ਤੁਹਾਨੂੰ ਦਿੱਤੀ ਹੈ। ਸਪੀਕਰ ਸਾਹਿਬ, ਜੇ ਮੈਂ ਗਲਤ ਹੋਇਆ ਤਾਂ ਮੈਨੂੰ ਸਸਪੈਂਡ ਕਰ ਦਿਓ, ਨਹੀਂ ਤਾਂ ਮੈਨੂੰ ਆਸ਼ਵਾਸਨ ਦਿਵਾ ਦਿਓ, ਘੱਟੋ ਘੱਟ ਉਨ੍ਹਾਂ ਤੇ ਕਾਨੂੰਨੀ ਕਾਰਵਾਈ ਹੋਣੀ ਚਾਹੀਦੀ ਹੈ।

**ਮਾਨਯੋਗ ਸਪੀਕਰ:** ਰਣਦੀਪ ਜੀ, ਜਦੋਂ ਨੋਟਿਸ ਜਾਣਾ ਸੀ, ਉਦੋਂ ਹੀ ਮਤਾ ਪੈਣਾ ਸੀ।

**ਸਰਦਾਰ ਰਣਦੀਪ ਸਿੰਘ:** ਸਪੀਕਰ ਸਾਹਿਬ, ਜਦੋਂ ਅਸੀਂ ਦਰੱਖਤ ਵੱਢਦੇ ਹਾਂ ਤਾਂ ਫਾਰੈਸਟ ਡਿਪਾਰਟਮੈਂਟ ਦੀ ਪ੍ਰਵਾਨਗੀ ਲੈਂਦੇ ਹਾਂ। ਮਿਤੀ 8.2.2016 ਨੂੰ ਸ਼ਿਕਾਇਤ ਗਈ ਹੈ ਅਤੇ ਮਿਤੀ 25.3.2016 ਨੂੰ ਮਤਾ ਪੈ ਰਿਹਾ ਹੈ ਅਤੇ ਇਸ 'ਤੇ ਪੰਚਾਇਤ ਸੈਕਟਰੀ ਦੇ ਦਸਤਖਤ ਵੀ ਨਹੀਂ ਹਨ। ਮੈਂ ਵਿਸ਼ੇਸ਼ ਤੌਰ ਤੇ ਦੱਸਦਾ ਹਾਂ, ਮੈਂ ਕਿਸੇ ਦਾ ਨਾਂ ਲੈਣਾ ਨਹੀਂ ਚਾਹੁੰਦਾ ਹਾਂ, ਮਹਿਕਮੇ ਦਾ ਕੋਈ ਸਰਕਾਰੀ ਕਰਮਚਾਰੀ ਇਸ ਵਿੱਚ ਇਨਵਾਲਵਡ ਹੈ। ਸਰਪੰਚ ਦੀ ਬਕਾਇਦਾ ਸੀ.ਡੀ. ਰਿਕਾਰਡਿੰਗ ਹੈ। ਸੀ.ਡੀ. ਮੈਂ ਇਨ੍ਹਾਂ ਨੂੰ ਦੇ ਚੁੱਕਿਆ ਹਾਂ, ਮੈਨੂੰ ਸਿਰਫ ਇੰਨਾ ਆਸ਼ਵਾਸਨ ਦਿਵਾ ਦਿਓ ਕਿ ਕਾਨੂੰਨੀ ਤੌਰ ਤੇ ਜੋ ਕਾਰਵਾਈ ਬਣਦੀ ਹੈ, ਉਹ ਕੀਤੀ ਜਾਵੇਗੀ।

**ਮੰਤਰੀ:** ਇਹ ਗੱਲ ਬਿਲਕੁਲ ਠੀਕ ਹੈ ਕਿ ਪਰਸੋਂ ਮੈਂਬਰ ਸਾਹਿਬ ਮੈਨੂੰ ਮਿਲੇ ਸੀ ਅਤੇ ਸਾਰੀ ਗੱਲ ਦੱਸੀ ਸੀ ਅਤੇ ਲਿਖਤੀ ਸ਼ਿਕਾਇਤ ਵੀ ਕੀਤੀ ਸੀ। ਮੈਂ ਇਨ੍ਹਾਂ ਨੂੰ ਉਦੋਂ ਹੀ ਭਰੋਸਾ ਦੇ ਦਿੱਤਾ ਸੀ ਕਿ ਪੂਰੀ ਪੜਤਾਲ ਕੀਤੀ ਜਾਵੇਗੀ ਅਤੇ ਜੇ ਕਿਸੇ ਅਫਸਰ ਨੇ ਗਲਤ ਕੀਤਾ ਹੈ, ਰਿਪੋਰਟ ਗਲਤ ਦਿੱਤੀ ਹੈ ਤਾਂ ਉਸ ਦੇ ਖਿਲਾਫ ਕਾਰਵਾਈ ਹੋਵੇਗੀ। ਵੈਸੇ ਸਵਾਲ ਤਾਂ ਇਨ੍ਹਾਂ ਨੇ ਇਹ ਪੁੱਛਿਆ ਸੀ ਕਿ ਕੀ ਉਥੇ ਪੰਚਾਇਤ ਨੇ ਦਰੱਖਤ ਕੱਟੇ ਹਨ, ਪੰਚਾਇਤ ਦੀ ਰਿਪੋਰਟ ਇਹ ਹੈ ਕਿ ਸਿਰਫ ਇੱਕ ਦਰਖੱਤ ਕੱਟਿਆ ਹੈ। ਉਸ ਦੀ ਐਫ.ਆਈ.ਆਰ ਵੀ ਦਰਜ ਹੋ ਗਈ ਹੈ। ਫਿਰ ਵੀ ਇਨ੍ਹਾਂ ਦੀ ਤਸੱਲੀ ਵਾਸਤੇ ਇੱਕ ਹੋਰ ਜ਼ਿੰਮੇਵਾਰ ਅਫਸਰ ਨੂੰ ਚੰਡੀਗੜ੍ਹ ਤੋਂ ਭੇਜ ਕੇ ਪੂਰੀ ਪੜਤਾਲ ਕਰਵਾ ਕੇ ਜਿਹੜਾ ਵੀ ਦੋਸ਼ੀ ਹੋਏਗਾ,

[ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ]
ਚਾਹੇ ਪੰਚਾਇਤ ਹੋਏਗੀ, ਚਾਹੇ ਕੋਈ ਅਫਸਰ ਹੋਏਗਾ, ਉਸ ਦੇ ਖਿਲਾਫ ਕਾਰਵਾਈ ਕੀਤੀ ਜਾਏਗੀ।

--------------

## ਬਲਾਕ ਮਮਦੋਟ ਵਿੱਚ ਨਵੇਂ ਖਾਲ੍ਹੇ ਬਣਾਉਣਾ

***2430. ਸਰਦਾਰ ਜੋਗਿੰਦਰ ਸਿੰਘ ਜਿੰਦੂ:** ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਫਿਰੋਜ਼ਪੁਰ ਦੇ ਬਲਾਕ ਮਮਦੋਟ ਵਿੱਚ ਖੇਤਾਂ ਨੂੰ ਸਿੰਜਾਈ ਦੀ ਸਹੂਲਤ ਦੇਣ ਲਈ ਇੱਥੇ ਨਵੇਂ ਖਾਲ੍ਹੇ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਹੈ ਤਾਂ ਇਹ ਖਾਲ੍ਹੇ ਕਦੋਂ ਤੱਕ ਬਣਾਏ ਜਾਣਗੇ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਨਹੀਂ ਜੀ, ਇਸ ਸਮੇਂ ਬਲਾਕ ਮਮਦੋਟ ਜ਼ਿਲ੍ਹਾ ਫਿਰੋਜ਼ਪੁਰ ਵਿਖੇ ਨਵੇਂ ਖਾਲ੍ਹੇ ਬਣਾਉਣ ਦੀ ਕੋਈ ਤਜਵੀਜ਼ ਨਹੀਂ ਹੈ।

**ਸਰਦਾਰ ਜੋਗਿੰਦਰ ਸਿੰਘ ਜਿੰਦੂ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਾਰੇ ਪੰਜਾਬ ਦੇ ਵਿੱਚ ਹਰ ਹਲਕੇ ਦੇ ਵਿੱਚ ਖਾਲ੍ਹਿਆਂ ਦਾ ਕੰਮ ਚੱਲ ਰਿਹਾ ਹੈ। ਮੇਰੇ ਹਲਕੇ ਦਾ 38 ਕਰੋੜ ਰੁਪਏ ਦਾ ਐਸਟੀਮੇਟ ਬਣਾ ਕੇ ਪ੍ਰੋਜੈਕਟ ਬਣਾਇਆ ਗਿਆ ਸੀ। ਮੇਰਾ ਖਿਆਲ ਹੈ ਇਨ੍ਹਾਂ ਨੂੰ ਭੇਜੇ ਹੋਇਆਂ ਵੀ ਦੋ ਸਾਲ ਹੋ ਗਏ ਹਨ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਕਾਰਨ ਹੈ ਕਿ ਇਸ ਹਲਕੇ ਵਿੱਚ ਇਹ ਖਾਲ੍ਹੇ ਕਿਉਂ ਨਹੀਂ ਬਣ ਸਕੇ?

**ਮੰਤਰੀ:** ਸਪੀਕਰ ਸਾਹਿਬ, ਸਾਰਾ ਮਹਿਕਮਾ ਉਥੇ ਇਨਕੁਆਰੀ ਕਰ ਰਿਹਾ ਹੈ। ਸਰਵੇ ਵੀ ਕਰ ਰਿਹਾ ਹੈ। ਜਿਸ ਤਰੀਕੇ ਦੇ ਨਾਲ ਲਾਭਪਾਤਰੀਆਂ ਦੀ ਮੰਗ ਆ ਰਹੀ ਹੈ, ਉਸ ਮੁਤਾਬਿਕ ਅਸੀਂ ਪ੍ਰੋਜੈਕਟ ਤਿਆਰ ਕਰ ਰਹੇ ਹਾਂ। ਅਜਿਹਾ ਕਰਨ ਤੋਂ ਬਾਅਦ ਅਗਲਾ ਕਦਮ ਚੁੱਕਿਆ ਜਾਵੇਗਾ।

**ਸਰਦਾਰ ਜੋਗਿੰਦਰ ਸਿੰਘ ਜਿੰਦੂ:** ਸਪੀਕਰ ਸਾਹਿਬ, ਪ੍ਰੋਜੈਕਟ ਬਣੇ ਨੂੰ ਤਾਂ ਦੋ ਸਾਲ ਦੇ ਕਰੀਬ ਹੋ ਗਏ ਹਨ। ਇਨ੍ਹਾਂ ਦਾ ਹਾਈ ਕਮਾਂਡ ਵੀ ਉਥੇ ਪਹੁੰਚਿਆ ਹੈ, ਇਨ੍ਹਾਂ ਦੇ ਮਹਿਕਮੇ ਵੀ ਪਹੁੰਚੇ ਹਨ। ਮੰਤਰੀ ਜੀ ਹਾਲੇ ਇਹ ਕਹਿ ਰਹੇ ਹਨ ਕਿ ਅਜੇ ਸਰਵੇ ਕਰਨਾ ਹੈ। ਉਹ ਇੱਕ ਬਾਰਡਰ ਏਰੀਆ ਹੈ। ਉਥੇ ਛੋਟੇ-ਛੋਟੇ

ਜ਼ਿਮੀਦਾਰ ਹਨ, ਉਨ੍ਹਾਂ ਲਈ ਇਹ ਬਹੁਤ ਜ਼ਰੂਰੀ ਹੈ ਜੀ। ਮੈਂ ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਉਥੇ ਜ਼ਰੂਰ ਧਿਆਨ ਦਿਓ ਜੀ।

**ਮੰਤਰੀ:** ਅਸੀਂ ਤਾਂ ਆਪ ਮਹਿਸੂਸ ਕਰਦੇ ਹਾਂ। ਇਸੇ ਕਰਕੇ ਪ੍ਰੋਜੈਕਟ ਤਿਆਰ ਕੀਤਾ ਗਿਆ ਹੈ। ਪ੍ਰੋਜੈਕਟ ਤਿਆਰ ਕਰਨ ਤੋਂ ਬਾਅਦ ਪੈਸੇ ਦਾ ਵੀ ਇੰਤਜ਼ਾਮ ਕਰਨਾ ਹੈ। ਇਹ ਸਾਰਾ ਕੁਝ ਕਰਨ ਤੋਂ ਬਾਅਦ ਫਿਰ ਕੰਮ ਸ਼ੁਰੂ ਕੀਤਾ ਜਾਏਗਾ।

------------

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 2503**

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

------------

**ਸਿਵਲ ਹਸਪਤਾਲ, ਹੁਸ਼ਿਆਰਪੁਰ ਵਿੱਚ ਇਸਤਰੀ ਰੋਗ ਮਾਹਿਰਾਂ ਦੀ ਗਿਣਤੀ**

***2450. ਸ਼੍ਰੀ ਸੁੰਦਰ ਸ਼ਾਮ ਅਰੋੜਾ:** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਿਵਲ ਹਸਪਤਾਲ, ਹੁਸ਼ਿਆਰਪੁਰ ਵਿੱਚ ਇਸਤਰੀ ਰੋਗ ਮਾਹਿਰਾਂ ਦੀ ਮਨਜ਼ੂਰਸ਼ੁਦਾ ਗਿਣਤੀ ਕਿੰਨੀ ਹੈ ਅਤੇ ਇਸ ਸਮੇਂ ਇੱਥੇ ਕਿੰਨੇ ਡਾਕਟਰ ਕੰਮ ਕਰ ਰਹੇ ਹਨ?

**ਸ਼੍ਰੀ ਸੁਰਜੀਤ ਕੁਮਾਰ ਜਿਆਨੀ:** ਸਿਵਲ ਹਸਪਤਾਲ, ਹੁਸ਼ਿਆਰਪੁਰ ਵਿੱਚ ਇਸਤਰੀ ਰੋਗ ਮਾਹਿਰਾਂ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਦੀ ਗਿਣਤੀ 02 ਹੈ ਅਤੇ ਇਸ ਸਮੇਂ ਇੱਥੇ 02 ਇਸਤਰੀ ਰੋਗ ਮਾਹਿਰ ਡਾਕਟਰ ਅਤੇ 06 ਐਮ.ਬੀ.ਬੀ.ਐਸ. ਲੇਡੀ ਡਾਕਟਰ ਕੰਮ ਕਰ ਰਹੇ ਹਨ।

**ਸ਼੍ਰੀ ਸੁੰਦਰ ਸ਼ਾਮ ਅਰੋੜਾ :** ਸਰ, ਮੇਰੀ ਬੇਨਤੀ ਹੈ ਕਿ ਇਨ੍ਹਾਂ ਦੇ ਅਫ਼ਸਰਾਂ ਨੇ ਇਨ੍ਹਾਂ ਨੂੰ ਸ਼ਾਇਦ ਗਲਤ ਜਾਣਕਾਰੀ ਦਿੱਤੀ ਹੈ ਤੇ ਦੂਜੀ ਮੇਰੇ ਲਈ ਬਹੁਤ ਵੱਡੀ ਗੱਲ ਹੋਵੇਗੀ ਕਿ ਜੇ ਮੈਂ ਕਹਾਂ ਕਿ ਮੰਤਰੀ ਸਾਹਿਬ ਝੂਠ ਬੋਲ ਰਹੇ ਹਨ। ਉਥੇ ਦੋ ਪੋਸਟਾਂ ਜ਼ਰੂਰ ਹਨ ਪਰ ਇੱਕ ਵੀ ਲੇਡੀ ਡਾਕਟਰ ਉਥੇ ਤਾਇਨਾਤ ਨਹੀਂ ਹੈ। ਅੱਜ ਦੀ ਡੇਟ ਵਿੱਚ ਵੀ ਤੁਸੀਂ ਪਤਾ ਕਰ ਸਕਦੇ ਹੋ। ਇਹ ਪਤਾ ਕਰ ਲਉ, ਫਿਰ ਮੈਂ ਦੂਜੀ ਸਪਲੀਮੈਂਟਰੀ ਵਿੱਚ ਦੂਜੀ ਗੱਲ ਕਰਦਾ ਹਾਂ।

**ਮੰਤਰੀ :** ਸਪੀਕਰ ਸਾਹਿਬ, ਉਥੇ ਦੋ ਸੀਟਾਂ ਹਨ। ਗਾਇਨੀ ਦੇ ਸਪੈਸਲਿਸ਼ਟ ਡਾਕਟਰ ਉਥੇ ਕੰਮ ਕਰ ਰਹੇ ਹਨ। ਇਹ ਜ਼ਰੂਰ ਹੈ ਕਿ ਤਨਖਾਹ ਭਾਵੇਂ ਉਹ ਦੂਸਰੀ ਸੀਟ ਤੋਂ ਲੈ ਰਹੇ ਹਨ ਪਰ ਕੰਮ ਉਥੇ ਕਰ ਰਹੇ ਹਨ। ਹਰ ਮਹੀਨੇ ਉਥੇ 200 ਡਿਲੀਵਰੀ ਹੋ ਰਹੀ ਹੈ। ਉਸ ਵਿੱਚ ਕੋਈ ਪ੍ਰਾਬਲਮ ਹੈ ਤਾਂ ਦੱਸ ਦੇਣ।

**ਸ਼੍ਰੀ ਸੁੰਦਰ ਸ਼ਾਮ ਅਰੋੜਾ :** ਸਪੀਕਰ ਸਾਹਿਬ, ਇਨ੍ਹਾਂ ਨੂੰ ਮੈਂ ਜਾਣਕਾਰੀ ਦੇ ਦਿੰਦਾ ਹਾਂ। ਇਨ੍ਹਾਂ ਦੀ ਇੱਕ ਪੋਸਟ ਬਿਲਕੁਲ ਖਾਲੀ ਹੈ, ਉਥੇ ਕੋਈ ਡਾਕਟਰ ਨਹੀਂ ਹੈ। ਦੂਜੀ ਪੋਸਟ ਦਾ ਡਾਕਟਰ ਪਿਛਲੇ ਡੇਢ ਸਾਲ ਤੋਂ ਡੈਪੂਟੇਸ਼ਨ ਤੇ ਵੇਰਕਾ ਵਿਖੇ ਤਾਇਨਾਤ ਹੈ। ਇਨ੍ਹਾਂ ਨੇ ਜਿਹੜੇ ਦੋ ਡਾਕਟਰਾਂ ਦੀ ਗੱਲ ਕੀਤੀ ਹੈ, ਇੱਕ ਐਸ.ਐਮ.ਓ. ਭੋਲ-ਭਲੋਤਾ ਤੋਂ ਅਤੇ ਦੂਸਰਾ ਐਸ.ਐਮ.ਓ. ਕਮਾਹੀ ਦੇਵੀ ਤੋਂ ਦੋ-ਦੋ ਦਿਨ ਦੀ ਡਿਊਟੀ ਕਰਨ ਆਉਂਦੇ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਜ਼ਿਲ੍ਹਾ ਹਸਪਤਾਲ ਦਾ ਇਹ ਹਾਲ ਹੈ ਤਾਂ ਦੂਸਰੇ ਹਸਪਤਾਲਾਂ ਦਾ ਕੀ ਹਾਲ ਹੋਵੇਗਾ?

**Mr. Speaker :** Please put your supplementary.

**ਸ਼੍ਰੀ ਸੁੰਦਰ ਸ਼ਾਮ ਅਰੋੜਾ:** ਡੈਪੂਟੇਸ਼ਨ ਤੇ ਦੋ ਦਿਨ ਲਈ 100 ਕਿਲੋਮੀਟਰ ਦੂਰੀ ਤੋਂ ਡਾਕਟਰ ਆਉਂਦਾ ਹੈ। ਜਦੋਂ ਉਹ ਡਾਕਟਰ ਡੈਪੂਟੇਸ਼ਨ ਤੇ ਸਿਵਲ ਹਸਪਤਾਲ, ਹੁਸ਼ਿਆਰਪੁਰ ਵਿਖੇ ਆਉਂਦਾ ਹੈ ਤਾਂ ਕਮਾਹੀ ਦੇਵੀ ਵਿਖੇ ਪਿੱਛੇ ਕੋਈ ਡਾਕਟਰ ਨਹੀਂ ਰਹਿ ਜਾਂਦਾ। ਗਾਇਨੀ ਦਾ ਕੰਮ ਕਿਸ ਤਰ੍ਹਾਂ ਚੱਲਦਾ ਹੋਵੇਗਾ, ਮੰਤਰੀ ਜੀ ਇਹ ਹੀ ਦੱਸ ਦੇਣ।

**Mr. Speaker :** No question, no answer. Next question.

----------------

**ਰਾਜ ਵਿੱਚ ਚੁੰਗੀ ਖਤਮ ਕਰਨਾ**

***2327. (1) ਸ਼੍ਰੀ ਤਰਲੋਚਨ ਸਿੰਘ :**
**(2) ਸਰਦਾਰ ਸਾਧੂ ਸਿੰਘ** } **ਕੀ**

ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

(ੳ) ਕੀ ਰਾਜ ਵਿੱਚ ਚੁੰਗੀ ਪੂਰੀ ਤਰ੍ਹਾਂ ਖਤਮ ਕਰ ਦਿੱਤੀ ਗਈ ਹੈ; ਜੇਕਰ ਨਹੀਂ ਤਾਂ ਉਨ੍ਹਾਂ ਆਈਟਮਾਂ ਅਤੇ ਖੇਤਰ ਦੇ ਵੇਰਵੇ ਕੀ ਹਨ, ਜਿਨ੍ਹਾਂ ਤੇ ਚੁੰਗੀ ਅਜੇ ਵੀ ਲਾਗੂ ਹੈ;

(ਅ) ਕੀ ਸਰਕਾਰ ਉਕਤ ਚੁੰਗੀ, ਜੇਕਰ ਕੋਈ ਹੋਵੇ, ਨੂੰ ਖਤਮ ਕਰਨ ਤੇ ਵਿਚਾਰ ਕਰੇਗੀ?

**ਸ਼੍ਰੀ ਅਨਿਲ ਜੋਸ਼ੀ :** ਸ਼੍ਰੀਮਾਨ ਜੀ, (ੳ) ਰਾਜ ਵਿੱਚ ਨਗਰ ਨਿਗਮਾਂ, ਨਗਰ ਕੌਂਸਲਾਂ ਅਤੇ ਨਗਰ ਪੰਚਾਇਤਾਂ ਦੇ ਖੇਤਰ ਵਿੱਚ ਸਰਕਾਰ ਵੱਲੋਂ ਬਿਜਲੀ ਤੋਂ ਇਲਾਵਾ ਸਾਰੀਆਂ ਵਸਤਾਂ ਤੋਂ ਚੁੰਗੀ ਖਤਮ ਕੀਤੀ ਜਾ ਚੁੱਕੀ ਹੈ।

(ਅ) ਅਜਿਹੀ ਕੋਈ ਤਜਵੀਜ਼ ਨਹੀਂ ਹੈ।

**ਸ਼੍ਰੀ ਤਰਲੋਚਨ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਬਿਜਲੀ ਉਪਰ ਚੁੰਗੀ ਲਗਾਉਣ ਦੇ ਕੀ ਕਾਰਨ ਹਨ। ਜਦੋਂ ਕਿ ਸਾਰੇ ਪੰਜਾਬ ਵਿੱਚ ਬਾਕੀ ਸਾਰੀਆਂ ਚੀਜ਼ਾਂ ਤੇ ਬਹੁਤ ਸਾਲਾਂ ਤੋਂ ਚੁੰਗੀ ਖਤਮ ਹੈ ਪਰ ਬਿਜਲੀ ਉਪਰ ਚੁੰਗੀ ਕਿਉਂ ਲਗਾਈ ਜਾ ਰਹੀ ਹੈ?

**ਮੰਤਰੀ :** ਮੇਰਾ ਖਿਆਲ ਹੈ ਇਸ ਦਾ ਤਾਂ ਕੋਈ ਜਵਾਬ ਨਹੀਂ ਹੈ। ਕਿਉਂ ਦਾ ਤਾਂ ਕੋਈ ਜਵਾਬ ਨਹੀਂ ਹੁੰਦਾ।

**ਸ਼੍ਰੀ ਤਰਲੋਚਨ ਸਿੰਘ :** ਇਸ ਦੇ ਕਾਰਨ ਕੀ ਹਨ?

**ਮੰਤਰੀ :** ਸਪੀਕਰ ਸਾਹਿਬ, ਸਾਲ 2006 ਵਿੱਚ ਐਕਟ ਵਿੱਚ ਸੋਧ ਕਰਕੇ ਸਾਰੀਆਂ ਨਗਰ ਨਿਗਮਾਂ, ਨਗਰ ਕੌਂਸਲਾਂ ਅਤੇ ਪੰਚਾਇਤਾਂ ਦੇ ਖੇਤਰ ਵਿੱਚੋਂ ਬਿਜਲੀ, ਪੈਟਰੋਲ ਅਤੇ ਡੀਜ਼ਲ ਤੋਂ ਇਲਾਵਾ ਸਾਰੀਆਂ ਵਸਤਾਂ ਤੇ ਚੁੰਗੀ ਖਤਮ ਕਰ ਦਿੱਤੀ ਗਈ ਸੀ। ਆਮ ਵਸਤੂਆਂ ਤੇ ਚੁੰਗੀ ਇਸ ਕਰਕੇ ਖਤਮ ਕੀਤੀ ਸੀ ਕਿਉਂਕਿ ਵਪਾਰੀਆਂ ਨੂੰ ਹਰੇਕ ਸ਼ਹਿਰ ਵਿੱਚ ਐਂਟਰੀ ਹੋਣ ਸਮੇਂ ਦਿੱਕਤਾਂ ਆਉਂਦੀਆਂ ਸਨ। ਇਸ ਤੋਂ ਬਾਅਦ ਸਤੰਬਰ, 2006 ਦੀ ਸੋਧ ਰਾਹੀਂ ਜਿਹੜਾ ਵੈਟ ਸੀ, ਉਸ ਦਾ 10% ਹਿੱਸਾ ਮਿਉਂਸਪਲਟੀਆਂ ਨੂੰ ਸਰਕਾਰ ਵੱਲੋਂ ਦੇਣ ਦਾ ਫੈਸਲਾ ਕੀਤਾ ਗਿਆ ਸੀ। ਫਿਰ 5 ਮਈ, 2012 ਨੂੰ ਸੋਧ ਕਰਕੇ ਪੈਟਰੋਲ ਅਤੇ ਡੀਜ਼ਲ ਤੇ ਵੀ ਚੁੰਗੀ ਖਤਮ ਕਰਨ ਦਾ ਫ਼ੈਸਲਾ ਕਰ ਲਿਆ ਗਿਆ ਸੀ ਕਿਉਂਕਿ ਸ਼ਹਿਰੀ-ਪੇਂਡੂ ਖੇਤਰ ਵਿੱਚ ਚੁੰਗੀ ਕਰਕੇ ਪੈਟਰੋਲ ਅਤੇ ਡੀਜ਼ਲ ਦੇ ਰੇਟ ਵੱਧ ਜਾਂਦੇ ਸਨ ਅਤੇ ਵਿਕਰੀ ਤੇ ਫਰਕ ਪੈ ਜਾਂਦਾ ਸੀ। ਇਸ ਨਾਲ ਵੈਟ ਦਾ ਹਿੱਸਾ 11% ਕਰ ਦਿੱਤਾ ਗਿਆ।

ਦੂਜਾ ਜਿਹੜੀ ਬਿਜਲੀ ਬਾਰੇ ਗੱਲ ਹੈ, ਉਹ ਖਤਮ ਕਰਨ ਲਈ ਹਾਲੇ ਕੋਈ

[ ਸਥਾਨਕ ਸਰਕਾਰ ਮੰਤਰੀ ]

ਫੈਸਲਾ ਨਹੀਂ ਕੀਤਾ ਗਿਆ ਕਿਉਂਕਿ ਬਿਜਲੀ ਲਈ ਪਿੰਡਾਂ ਅਤੇ ਸ਼ਹਿਰਾਂ ਵਿੱਚ ਕੋਈ ਲੰਬਾ-ਚੌੜਾ ਫਰਕ ਨਹੀਂ ਪੈਂਦਾ। ਕਿਉਂਕਿ ਪੈਟਰੋਲ ਤੇ ਡੀਜ਼ਲ ਤੇ ਚੁੰਗੀ ਹੋਣ ਕਾਰਨ ਉਸ ਦਾ ਵਪਾਰੀਆਂ ਨੂੰ ਫਰਕ ਪੈਂਦਾ ਸੀ ਅਤੇ ਪਿੰਡਾਂ ਅਤੇ ਸ਼ਹਿਰਾਂ ਵਿੱਚ ਫਰਕ ਪੈ ਜਾਂਦਾ ਸੀ, ਇਸ ਕਰਕੇ ਹਟਾਈ ਗਈ, ਨਹੀਂ ਤਾਂ ਉਹ ਵੀ ਜ਼ਰੂਰੀ ਨਹੀਂ ਸੀ।

**ਸ਼੍ਰੀ ਤਰਲੋਚਨ ਸਿੰਘ:** ਸਪੀਕਰ ਸਾਹਿਬ, ਜਿਹੜਾ ਖਦਸ਼ਾ ਮੈਂ ਪਹਿਲਾਂ ਵੀ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲਣ ਵੇਲੇ ਜ਼ਾਹਰ ਕੀਤਾ ਸੀ.....

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸ਼੍ਰੀਮਤੀ ਪਰਨੀਤ ਕੌਰ, ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਇਹ ਤੁਹਾਡਾ ਹਲਕਾ ਨਹੀਂ ਹੈ। ਜਦੋਂ ਤੁਹਾਡੇ ਹਲਕੇ ਦਾ ਮਸਲਾ ਹੋਵੇਗਾ ਤਾਂ ਮੈਂ ਜ਼ਰੂਰ ਤੁਹਾਨੂੰ ਟਾਈਮ ਦੇਵਾਂਗਾ।

**ਸ਼੍ਰੀ ਤਰਲੋਚਨ ਸਿੰਘ :** ਸਪੀਕਰ ਸਾਹਿਬ, ਸ਼ਹਿਰੀ ਵਰਗ ਤੇ ਟੈਕਸਾਂ ਦਾ ਬੋਝ ਸਰਕਾਰ ਆਪਣੇ ਆਪ ਐਡਮਿਟ ਕਰ ਚੁੱਕੀ ਹੈ ਕਿ ਸਾਰੇ ਟੈਕਸਾਂ ਦਾ ਬੋਝ, ਜਿੰਨੇ ਵੀ ਟੈਕਸ ਹਨ, ਉਹ ਸ਼ਹਿਰੀ ਵਰਗ ਤੇ ਪਾਏ ਜਾ ਰਹੇ ਹਨ। ਬਿਜਲੀ ਦੀ ਚੁੰਗੀ ਦਾ ਵੀ ਵਾਧੂ ਬੋਝ ਪਾਇਆ ਗਿਆ ਹੈ। ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਜਿਹੜਾ ਨਵਾਂ ਬੋਝ ਸਰਕਾਰ ਹੋਰ ਪਾਉਣ ਜਾ ਰਹੀ ਹੈ, ਜਿਹੜਾ ਪਾਣੀ ਦਾ ਤੇ ਸੀਵਰੇਜ਼ ਦਾ ਬਿਲ ਹੈ, ਉਹ ਲੋਕਾਂ ਦੇ ਬਿਜਲੀ ਦੇ ਬਿਲਾਂ ਤੇ ਲਗਾ ਕੇ ਗਰੀਬ ਸ਼ਹਿਰੀ ਲੋਕਾਂ ਤੇ ਬੋਝ ਪਾਇਆ ਜਾ ਰਿਹਾ ਹੈ।

**ਮਾਨਯੋਗ ਸਪੀਕਰ:** ਕੀ ਫਿਰ ਇਸ ਨੂੰ ਬੰਦ ਕਰਵਾ ਦੇਈਏ ?

**ਸ਼੍ਰੀ ਤਰਲੋਚਨ ਸਿੰਘ :** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸ਼ਹਿਰੀ ਵਰਗ ਨੂੰ ਸਰਕਾਰ ਰਾਹਤ ਦੇਣ ਲਈ ਤਿਆਰ ਹੈ ਜਾਂ ਨਹੀਂ? ਮਹਿਕਮਾ ਤਿਆਰ ਹੈ ਜਾਂ ਨਹੀਂ? ਇਸ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ਜਾਂ ਨਹੀਂ?

**ਮੰਤਰੀ:** ਸਪੀਕਰ ਸਾਹਿਬ, (ਵਿਘਨ) ਵੈਸੇ ਤਾਂ ਅਸੀਂ ਸ਼ਹਿਰਾਂ ਵਿੱਚ ਜਿਹੜੀਆਂ ਸਹੂਲਤਾਂ ਦਿੰਦੇ ਹਾਂ ਜਿਵੇਂ ਸਟ੍ਰੀਟ ਲਾਈਟ ਫਰੀ ਦਿੰਦੇ ਹਾਂ, ਉਸ ਦਾ ਕੋਈ ਪੈਸਾ ਨਹੀਂ ਹੈ। ਹਰ ਸ਼ਹਿਰ ਵਿੱਚ ਉਸ ਦਾ ਡੇਢ-ਦੋ ਕਰੋੜ ਰੁਪਏ ਦਾ ਬਿਲ ਆਉਂਦਾ ਹੈ। ਉਹ ਲੋਕਾਂ ਤੋਂ ਨਹੀਂ ਉਗਰਾਹਿਆ ਜਾਂਦਾ। ਸੀਵਰੇਜ ਦੇ,

ਵਾਟਰ ਸਪਲਾਈ ਦੇ ਤੇ ਸਫਾਈ ਦੇ ਬਿਲ ਹੀ ਹੁੰਦੇ ਹਨ। ਕਿਉਂਕਿ ਸੀਵਰੇਜ ਤੇ ਵਾਟਰ ਸਪਲਾਈ ਦੇ ਬਿਲ ਮੈਨੂਅਲ ਜਾਂਦੇ ਹਨ, ਇਸ ਕਰਕੇ ਇਸ ਦੀ ਉਗਰਾਹੀ ਪ੍ਰਾਪਰ ਨਹੀਂ ਹੁੰਦੀ ਤੇ ਉਸ ਦੇ ਪ੍ਰਬੰਧ ਕਰਕੇ ਅਸੀਂ ਦੂਸਰਾ ਸਿਸਟਮ ਬਣਾਇਆ ਸੀ, (ਵਿਘਨ) ਉਸ ਦਾ ਮੈਂ ਤੁਹਾਨੂੰ ਨਾਲ ਦੀ ਨਾਲ ਬਿਜਲੀ ਪਾਣੀ ਦਾ ਜਵਾਬ ਵੀ ਦਿੰਦਾ ਹਾਂ। ਸ਼ਹਿਰਾਂ ਵਿੱਚ ਇਨ੍ਹਾਂ ਚੀਜ਼ਾਂ ਤੇ ਇੰਨਾ ਖਰਚਾ ਹੁੰਦਾ ਹੈ ਕਿ ਕਾਰਪੋਰੇਸ਼ਨਾਂ ਵਲੋਂ ਮੁਲਾਜ਼ਮਾਂ ਦੀਆਂ ਤਨਖਾਹਾਂ ਨਹੀਂ ਦਿੱਤੀਆਂ ਜਾਂਦੀਆਂ, ਸਾਰੀਆਂ ਚੀਜ਼ਾਂ ਤੋਂ ਚੁੰਗੀ ਹਟਾ ਦਿੱਤੀ ਹੈ, ਜੇ ਬਿਜਲੀ ਤੋਂ ਵੀ ਹਟਾ ਦਿਆਂਗੇ ਤਾਂ ਲੋਕਾਂ ਨੂੰ ਸਹੂਲਤਾਂ ਨਹੀਂ ਦਿੱਤੀਆਂ ਜਾ ਸਕਣਗੀਆਂ। ਜੋ ਸਹੂਲਤਾਂ ਲੋਕ ਡਿਮਾਂਡ ਕਰਦੇ ਹਨ ਕਿ ਸ਼ਹਿਰਾਂ ਵਿੱਚ ਸਫਾਈ ਪ੍ਰਾਪਰ ਹੋਵੇ (ਵਿਘਨ)। ਇੱਕ ਮਿੰਟ ਜੀ, ਮੈਂ ਤੁਹਾਨੂੰ ਜਵਾਬ ਦੇ ਦਿੰਦਾ ਹਾਂ। ਵਾਟਰ ਸਪਲਾਈ ਤੇ ਸੀਵਰੇਜ ਦੀ ਜਿਹੜੀ ਵਾਟਰ ਮੀਟਰ ਪਾਲਿਸੀ ਸੀ, ਉਸ ਵਿੱਚ ਇਹ ਰੱਖਿਆ ਗਿਆ ਸੀ ਕਿ ਸੀਵਰੇਜ ਤੇ ਪਾਣੀ ਦੇ ਬਿਲਾਂ ਦੀ ਪੂਰੀ ਕੁਲੈਕਸ਼ਨ ਹੋ ਜਾਵੇ, ਇਸ ਕਰਕੇ ਇਹ ਬਿਜਲੀ ਦੇ ਬਿਲਾਂ ਤੇ ਆ ਜਾਵੇ। ਪਰ ਹਾਲ ਦੀ ਘੜੀ ਇਸ ਨੂੰ ਅਸੀਂ ਪੈਂਡਿੰਗ ਕਰ ਦਿੱਤਾ ਹੈ। ਇਹ ਨਹੀਂ ਲਾਉਣ ਜਾ ਰਹੇ। ਇਹ ਫਿਲਹਾਲ ਖਤਮ ਕਰ ਦਿੱਤਾ ਹੈ।

**ਮਾਨਯੋਗ ਸਪੀਕਰ:** ਹਾਂ ਜੀ, ਚੰਨੀ ਜੀ, ਦੱਸੋ ਕੀ ਕਹਿਣਾ ਚਾਹੁੰਦੇ ਹੋ? (ਵਿਘਨ) ਚੰਨੀ ਜੀ ਨੂੰ ਬੋਲ ਲੈਣ ਦਿਓ। ਪਲੀਜ਼, ਤਰਲੋਚਨ ਜੀ, ਬੈਠ ਜਾਓ ਹੁਣ। ਤੁਹਾਡੇ ਲੀਡਰ ਬੋਲਣ ਲੱਗੇ ਹਨ। ਤੁਸੀਂ ਬੈਠ ਜਾਓ।

**ਸਰਦਾਰ ਚਰਨਜੀਤ ਸਿੰਘ ਚੰਨੀ:** ਮੇਰੀ ਬੇਨਤੀ ਹੈ । ਕਿ ਜਦੋਂ ਇਹ ਸਰਕਾਰ ਸਾਲ 2007 ਵਿੱਚ ਆਈ ਤਾਂ ਇਨ੍ਹਾਂ ਦਾ ਚੋਣ ਮੈਨੀਫੈਸਟੋ ਸੀ ਕਿ ਅਸੀਂ ਚੁੰਗੀ ਖਤਮ ਕਰਨੀ ਹੈ ਔਰ ਕਾਫੀ ਸਮੇਂ ਤੋਂ ਬੀ.ਜੇ.ਪੀ. ਦਾ ਵੀ ਇਹ ਏਜੰਡਾ ਸੀ ਕਿ ਅਸੀਂ ਚੁੰਗੀ ਖਤਮ ਕਰਨੀ ਹੈ। ਮੈਂ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਸਿਰਫ ਨਾਕੇ ਹੀ ਚੁੱਕੇ ਹਨ, ਚੁੰਗੀ ਤਾਂ ਤੁਸੀਂ ਉਨੀ ਹੀ ਲੈ ਰਹੇ ਹੋ। ਤੁਸੀਂ ਚੁੰਗੀ ਨਾਕਿਆਂ ਰਾਹੀਂ ਵਸੂਲ ਨਹੀਂ ਕਰ ਰਹੇ, ਸਿੱਧੇ ਘਰਾਂ ਤੋਂ ਵਸੂਲ ਕਰ ਰਹੇ ਹੋ। ਕੀ ਇਹ ਸਰਕਾਰ ਨੇ ਲੋਕਾਂ ਦੇ ਨਾਲ ਧੋਖਾ ਨਹੀਂ ਕੀਤਾ, ਕਿਹਾ ਤਾਂ ਸੀ ਕਿ ਚੁੰਗੀ ਹਟਾ ਦਿੱਤੀ ਪਰ ਅਸਲ ਵਿੱਚ ਹਾਲੇ ਵੀ ਲਗਾਈ ਹੋਈ ਹੈ। ਮੈਂ ਮੰਤਰੀ ਜੀ ਨੂੰ ਇਨ੍ਹਾਂ ਦੀ ਸਰਕਾਰ ਦਾ ਸਟੈਂਡ ਪੁੱਛਣਾ ਚਾਹੁੰਦਾ ਹਾਂ ਕਿ ਇਹ ਚੁੰਗੀ ਖਤਮ ਕਰਨ ਦੇ ਸਟੈਂਡ ਤੋਂ ਕਿਉਂ ਬਦਲੇ ਹਨ ? ਅੱਜ ਇਸ ਨੂੰ ਅੱਗੇ ਲੈ ਕੇ ਜਾ ਰਹੇ ਹਨ । ਇਹ ਚੁੰਗੀ ਨੂੰ ਖਤਮ ਕਰਨਗੇ ਜਾਂ ਨਹੀਂ?

**ਮੰਤਰੀ:** ਕਿਹੜੀ ਚੁੰਗੀ ਬਾਰੇ ਕਹਿੰਦੇ ਹੋ? ਘਰਾਂ ਤੇ ਕਿਹੜੀ ਹੈ?

**ਸਰਦਾਰ ਚਰਨਜੀਤ ਸਿੰਘ ਚੰਨੀ:** ਦੇਖੋ, ਮੈਂ ਇਨ੍ਹਾਂ ਨੂੰ ਕਹਿ ਰਿਹਾ ਹਾਂ ਕਿ ਇਹ ਪਹਿਲਾਂ ਚੁੰਗੀ ਨਾਕਿਆਂ ਤੋਂ ਲੈ ਰਹੇ ਸੀ, ਹੁਣ ਸਿੱਧਾ ਬਿੱਲਾਂ ਰਾਹੀਂ ਘਰਾਂ ਤੋਂ ਲੈ ਰਹੇ ਹਨ। ਮੈਂ ਪੁੱਛ ਰਿਹਾ ਹਾਂ ਕਿ ਚੁੰਗੀ ਖਤਮ ਕਰਨ ਦਾ ਜੋ ਸਟੈਂਡ ਸੀ, ਉਹ ਬਦਲਿਆ ਕਿ ਨਹੀਂ ਬਦਲਿਆ?

**Mr. Speaker:** Please sit down now. ਜੋਸ਼ੀ ਜੀ, ਪਲੀਜ਼ ਬੈਠੋ।

ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਜ਼ਿਲ੍ਹਾ ਤਰਨਤਾਰਨ ਦੇ ਪਿੰਡ ਗੱਗੜੇਵਾਲ ਵਿਖੇ ਸਪੱਰ ਲਗਾਉਣਾ

***2474. ਸਰਦਾਰ ਮਨਜੀਤ ਸਿੰਘ ਮੀਆਂਵਿੰਡ:** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਤਰਨਤਾਰਨ ਦੇ ਪਿੰਡ ਗੱਗੜੇਵਾਲ ਵਿਖੇ ਜਿੱਥੇ ਦਰਿਆ ਦੀ ਢਾਅ ਲੱਗ ਰਹੀ ਹੈ, ਉੱਥੇ ਸਪੱਰ ਲਗਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਜ਼ਿਲ੍ਹਾ ਤਰਨਤਾਰਨ ਦੇ ਪਿੰਡ ਗੱਗੜੇਵਾਲ ਵਿਖੇ ਦਰਿਆ (ਬਿਆਸ) ਦੀ ਢਾਅ ਪਿੰਡ ਦੀ ਅਬਾਦੀ ਤੋਂ ਕਰੀਬ 1000 ਫੁੱਟ ਹੇਠਾਂ ਦਰਿਆ ਦੇ ਸੱਜੇ ਬੈਂਕ ਨੂੰ ਲੱਗਣੀ ਸ਼ੁਰੂ ਹੋਈ ਹੈ ਅਤੇ ਇਸ ਥਾਂ ਤੇ ਢਾਅ ਲੱਗਣ ਤੋਂ ਰੋਕਣ ਲਈ ਉਪਰਾਲੇ ਵਿਚਾਰ ਅਧੀਨ ਹਨ।

---

### ਨਵਾਂਸ਼ਹਿਰ ਵਿਖੇ ਸੀਨੀਅਰ ਸੈਕੰਡਰੀ ਸਕੂਲ ਖੋਲਣਾ

***2498. ਸ਼੍ਰੀਮਤੀ ਗੁਰਇਕਬਾਲ ਕੌਰ:** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਨਵਾਂਸ਼ਹਿਰ ਵਿਖੇ ਪਹਿਲਤਾ ਦੇ ਅਧਾਰ ਤੇ ਇੱਕ ਨਵਾਂ

ਸੀਨੀਅਰ ਸੈਕੰਡਰੀ ਸਕੂਲ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਡਾਕਟਰ ਦਲਜੀਤ ਸਿੰਘ ਚੀਮਾ:** ਨਹੀਂ ਜੀ।

-----------

## ਸਿਵਲ ਹਸਪਤਾਲ ਵਿੱਚ ਅਮਲਾ ਪੂਰਾ ਕਰਨਾ

***2497. ਸ਼੍ਰੀਮਤੀ ਗੁਰਇਕਬਾਲ ਕੌਰ :** ਕੀ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

(ੳ) ਕੀ ਸਰਕਾਰ ਨੇ ਸਿਵਲ ਹਸਪਤਾਲ ਨਵਾਂਸ਼ਹਿਰ ਵਿੱਚ ਹੁਣ ਤੱਕ ਅਮਲਾ ਪੂਰਾ ਕਰ ਦਿੱਤਾ ਹੈ, ਜੇਕਰ ਨਹੀਂ ਤਾਂ ਖਾਲੀ ਅਸਾਮੀਆਂ ਦੇ ਸ਼੍ਰੇਣੀਵਾਰ ਵੇਰਵੇ ਕੀ ਹਨ ਅਤੇ ਅਮਲਾ ਪੂਰਾ ਕਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ?

**ਸ਼੍ਰੀ ਸੁਰਜੀਤ ਕੁਮਾਰ ਜਿਆਨੀ:** ਸ਼੍ਰੀਮਾਨ ਜੀ,

(ੳ) ਸਿਵਲ ਹਸਪਤਾਲ ਨਵਾਂਸ਼ਹਿਰ ਵਿੱਚ ਮੌਜੂਦਾ ਅਮਲੇ ਦਾ ਸ਼੍ਰੇਣੀਵਾਰ ਵੇਰਵਾ ਅਨੁਲਗ 'ੳ' ਅਨੁਸਾਰ ਹੈ।

ਅਮਲਾ ਪੂਰਾ ਕਰਨ ਲਈ ਸਰਕਾਰ ਦੁਆਰਾ ਹੇਠ ਲਿਖੇ ਕਦਮ ਚੁੱਕੇ ਗਏ ਹਨ:

(i) ਮਾਹਿਰ ਮੈਡੀਕਲ ਅਫ਼ਸਰਾਂ ਦੀਆਂ 316 ਖਾਲੀ ਅਸਾਮੀਆਂ ਦੀ ਭਰਤੀ ਪ੍ਰੀਕ੍ਰਿਆ ਵਾਕ-ਇਨ-ਇੰਟਰਵਿਊ ਰਾਹੀਂ ਚੱਲ ਰਹੀ ਹੈ।

(ii) 345 ਮੈਡੀਕਲ ਅਫਸਰਾਂ (ਐਮ.ਬੀ.ਬੀ.ਐਸ.) ਦੀ ਬਾਬਾ ਫਰੀਦ ਯੂਨੀਵਰਸਿਟੀ ਰਾਹੀਂ ਭਰਤੀ ਪ੍ਰੀਕ੍ਰਿਆ ਹੋਣ ਉਪਰੰਤ ਨਿਯੁਕਤੀ ਚੱਲ ਰਹੀ ਹੈ।

(iii) ਮੈਡੀਕਲ ਅਫ਼ਸਰ (ਡੈਂਟਲ) ਦੀ ਭਰਤੀ ਪ੍ਰੀਕ੍ਰਿਆ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਰਾਹੀਂ ਜਲਦੀ ਹੀ ਕੀਤੀ ਜਾਣੀ ਹੈ।

(iv) ਬਾਕੀ ਕੈਟਾਗਰੀਆਂ ਦੀਆਂ ਖਾਲੀ ਅਸਾਮੀਆਂ ਭਰਨ ਦੇ ਵੀ ਉਪਰਾਲੇ ਸਰਕਾਰ ਦੇ ਵਿਚਾਰ ਅਧੀਨ ਹਨ।

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

## ਅਨੁਲਗ 'ੳ'

| ਲੜੀ ਨੰ: | ਸ਼੍ਰੇਣੀ ਦਾ ਨਾਮ | ਮਨਜ਼ੂਰਸ਼ੁਦਾ ਅਸਾਮੀਆਂ | ਭਰੀਆਂ ਅਸਾਮੀਆਂ | ਖਾਲੀ ਅਸਾਮੀਆਂ | ਵਿਸ਼ੇਸ਼ ਕਥਨ |
|---|---|---|---|---|---|
| 1 | SMO | 1 | 1 | 0 | |
| 2 | MO (Specialist) | 13 | 11 | 2 | Two MO of Surgical Specialty and 2 Anesthetist working on contract basis. |
| 3 | MO (Gen) | 1 | 1 | 0 | Urban PHC |
| 4 | MO (Gen) | 3 | 2 | 0 | 1 MO is absent from duty |
| 5 | MO (Anaesth) | 3 | 0 | 3 | Under ICU |
| 6 | MO (Paed) | 3 | 0 | 3 | Under SNCU |
| 7 | MO (Psy) | 1 | 0 | 1 | Under De-Addiction |
| 8 | Homeopathy Doctor | | 1 | 0 | Under NHM |
| 9 | Nursing Sister | 1 | 1 | 0 | |
| 10 | Staff Nurses under DHS | 14 | 9 | 5 | |
| 11 | Staff Nurses under SNCU | 10 | 6 | 4 | |
| 12 | Staff Nurses under ICU | 10 | 0 | 10 | |
| 13 | Staff Nurses under De-addiction | 4 | 1 | 3 | |
| 14 | Chief Pharmacist | 1 | 1 | 0 | |
| 15 | Pharmacist | 3 | 3 | 0 | Urban PHC |
| 16 | Pharmacist | 1 | 1 | 0 | |

| | | | | | |
|---|---|---|---|---|---|
| 17 | Homeopathic Dispenser | | | | Under NHM |
| 18 | MLT I | 1 | 1 | 0 | |
| 19 | MLT II | 4 | 4 | 0 | |
| 20 | Ophthalmic Officer | 1 | 1 | 0 | |
| 21 | Senior Radiographer | 1 | 1 | 0 | |
| 22 | Radiographer | 2 | 2 | 0 | |
| 23 | Clerk | 3 | 1 | 2 | |
| 24 | Accountant | 1 | 0 | 1 | |
| 25 | Statistical Asst. | 1 | 0 | 1 | |
| 26 | Auditory Technician | 1 | 0 | 1 | |
| 27 | Psychiatric Social worker | 1 | 1 | 0 | |
| 28 | Driver | 1 | 1 | 0 | Under De-Addiction |
| 29 | MPHS(F) | 1 | 1 | 0 | |
| 30 | MPHW(F) | 1 | 0 | 1 | |
| 31 | Class-IV | 26 | 15 | 11 | 11 WS are working in civil Hospital 5 on deputation in CS Office/other Offices. |
| 32 | Ward Attendant (Under ICU) | 4 | 0 | 4 | |
| 33 | Ward Attendant (Under Drug De-Addiction) | 2 | 0 | 2 | |
| 34 | Ward Attendant (Under SNCU) | 4 | 0 | 4 | |
| 35 | Safai Sewak | 7 | 4 | 3 | |

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

| | | | | |
|---|---|---|---|---|
| 36 | Safai Sewak (under ICU) | 3 | 0 | 3 |
| 37 | Safai Sewak (under Drug De-Addiction) | 2 | 0 | 2 |
| 38 | Safai Sewak (under SNCU) | 3 | 0 | 3 |
| 39 | Mali | 1 | 0 | 1 |
| 40 | Cook (Drug De-Addiction) | I | 0 | 1 |
| 41 | Security Guard (Drug De-Addiction) | 3 | 0 | 3 |

---

## ਸਥਾਨਕ ਸੰਸਥਾਵਾਂ ਦੀਆਂ ਚੋਣਾਂ ਵਿੱਚ ਉਮੀਦਵਾਰਾਂ ਲਈ ਵਿੱਦਿਅਕ ਯੋਗਤਾ ਨਿਰਧਾਰਤ ਕਰਨਾ

***2438. ਸਰਦਾਰ ਚਰਨਜੀਤ ਸਿੰਘ ਚੰਨੀ:** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਰਾਜ ਵਿੱਚ ਸਥਾਨਕ ਸੰਸਥਾਵਾਂ ਦੀਆਂ ਚੋਣਾਂ ਲੜਨ ਦੇ ਚਾਹਵਾਨ ਉਮੀਦਵਾਰਾਂ ਲਈ ਹਰਿਆਣਾ ਦੀ ਤਰਜ ਦੇ ਅਧਾਰ ਤੇ ਵਿੱਦਿਅਕ ਯੋਗਤਾ ਨਿਰਧਾਰਿਤ ਕਰਨ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸਦੇ ਵੇਰਵੇ ਕੀ ਹਨ?

**ਸ਼੍ਰੀ ਅਨਿਲ ਜੋਸ਼ੀ :** ਜੀ ਨਹੀਂ । ਰਾਜ ਵਿੱਚ ਸਥਾਨਕ ਸੰਸਥਾਵਾਂ ਦੀਆਂ ਚੋਣਾਂ ਲੜਨ ਦੇ ਚਾਹਵਾਨ ਉਮੀਦਵਾਰਾਂ ਲਈ ਹਰਿਆਣਾ ਰਾਜ ਦੀ ਤਰਜ਼ ਤੇ ਵਿੱਦਿਅਕ ਯੋਗਤਾ ਨਿਰਧਾਰਿਤ ਕਰਨ ਸਬੰਧੀ ਹਾਲ ਦੀ ਘੜੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

## ਧੁੱਸੀ ਬੰਨ ਬਣਾਉਣ ਲਈ ਜ਼ਮੀਨ ਐਕੁਆਇਰ ਕਰਨਾ

***2495. ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ :** ਕੀ ਸਿੰਜਾਈ

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਹਲਕਾ ਰਾਜਾਸਾਂਸੀ ਵਿੱਚ ਸਰਹੱਦ ਦੇ ਨੇੜੇ ਲੱਗੀ ਤਾਰ (ਗੁਲਗੜ੍ਹ/ਬੀ.ਓ.ਪੀ. ਤੋਂ ਬੀ.ਓ.ਪੀ. ਬੁਰਜ ਤੱਕ) ਨੇੜੇ ਅਗੇਤਾ ਧੁੱਸੀ ਬੰਧ ਬਣਾਉਣ ਲਈ ਪੰਜ ਪਿੰਡਾਂ ਦੀ ਜ਼ਮੀਨ ਹਾਸਲ ਕੀਤੀ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਸਰਕਾਰ ਨੇ ਕਿਸਾਨਾਂ ਨੂੰ ਉਕਤ ਜ਼ਮੀਨਾਂ ਲਈ ਮੁਆਵਜ਼ਾ ਅਦਾ ਕਰ ਦਿੱਤਾ ਹੈ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਨਹੀਂ ਜੀ, ਇਹ ਬੰਧ ਸਰਕਾਰੀ ਜ਼ਮੀਨ ਤੇ ਬਣਾਇਆ ਗਿਆ ਹੈ। ਭਾਰਤੀ ਫੌਜ ਅਤੇ ਬਾਰਡਰ ਸਕਿਊਰਟੀ ਫੋਰਸ ਦੀ ਪੁਰਜ਼ੋਰ ਮੰਗ ਅਤੇ ਬਾਰਡਰ ਤੇ ਐਮਰਜੈਂਸੀ ਹਾਲਾਤਾਂ ਵਿੱਚ ਇਹ ਬੰਧ ਸਾਲ 2001 ਵਿੱਚ ਬਣਾ ਦਿੱਤਾ ਗਿਆ ਸੀ। ਬਾਅਦ ਵਿੱਚ ਕੁਝ ਜ਼ਿਮੀਦਾਰਾਂ ਵੱਲੋਂ ਬੰਧ ਹੇਠ ਆਈ ਜ਼ਮੀਨ ਨੂੰ ਆਪਣੀ ਮਾਲਕੀ ਦਰਸਾਉਂਦੇ ਹੋਏ ਹੇਠਲੀ ਅਦਾਲਤ ਵਿੱਚ ਕੇਸ ਕਰ ਦਿੱਤਾ ਗਿਆ, ਜਿਸ ਦਾ ਫੈਸਲਾ ਮਿਤੀ 01.10.2007 ਨੂੰ ਸਰਕਾਰ ਦੇ ਹੱਕ ਵਿੱਚ ਹੋ ਗਿਆ ਅਤੇ ਜ਼ਿਮੀਦਾਰਾਂ ਵੱਲੋਂ ਇਸ ਫੈਸਲੇ ਵਿਰੁੱਧ ਕੀਤੀ ਗਈ ਅਪੀਲ ਨੂੰ ਵੀ ਮਾਨਯੋਗ ਅਦਾਲਤ ਵੱਲੋਂ ਮਿਤੀ 20.11.2008 ਨੂੰ ਖਾਰਿਜ ਕਰ ਦਿੱਤਾ ਗਿਆ ਸੀ। ਇਸ ਉਪਰੰਤ ਸਾਲ 2010 ਵਿੱਚ ਜ਼ਿਮੀਦਾਰਾਂ ਵੱਲੋਂ ਮੁੜ ਆਪਣੇ ਪੱਧਰ ਤੇ ਨਿਸ਼ਾਨਦੇਹੀ ਕਰਵਾ ਕੇ ਹੇਠਲੀ ਅਦਾਲਤ ਵਿੱਚ ਮੁੜ ਕੇਸ ਦਾਇਰ ਕਰ ਦਿੱਤਾ ਗਿਆ, ਜੋ ਕਿ ਸਾਲ 2014 ਵਿੱਚ ਸਰਕਾਰ ਦੇ ਵਿਰੁੱਧ ਹੋ ਗਿਆ। ਇਸ ਫੈਸਲੇ ਵਿਰੁੱਧ ਮਾਨਯੋਗ ਜ਼ਿਲ੍ਹਾ ਅਦਾਲਤ ਵਿੱਚ ਅਪੀਲ ਦਾਇਰ ਕੀਤੀ ਹੋਈ ਹੈ, ਜੋ ਕਿ ਮਾਨਯੋਗ ਅਦਾਲਤ ਵਿੱਚ ਲੰਬਿਤ ਹੈ। ਬੰਧ ਹੇਠ ਆਈ ਜ਼ਮੀਨ ਦੀ ਨਿਸ਼ਾਨਦੇਹੀ ਮੁੜ ਨਵੇਂ ਸਿਰੇ ਤੋਂ ਸਰਕਾਰ ਵੱਲੋਂ ਕਰਵਾਈ ਜਾ ਰਹੀ ਹੈ।

-------------

## ਚੌਂਕਾਂ ਤੇ ਬਲਿੰਕਰਜ਼ ਦੀ ਥਾਂ ਟਰੈਫਿਕ ਲਾਈਟਾਂ ਲਗਾਉਣਾ

***2508. ਸ੍ਰੀ ਰਜਨੀਸ਼ ਕੁਮਾਰ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਰਕਾਰ ਨੇ ਸ਼ਹਿਰ ਮੁਕੇਰੀਆਂ ਦੇ ਹਾਈਵੇ ਤੇ ਪੈਂਦੇ ਮਾਤਾਰਾਣੀ ਚੌਂਕ, ਹਸਪਤਾਲ ਚੌਂਕ ਅਤੇ ਖਿੱਚੀਆਂ ਚੌਂਕ ਉਤੇ ਹੋ ਰਹੇ ਐਕਸੀਡੈਂਟਾਂ ਨੂੰ ਰੋਕਣ ਲਈ ਬਲਿੰਕਰਜ਼ ਲਗਾਉਣ ਦੀ ਤਜਵੀਜ਼ ਤਿਆਰ ਕੀਤੀ ਹੋਈ ਹੈ; ਜੇਕਰ ਅਜਿਹਾ ਹੋਵੇ ਤਾਂ ਉਪਰੋਕਤ ਚੌਂਕਾਂ ਤੇ ਬਲਿੰਕਰਜ਼ ਦੀ ਥਾਂ ਤੇ ਸਥਾਈ ਤੌਰ ਤੇ ਟ੍ਰੈਫਿਕ ਲਾਈਟਾਂ ਕਿਉਂ ਨਹੀਂ ਲਗਾਈਆਂ ਜਾ ਰਹੀਆਂ ?

**ਸ਼੍ਰੀ ਅਨਿਲ ਜੋਸ਼ੀ:** ਹਾਂ ਜੀ। ਜਨਤਾ ਦੀ ਸਹੂਲਤ ਅਤੇ ਰੋਡ ਸੇਫਟੀ ਨੂੰ ਮੁੱਖ ਰੱਖਦੇ ਹੋਏ ਨਗਰ ਕੌਂਸਲ, ਮੁਕੇਰੀਆਂ ਵੱਲੋਂ ਸ਼ਹਿਰ ਵਿੱਚ ਪੈਂਦੇ ਮਾਤਾ ਰਾਣੀ ਚੌਂਕ, ਹਸਪਤਾਲ ਚੌਂਕ ਅਤੇ ਖਿੱਚੀਆਂ ਚੌਂਕ ਤੇ ਬਲਿੰਕਰਜ਼ ਲਗਵਾਉਣ ਦੀ ਤਜਵੀਜ਼ ਹੈ ਪਰ ਕਿਉਂਜੋ ਉਪਰੋਕਤ ਸਾਰੇ ਚੌਂਕ ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ ਅਧੀਨ ਪੈਂਦੇ ਹਨ ਜਿਸ ਕਾਰਨ ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ ਪਾਸੋਂ ਪ੍ਰਵਾਨਗੀ ਲੰਬਿਤ ਹੋਣ ਕਾਰਨ ਇਨ੍ਹਾਂ ਚੌਂਕਾਂ ਵਿੱਚ ਬਲਿੰਕਰਜ਼ ਨਹੀਂ ਲੱਗ ਸਕਦੇ ਹਨ। ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ ਪਾਸੋਂ ਪ੍ਰਵਾਨਗੀ ਮਿਲਣ ਉਪਰੰਤ ਹੀ ਇਹ ਬਲਿੰਕਰਜ਼ ਉਨ੍ਹਾਂ ਵੱਲੋਂ ਦਰਸਾਈਆਂ ਗਈਆਂ ਥਾਵਾਂ ਤੇ ਲਗਾ ਦਿੱਤੇ ਜਾਣਗੇ। ਜਲੰਧਰ-ਪਠਾਨਕੋਟ ਨੈਸ਼ਨਲ ਹਾਈਵੇ ਤੇ ਟਰੈਫਿਕ ਲਾਈਟਾਂ ਲਗਾਉਣਾ ਜਾਂ ਟਰੈਫਿਕ ਨੂੰ ਕੰਟਰੋਲ ਕਰਨਾ ਨੈਸ਼ਨਲ ਹਾਈਵੇ ਅਥਾਰਿਟੀ ਆਫ ਇੰਡੀਆ ਦੇ ਅਧਿਕਾਰ ਖੇਤਰ ਵਿੱਚ ਪੈਂਦਾ ਹੈ।

-------------

## ਮੁਕੇਰੀਆਂ ਵਿਖੇ ਡਾਕਟਰ ਬੀ.ਆਰ. ਅੰਬੇਦਕਰ ਪਾਰਕ ਬਣਾਉਣਾ

***2507. ਸ਼੍ਰੀ ਰਜਨੀਸ਼ ਕੁਮਾਰ:** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

(ੳ) ਕੀ ਇਹ ਠੀਕ ਹੈ ਕਿ ਸਰਕਾਰ ਨੇ ਆਪਣੇ ਵਾਅਦੇ ਮੁਤਾਬਿਕ ਮੁਕੇਰੀਆਂ ਵਿਖੇ ਡਾਕਟਰ ਬੀ.ਆਰ. ਅੰਬੇਦਕਰ ਪਾਰਕ ਦਾ ਕੰਮ 6 ਮਹੀਨੇ ਵਿੱਚ ਪੂਰਾ ਕਰਵਾਉਣਾ ਹੈ;

(ਅ) ਉਪਰੋਕਤ ਪਾਰਕ ਦਾ ਕੰਮ ਸ਼ੁਰੂ ਨਾ ਕਰਨ ਦੇ ਕੀ ਕਾਰਨ ਹਨ ਅਤੇ ਇਸ ਪਾਰਕ ਲਈ ਜਾਰੀ ਕੀਤੀ ਗਈ ਰਾਸ਼ੀ ਦੇ ਵੇਰਵੇ ਕੀ ਹਨ?

**ਸ਼੍ਰੀ ਅਨਿਲ ਜੋਸ਼ੀ:** (ੳ) ਹਾਂ ਜੀ।

(ਅ) ਡਾਕਟਰ ਬੀ.ਆਰ.ਅੰਬੇਦਕਰ ਪਾਰਕ ਦਾ ਨਿਰਮਾਣ ਕਰਨ ਸਬੰਧੀ ਮਿਤੀ 09.03.2016 ਨੂੰ ਟੈਂਡਰ ਲਗਾ ਦਿੱਤੇ ਗਏ ਹਨ। ਮਿਉਂਸਿਪਲ ਕੌਂਸਲ, ਮੁਕੇਰੀਆਂ ਵੱਲੋਂ ਇਸ ਕੰਮ ਲਈ 12 ਲੱਖ ਰੁਪਏ ਦੀ ਰਾਸ਼ੀ ਤਜਵੀਜ਼ਤ ਹੈ।

-----------

# UNSTARRED QUESTIONS AND ANSWERS

## ਬਰਨਾਲਾ ਜ਼ਿਲ੍ਹੇ ਦੀਆਂ ਕੌਂਸਲਾਂ ਵਿੱਚ ਕੂੜਾ ਡੰਪਿੰਗ ਦੀ ਵਿਵਸਥਾ ਕਰਨਾ

**237. ਸਰਦਾਰ ਕੇਵਲ ਸਿੰਘ ਢਿੱਲੋਂ:** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਵੱਲੋਂ ਬਰਨਾਲਾ ਜ਼ਿਲ੍ਹੇ ਦੀਆਂ ਨਗਰ ਕੌਂਸਲਾਂ- ਬਰਨਾਲਾ, ਧਨੌਲਾ, ਭਦੌੜ, ਤਪਾ ਅਤੇ ਹੰਡਿਆਇਆ ਵਿੱਚ ਕੂੜਾ ਡੰਪਿੰਗ ਲਈ ਕੋਈ ਵਿਵਸਥਾ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਵਾਸਤੇ ਕਿੰਨੇ-ਕਿੰਨੇ ਫੰਡ ਅਤੇ ਕਿੰਨੀ-ਕਿੰਨੀ ਜਗ੍ਹਾ ਦੀ ਵਿਵਸਥਾ ਕੀਤੀ ਗਈ ਹੈ?

**ਸ਼੍ਰੀ ਅਨਿਲ ਜੋਸ਼ੀ :** ਤਪਾ ਕਸਬਾ ਬਠਿੰਡਾ ਸੋਲਿਡ ਵੇਸਟ ਮੈਨੇਜਮੈਂਟ ਕਲੱਸਟਰ ਵਿੱਚ ਪੈਂਦਾ ਹੈ। ਇਸ ਕਲੱਸਟਰ ਦੇ ਕੂੜੇ ਦੀ ਸਾਂਭ-ਸੰਭਾਲ ਦਾ ਕੰਮ ਸਾਲ 2012 ਤੋਂ ਚੱਲ ਰਿਹਾ ਹੈ ਅਤੇ ਕੂੜੇ ਤੋਂ ਬਾਲਣ ਬਣਾਉਣ ਸਬੰਧੀ ਪ੍ਰੋਸੈਸਿੰਗ ਪਲਾਂਟ ਬਠਿੰਡਾ ਸ਼ਹਿਰ ਵਿਖੇ ਲੱਗ ਚੁੱਕਾ ਹੈ।

ਪਟਿਆਲਾ ਕਲੱਸਟਰ ਵਿੱਚ 26 ਸਥਾਨਕ ਸੰਸਥਾਵਾਂ ਪੈਂਦੀਆਂ ਹਨ ਅਤੇ ਬਰਨਾਲਾ, ਧਨੌਲਾ, ਭਦੌੜ ਅਤੇ ਹੰਡਿਆਇਆ ਸਥਾਨਕ ਸੰਸਥਾਵਾਂ ਪਟਿਆਲਾ ਕਲੱਸਟਰ ਦਾ ਹਿੱਸਾ ਹਨ।

ਪਟਿਆਲਾ ਕਲੱਸਟਰ ਲਈ ਟੈਂਡਰਿੰਗ ਪ੍ਰੋਸੈਸ ਅਪ੍ਰੈਲ, 2016 ਵਿੱਚ ਸ਼ੁਰੂ ਹੋਣ ਦੀ ਆਸ ਹੈ। ਇਸ ਪ੍ਰੋਜੈਕਟ ਅਧੀਨ ਕੂੜੇ ਦੀ ਡੋਰ-ਟੂ-ਡੋਰ ਕੁਲੈਕਸ਼ਨ, ਸੈਗਰੀਗੇਸ਼ਨ, ਟਰਾਂਸਪੋਰਟੇਸ਼ਨ, ਪ੍ਰੋਸੈਸਿੰਗ ਅਤੇ ਡਿਸਪੋਜ਼ਲ ਦਾ ਕੰਮ ਸ਼ਾਮਿਲ ਹੈ। ਇਸ ਪ੍ਰੋਜੈਕਟ ਦੇ ਚੱਲਣ ਉਪਰੰਤ ਸਥਾਨਕ ਸੰਸਥਾਵਾਂ ਨੂੰ ਡੰਪਿੰਗ ਸਾਈਟਾਂ ਦੀ ਲੋੜ ਨਹੀਂ ਰਹੇਗੀ, ਕਲੱਸਟਰ ਦਾ ਸਾਰਾ ਕੂੜਾ ਇੱਕ ਜਗ੍ਹਾ ਤੇ ਪ੍ਰੋਸੈਸਿੰਗ ਪਲਾਂਟ ਵਿਖੇ ਪ੍ਰੋਸੈਸ ਕੀਤਾ ਜਾਵੇਗਾ।

ਇਸ ਪ੍ਰੋਜੈਕਟ ਲਈ ਸਵੱਛ ਭਾਰਤ ਮਿਸ਼ਨ ਦੇ ਫੰਡ ਵਿੱਚੋਂ ਲਗਭਗ 20 ਕਰੋੜ ਰੁਪਏ ਰਾਖਵੇਂ ਰੱਖੇ ਗਏ ਹਨ।

---------------

## ਧਨੌਲਾ ਰੋਡ ਤੇ ਅੰਡਰ ਬਰਿੱਜ ਬਣਾਉਣਾ

**238. ਸਰਦਾਰ ਕੇਵਲ ਸਿੰਘ ਢਿੱਲੋਂ :** ਕੀ ਲੋਕ ਨਿਰਮਾਣ (ਭ ਤੇ ਮ)

[ ਸਰਦਾਰ ਕੇਵਲ ਸਿੰਘ ਢਿੱਲੋਂ ]

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :

(ੳ) ਕੀ ਸਰਕਾਰ ਦੀ ਧਨੌਲਾ ਰੋਡ ਤੇ ਅੰਡਰ ਬਰਿੱਜ ਬਣਾਉਣ ਦੀ ਕੋਈ ਤਜਵੀਜ਼ ਹੈ; ਜੇਕਰ ਹੈ ਤਾਂ ਕੀ ਇਸ ਸਬੰਧੀ ਰੇਲਵੇ ਆਦਿ ਸਬੰਧਤ ਵਿਭਾਗਾਂ ਦੀ ਮਨਜ਼ੂਰੀ ਮਿਲ ਗਈ ਹੈ ;

(ਅ) ਸਰਕਾਰ ਨੇ ਉਕਤ ਕੰਮ ਲਈ ਕਿੰਨੀ ਰਾਸ਼ੀ ਮਨਜ਼ੂਰ ਕੀਤੀ ਹੈ ਅਤੇ ਇਹ ਰਾਸ਼ੀ ਕਦੋਂ ਤੱਕ ਜਾਰੀ ਕੀਤੀ ਜਾਵੇਗੀ ?

**ਸਰਦਾਰ ਜਨਮੇਜਾ ਸਿੰਘ ਸੇਖੋਂ:** ਸ਼੍ਰੀਮਾਨ ਜੀ, (ੳ) ਹਾਂ ਜੀ, ਸਰਕਾਰ ਦੀ ਧਨੌਲਾ ਰੋਡ ਤੇ ਰੇਲਵੇ ਅੰਡਰ ਬਰਿੱਜ ਬਣਾਉਣ ਦੀ ਤਜਵੀਜ਼ ਹੈ । ਇਸ ਸਬੰਧੀ ਰੇਲਵੇ ਵਿਭਾਗ ਨੂੰ ਉਨ੍ਹਾਂ ਦੇ ਹਿੱਸੇ ਦੀ ਬਣਦੀ 2.26 ਕਰੋੜ ਰੁਪਏ ਦੀ ਰਾਸ਼ੀ ਮਨਜ਼ੂਰ ਕਰਨ ਲਈ ਲਿਖਿਆ ਹੋਇਆ ਹੈ।

(ਅ) ਸਰਕਾਰ ਨੇ ਉਕਤ ਕੰਮ ਲਈ ਆਪਣੇ ਹਿੱਸੇ ਦੀ 4.42 ਕਰੋੜ ਰੁਪਏ ਦੀ ਰਾਸ਼ੀ ਮਨਜ਼ੂਰ ਕੀਤੀ ਹੈ । ਇਹ ਰਾਸ਼ੀ ਰੇਲਵੇ ਵਿਭਾਗ ਦੀ ਮੰਗ ਅਨੁਸਾਰ ਜਾਰੀ ਕੀਤੀ ਜਾਵੇਗੀ ਕਿਉਂਕਿ ਸਰਵਿਸ ਰੋਡਜ਼ ਦੇ ਕੰਮ ਤੋਂ ਬਿਨਾਂ ਸਾਰਾ ਕੰਮ ਰੇਲਵੇ ਵਿਭਾਗ ਵੱਲੋਂ ਕਰਵਾਇਆ ਜਾਣਾ ਹੈ ।

------------

## ਸ਼ਗਨ ਸਕੀਮ ਅਧੀਨ ਪ੍ਰਾਪਤ ਕੀਤੀਆਂ ਅਰਜ਼ੀਆਂ

**239. ਸਰਦਾਰ ਕੇਵਲ ਸਿੰਘ ਢਿੱਲੋਂ :** ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :

(ੳ) ਹਲਕਾ ਬਰਨਾਲਾ ਵਿੱਚ ਸਾਲ 2013-14, 2014-15 ਅਤੇ ਚਾਲੂ ਵਿੱਤੀ ਸਾਲ ਦੌਰਾਨ ਸ਼ਗਨ ਸਕੀਮ ਅਧੀਨ ਕਿੰਨੀਆਂ ਅਰਜ਼ੀਆਂ ਪ੍ਰਾਪਤ ਹੋਈਆਂ ;

(ਅ) ਉਪਰੋਕਤ ਭਾਗ (ੳ) ਵਿੱਚ ਪ੍ਰਾਪਤ ਹੋਈਆਂ ਅਰਜ਼ੀਆਂ ਵਿਚੋਂ ਕਿੰਨੀਆਂ ਅਰਜ਼ੀਆਂ ਲਈ ਪੈਸੇ ਬੈਂਕ ਨੂੰ ਭੇਜ ਦਿੱਤੇ ਗਏ ਹਨ ?

(ੲ) ਉਪਰੋਕਤ ਭਾਗ (ੳ) ਵਿੱਚ ਦਰਸਾਈਆਂ ਗਈਆਂ ਅਰਜ਼ੀਆਂ ਵਿਚੋਂ ਕਿੰਨੀਆਂ ਅਰਜ਼ੀਆਂ ਰੱਦ ਕੀਤੀਆਂ ਗਈਆਂ ਹਨ ਅਤੇ ਕਿੰਨੀਆਂ ਪ੍ਰਕਿਰਿਆ ਅਧੀਨ ਹਨ?

**ਸਰਦਾਰ ਗੁਲਜਾਰ ਸਿੰਘ ਰਣੀਕੇ :** ਮੰਗੀ ਗਈ ਸੂਚਨਾ ਅਨੁਲੱਗ ੳ ਤੇ ਰੱਖੀ ਜਾਂਦੀ ਹੈ ।

**ਅਨੁਲੱਗ ੳ**

**ਸ਼ਗਨ ਸਕੀਮ ਅਧੀਨ ਪ੍ਰਾਪਤ ਕੀਤੀਆਂ ਅਰਜ਼ੀਆਂ**

(ੳ) ਹਲਕਾ ਬਰਨਾਲਾ ਵਿੱਚ ਸਾਲ 2013-14, 2014-15 ਅਤੇ ਚਾਲੂ ਵਿੱਤੀ ਸਾਲ ਦੌਰਾਨ ਸ਼ਗਨ ਸਕੀਮ ਅਧੀਨ ਪ੍ਰਾਪਤ ਹੋਈਆਂ ਅਰਜ਼ੀਆਂ ਦਾ ਵੇਰਵਾ

| ਲੜੀ ਨੰ: | ਸਾਲ | ਸ਼ਗਨ ਸਕੀਮ ਅਧੀਨ ਪ੍ਰਾਪਤ ਅਰਜ਼ੀਆਂ ਦੀ ਗਿਣਤੀ |
|---|---|---|
| 1 | 2013-14 | 409 |
| 2 | 2014-15 | 464 |
| 3 | 2015-16 (29-2-2016) | 350 |
| | ਕੁੱਲ | 1223 |

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਪ੍ਰਾਪਤ ਅਰਜ਼ੀਆਂ 1223 ਵਿਚੋਂ 1030 ਅਰਜ਼ੀਆਂ ਲਈ 154.50 ਲੱਖ ਰੁਪਏ ਬੈਂਕਾਂ ਨੂੰ ਭੇਜ ਦਿੱਤੇ ਗਏ ਹਨ ।

(ੲ) ਉਪਰੋਕਤ ਭਾਗ (ੳ) ਵਿੱਚ ਵਰਣਿਤ ਦਰਸਾਈਆਂ ਅਰਜ਼ੀਆਂ ਵਿੱਚੋਂ 107 ਅਰਜ਼ੀਆਂ ਰੱਦ ਕੀਤੀਆਂ ਗਈਆਂ ਹਨ ਅਤੇ 86 ਅਰਜ਼ੀਆਂ ਪ੍ਰਕਿਰਿਆ ਅਧੀਨ 12.90 ਲੱਖ ਰੁਪਏ ਦੀ ਅਦਾਇਗੀ ਲਈ ਪੈਂਡਿੰਗ ਹਨ, ਜਿਨ੍ਹਾਂ ਦਾ ਸਮਾਂ-ਬੱਧ ਢੰਗ ਨਾਲ ਨਿਪਟਾਰਾ ਕਰ ਦਿੱਤਾ ਜਾਵੇਗਾ ਜੀ।

----------

**ਮਗਨਰੇਗਾ ਅਧੀਨ ਰੁਜ਼ਗਾਰ ਦੇਣਾ**

**240. ਸਰਦਾਰ ਕੇਵਲ ਸਿੰਘ ਢਿੱਲੋਂ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

(ੳ) ਜ਼ਿਲ੍ਹਾ ਬਰਨਾਲਾ ਵਿੱਚ ਪਿਛਲੇ ਤਿੰਨ ਸਾਲਾਂ ਦੌਰਾਨ ਮਗਨਰੇਗਾ ਅਧੀਨ ਕਿੰਨੇ ਲੋਕਾਂ ਨੂੰ ਰੁਜ਼ਗਾਰ ਮਿਲਿਆ ਹੈ;

[ ਸਰਦਾਰ ਕੇਵਲ ਸਿੰਘ ਢਿੱਲੋਂ ]

(ਅ) ਉਪਰੋਕਤ ਭਾਗ (ੳ) ਵਿੱਚ ਦਰਸਾਈ ਗਿਣਤੀ ਵਿੱਚੋਂ ਕਿੰਨੇ ਲੋਕਾਂ ਨੂੰ ਪੈਸੇ ਵੰਡੇ ਗਏ ਹਨ ਅਤੇ ਕਿੰਨੇ ਬਕਾਇਆ ਪਏ ਹਨ?

**ਸਰਦਾਰ ਸਿਕੰਦਰ ਸਿੰਘ ਮਲੂਕਾ :** ਸ਼੍ਰੀਮਾਨ ਜੀ ,

(ੳ) ਜ਼ਿਲ੍ਹਾ ਬਰਨਾਲਾ ਵਿੱਚ ਪਿਛਲੇ ਤਿੰਨ ਸਾਲਾਂ ਦੌਰਾਨ ਮਗਨਰੇਗਾ ਸਕੀਮ ਅਧੀਨ 50,130 ਲੋਕਾਂ ਨੂੰ ਰੁਜ਼ਗਾਰ ਮੁਹੱਈਆ ਕਰਵਾਇਆ ਗਿਆ ਹੈ।

(ਅ) ਭਾਗ (ੳ) ਵਿੱਚ ਦਰਸਾਏ ਗਏ ਲੋਕਾਂ ਨੂੰ ਪਿਛਲੇ ਤਿੰਨ ਸਾਲਾਂ ਦੌਰਾਨ ਮਗਨਰੇਗਾ ਸਕੀਮ ਅਧੀਨ 19.69 ਕਰੋੜ ਰੁਪਏ ਦੀ ਉਜਰਤਾਂ ਦੀ ਅਦਾਇਗੀ ਕੀਤੀ ਗਈ ਹੈ ਅਤੇ 3.03 ਕਰੋੜ ਰੁਪਏ ਦੀ ਅਦਾਇਗੀ ਬਕਾਇਆ ਹੈ। ਬਕਾਇਆ ਪਈ ਰਾਸ਼ੀ ਦੀ ਅਦਾਇਗੀ ਭਾਰਤ ਸਰਕਾਰ ਤੋਂ ਫੰਡ ਪ੍ਰਾਪਤ ਹੋਣ ਤੇ ਤੁਰੰਤ ਕਰ ਦਿੱਤੀ ਜਾਵੇਗੀ।

-------------

## ਪਿੰਡ ਘਸੀਟਪੁਰ ਦੀ ਸਰਪੰਚ ਪਾਸੋਂ ਰਿਕਵਰੀ ਕਰਨਾ

**250. ਸ਼੍ਰੀ ਰਜਨੀਸ਼ ਕੁਮਾਰ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :

(ੳ) ਤਹਿਸੀਲ ਮੁਕੇਰੀਆਂ ਅਧੀਨ ਪੈਂਦੇ ਪਿੰਡ ਘਸੀਟਪੁਰ ਦੀ ਸਾਬਕਾ ਸਰਪੰਚ ਤੋਂ 2,93,472/- ਰੁਪਏ ਦੀ ਪੂਰੀ ਰਿਕਵਰੀ ਨਾ ਕੀਤੇ ਜਾਣ ਦੇ ਕੀ ਕਾਰਨ ਹਨ;

(ਅ) ਉਪਰੋਕਤ ਪਿੰਡ ਦੇ ਸਰਪੰਚ ਦੁਆਰਾ ਸਰਕਾਰੀ ਫੰਡਾਂ ਵਿੱਚ ਹੇਰਾਫੇਰੀ ਅਤੇ ਦੁਰਵਰਤੋਂ ਕਰਨ ਤੇ ਉਸ ਉਤੇ ਕੀ ਕਾਨੂੰਨੀ ਕਾਰਵਾਈ ਕੀਤੀ ਗਈ ਹੈ?

**ਸਰਦਾਰ ਸਿਕੰਦਰ ਸਿੰਘ ਮਲੂਕਾ :** (ੳ) ਤਹਿਸੀਲ ਮੁਕੇਰੀਆਂ ਅਧੀਨ ਪੈਂਦੇ ਪਿੰਡ ਘਸੀਟਪੁਰ ਦੀ ਸਾਬਕਾ ਸਰਪੰਚ ਤੋਂ 2,93,472/- ਰੁਪਏ ਦੀ ਰਿਕਵਰੀ ਕਰਨ ਲਈ ਬੀ.ਡੀ.ਪੀ.ਓ., ਮੁਕੇਰੀਆਂ ਵੱਲੋਂ ਪੱਤਰ ਮਿਤੀ 25/07/2014 ਰਾਹੀਂ ਰਕਮ ਜਮ੍ਹਾਂ ਕਰਵਾਉਣ ਲਈ ਨੋਟਿਸ ਜਾਰੀ ਕੀਤਾ ਗਿਆ। ਸਾਬਕਾ ਸਰਪੰਚ ਵੱਲੋਂ ਮਿਤੀ 12/02/15 ਰਾਹੀਂ 50,000/- ਰੁਪਏ ਦੀ ਰਾਸ਼ੀ ਜਮ੍ਹਾਂ ਕਰਵਾ ਦਿੱਤੀ ਗਈ ਅਤੇ ਬਾਕੀ ਰਹਿੰਦੀ ਰਕਮ ਜਮ੍ਹਾਂ ਕਰਾਉਣ

ਲਈ ਬਣਦੀ ਕਾਰਵਾਈ ਕੀਤੀ ਜਾ ਰਹੀ ਹੈ।

(ਅ) ਉਕਤ ਪਿੰਡ ਦੇ ਸਰਪੰਚ ਨੂੰ ਬੀ.ਡੀ.ਪੀ.ਓ., ਮੁਕੇਰੀਆਂ ਵੱਲੋਂ ਮਿਤੀ 19/2/16 ਨੂੰ ਪੱਤਰ ਨੰਬਰ 350-351 ਰਾਹੀਂ ਬਾਕੀ ਰਾਸ਼ੀ 2,43,472/- ਰੁਪਏ 30 ਦਿਨਾਂ ਦੇ ਅੰਦਰ-ਅੰਦਰ ਜਮ੍ਹਾਂ ਕਰਵਾਉਣ ਲਈ ਪੰਜਾਬ ਪੰਚਾਇਤੀ ਰਾਜ ਐਕਟ, 1994 ਦੀ ਧਾਰਾ 216(2) ਤਹਿਤ ਹੁਕਮ ਜਾਰੀ ਕੀਤੇ ਗਏ ਹਨ। ਜੇਕਰ ਸਾਬਕਾ ਸਰਪੰਚ ਵੱਲੋਂ ਇਹ ਰਾਸ਼ੀ ਦਿੱਤੇ ਨੋਟਿਸ ਸਮੇਂ ਦੌਰਾਨ ਜਮ੍ਹਾਂ ਨਹੀਂ ਕਰਵਾਈ ਗਈ ਤਾਂ ਉਸ ਨੂੰ ਭੌਂ ਮਾਲੀਆ ਘੋਸ਼ਿਤ ਕਰਕੇ ਰਕਮ ਦੀ ਵਸੂਲੀ ਕੀਤੀ ਜਾਵੇਗੀ।

---------------

## ਟਿਊਬਵੈੱਲਾਂ ਨੂੰ ਚਾਲੂ ਕਰਨਾ

**251. ਸ਼੍ਰੀ ਰਜਨੀਸ਼ ਕੁਮਾਰ:** ਕੀ ਸਿੰਜਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ-

(ੳ) ਹਲਕਾ ਮੁਕੇਰੀਆਂ ਦੇ ਬਲਾਕ ਹਾਜੀਪੁਰ ਅਧੀਨ ਪੈਂਦੇ ਪਿੰਡ ਨੌਸ਼ਹਿਰਾ ਸਿੰਬਲੀ ਵਿੱਚ ਲਗਾਏ ਗਏ ਡੂੰਘੇ ਟਿਊਬਵੈਲਾਂ ਨੂੰ ਚਾਲੂ ਨਾ ਕਰਨ ਦੇ ਕੀ ਕਾਰਨ ਹਨ;

(ਅ) ਉਪਰੋਕਤ ਬਲਾਕ ਅਧੀਨ ਪੈਂਦੇ ਇਨ੍ਹਾਂ ਟਿਊਬਵੈੱਲਾਂ ਨੂੰ ਕਦੋਂ ਤੱਕ ਠੀਕ ਕਰਕੇ ਚਲਾ ਦਿੱਤਾ ਜਾਵੇਗਾ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** (ੳ) ਪਿੰਡ ਨੌਸ਼ਹਿਰਾ ਸਿੰਬਲੀ ਵਿੱਚ 3 ਟਿਊਬਵੈੱਲ ਚੱਲ ਰਹੇ ਹਨ। ਇਨ੍ਹਾਂ ਵਿੱਚੋਂ ਇੱਕ ਟਿਊਬਵੈੱਲ ਨੌਸ਼ਹਿਰਾ ਸਿੰਬਲੀ-2 ਮੋਟਰ ਪੰਪ ਸੜ ਜਾਣ ਕਾਰਨ ਮਿਤੀ 02.03.2016 ਤੋਂ ਬੰਦ ਸੀ।

(ਅ) ਇਹ ਟਿਊਬਵੈਲ ਮੋਟਰ ਪੰਪ ਮੁਰੰਮਤ ਕਰਕੇ ਮਿਤੀ 15.03.2016 ਨੂੰ ਚਾਲੂ ਕਰ ਦਿੱਤਾ ਹੈ।

-----------------

## ਕਮਿਊਨਿਟੀ ਹਾਲ ਉਸਾਰਨ ਲਈ ਮਿਲੀ ਗ੍ਰਾਂਟ ਨੂੰ ਖੁਰਦ-ਬੁਰਦ ਕਰਨਾ

**252. ਸ਼੍ਰੀ ਰਜਨੀਸ਼ ਕੁਮਾਰ :** ਕੀ ਸਥਾਨਕ ਸਰਕਾਰ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :

(ੳ) ਕੀ ਇਹ ਠੀਕ ਹੈ ਕਿ ਸ਼ਹਿਰ ਮੁਕੇਰੀਆਂ ਦੇ ਵਾਰਡ ਨੰ: 8 ਵਿਖੇ ਮੋਨਸਰ

[ ਸ੍ਰੀ ਰਜਨੀਸ਼ ਕੁਮਾਰ ]

ਗਰਾਊਂਡ ਵਿੱਚ ਕਮਿਊਨਿਟੀ ਹਾਲ ਨੂੰ ਉਸਾਰਨ ਲਈ ਮਿਲੇ 9.90 ਲੱਖ ਰੁਪਏ ਨੂੰ ਖੁਰਦ-ਬੁਰਦ ਕਰ ਦਿੱਤਾ ਗਿਆ ਹੈ ਅਤੇ ਹਕੀਕਤ ਵਿੱਚ ਕਮਿਊਨਿਟੀ ਹਾਲ ਦੀ ਉਸਾਰੀ ਕੀਤੀ ਹੀ ਨਹੀਂ ਗਈ ਹੈ;

(ਅ) ਉਪਰੋਕਤ ਸਰਕਾਰੀ ਪੈਸੇ ਨੂੰ ਖੁਰਦ-ਬੁਰਦ ਕਰਨ ਵਾਲੇ ਕਰਮਚਾਰੀਆਂ/ਅਧਿਕਾਰੀਆਂ ਵਿਰੁੱਧ ਕੀਤੀ ਗਈ ਕਾਨੂੰਨੀ ਕਾਰਵਾਈ ਦੇ ਵੇਰਵੇ ਕੀ ਹਨ ?

**ਸ਼੍ਰੀ ਅਨਿਲ ਜੋਸ਼ੀ:** (ੳ) ਨਹੀਂ ਜੀ। ਨਗਰ ਕੌਂਸਲ, ਮੁਕੇਰੀਆਂ ਨੂੰ ਵਾਰਡ ਨੰ: 8 ਵਿੱਚ ਮੋਨਸਰ ਗਰਾਊਂਡ ਵਿਖੇ ਕਮਿਊਨਿਟੀ ਹਾਲ ਦੀ ਉਸਾਰੀ ਲਈ ਪ੍ਰਾਪਤ ਹੋਈ ਗਰਾਂਟ ਖੁਰਦ-ਬੁਰਦ ਨਹੀਂ ਕੀਤੀ ਗਈ ਹੈ ਅਤੇ ਇਸ ਰਕਮ ਨੂੰ ਸਾਲ 2015 ਵਿੱਚ ਖਰਚ ਕਰਕੇ ਕਮਿਊਨਿਟੀ ਹਾਲ ਵਿਖੇ ਲੈਂਟਰ ਲਈ ਇਸਤੇਮਾਲ ਕੀਤਾ ਗਿਆ ਹੈ। ਉਸਾਰੀ ਉਪਰੰਤ ਕਮਿਊਨਿਟੀ ਹਾਲ ਨੂੰ ਲੋਕਾਂ ਦੀ ਵਰਤੋਂ ਲਈ ਚਲਾਉਣ ਵਾਸਤੇ ਸ੍ਰੀ ਸਨਾਤਨ ਧਰਮ ਸਭਾ, ਮੁਕੇਰੀਆਂ ਨੂੰ ਸਪੁਰਦ ਕਰ ਦਿੱਤਾ ਗਿਆ ਹੈ।

(ਅ) ਉਪਰੋਕਤ ਸਰਕਾਰੀ ਪੈਸੇ ਨੂੰ ਖੁਰਦ-ਬੁਰਦ ਕਰਨ ਸਬੰਧੀ ਕੋਈ ਸ਼ਿਕਾਇਤ ਵਿਭਾਗ ਦੇ ਵਿਚਾਰ ਅਧੀਨ ਨਹੀਂ ਹੈ।

--------------

## ਸੜਕ ਦੀ ਮੁਰੰਮਤ ਕਰਨਾ

253. **ਸ੍ਰੀ ਰਜਨੀਸ਼ ਕੁਮਾਰ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜੀ.ਟੀ. ਰੋਡ ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ ਨਜ਼ਦੀਕ ਸਰਕਾਰੀ ਹਸਪਤਾਲ ਤੋਂ ਨਵਾਂ ਪਿੰਡ ਕਿਲਾ ਅਟੱਲਗੜ੍ਹ ਨੂੰ ਜਾਂਦੀ ਸੜਕ ਦੀ ਹਾਲ਼ਤ ਕਾਫੀ ਖਸਤਾ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੀ ਮੁਰੰਮਤ ਜਾਂ ਇਸ ਨੂੰ ਦੁਬਾਰਾ ਕਦੋਂ ਤੱਕ ਬਣਾ ਦਿੱਤਾ ਜਾਵੇਗਾ ?

**ਸਰਦਾਰ ਤੋਤਾ ਸਿੰਘ:** ਹਾਂ ਜੀ, ਇਸ ਸੜਕ ਦੀ ਖਾਸ ਮੁਰੰਮਤ ਦਾ ਕੰਮ ਪ੍ਰਗਤੀ ਅਧੀਨ ਹੈ ਅਤੇ ਇਹ ਕੰਮ ਜੂਨ, 2016 ਤੱਕ ਮੁਕੰਮਲ ਕਰ ਦਿੱਤਾ ਜਾਵੇਗਾ।

------------

## MATTERS RAISED DURING ZERO HOUR AND STATEMENTS BY THE DEPUTY CHIEF MINISTER THEREON

**ਮਾਨਯੋਗ ਸਪੀਕਰ:** ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਲਵਾਂਗੇ। ਮੈਂ ਇੱਕ ਬੇਨਤੀ ਜ਼ੀਰੋ ਆਵਰ ਤੋਂ ਪਹਿਲਾਂ ਕਰਨਾ ਚਾਹੁੰਦਾ ਹਾਂ ਕਿ ਜ਼ੀਰੋ ਆਵਰ ਦਾ ਮਤਲਬ ਹੈ ਕਿ ਇਹ ਤਿੰਨ ਪੁਆਇੰਟਸ ਧਿਆਨ ਵਿੱਚ ਰੱਖ ਕੇ ਗੱਲ ਕਰਨੀ ਹੈ- 1. ਜੇ ਕੋਈ ਰਿਸੈਂਟ ਅਕਰੈਂਸ ਹੈ, 2. ਉਸ ਦੀ ਕੋਈ ਪਬਲਿਕ ਇੰਪੋਰਟੈਂਸ ਹੋਵੇ 3. ਸਿਰਫ ਸਬੰਧਤ ਮਾਮਲਾ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਹੈ ਨਾ ਕਿ ਉਸ ਤੇ ਅੱਗੇ ਲੈਕਚਰ ਕਰਨਾ ਹੈ। ਇਸ ਕਰਕੇ ਮੈਂ ਇਹ ਬੇਨਤੀ ਕਰਦਾ ਹਾਂ ਕਿ ਜਿਸ ਵੀ ਮੈਂਬਰ ਨੇ ਜ਼ੀਰੋ ਆਵਰ ਵਿੱਚ ਬੋਲਣਾ ਹੈ, ਕੋਈ ਟਾਈਮ ਲੈਣਾ ਹੈ, ਸਿਰਫ ਤੇ ਸਿਰਫ ਰਿਸੈਂਟ ਅਕਰੈਂਸ ਅਤੇ ਪਬਲਿਕ ਇੰਪੋਰਟੈਂਸ ਦੇ ਮੁੱਦੇ ਤੇ ਇੱਕ-ਦੋ ਮਿੰਟ ਲਈ ਬੋਲਣਾ ਹੈ, ਇਹ ਨਹੀਂ ਕਿ ਇਸ ਸਮੇਂ ਦੌਰਾਨ ਉਸ ਮਸਲੇ ਤੇ ਲੈਕਚਰ ਕਰਨਾ ਹੈ। ਲੈਕਚਰ ਹੋਰ ਟਾਈਮ ਤੇ ਕੀਤੇ ਜਾ ਸਕਦੇ ਹਨ। ਸਬੰਧਤ ਮਸਲੇ ਤੇ ਲੈਕਚਰ ਨਹੀਂ ਕਰਨਾ ਅਤੇ ਸਰਕਾਰ ਦੇ ਧਿਆਨ ਵਿੱਚ ਡਾਇਰੈਕਟ ਨੋਟਿਸ ਲਿਆਉਣਾ ਹੈ। ਅਗਲੀ ਇੱਕ ਹੋਰ ਗੱਲ ਇਹ ਹੈ ਕਿ I cannot compel the Government to reply on that issue. ਇਸ ਕਰਕੇ ਇਨ੍ਹਾਂ ਤਿੰਨ ਗੱਲਾਂ ਨੂੰ ਧਿਆਨ ਵਿੱਚ ਰੱਖਿਓ। ਕੋਈ ਲੈਕਚਰਬਾਜ਼ੀ ਨਹੀਂ ਕਰਨੀ। ਹਾਂ ਜੀ, ਦੱਸੋ ਜੀ। ਗਿਲਜੀਆਂ ਸਾਹਿਬ, ਦੱਸੋ ਜੀ।

**ਸਰਦਾਰ ਸੰਗਤ ਸਿੰਘ ਗਿਲਜੀਆਂ:** ਸਪੀਕਰ ਸਾਹਿਬ, ਮੇਰੇ ਹਲਕੇ ਵਿੱਚ ਕੰਢੀ ਦੇ ਤਕਰੀਬਨ 15-18 ਪਿੰਡ ਹਨ, ਜਿੱਥੇ ਪੀਣ ਵਾਲਾ ਪਾਣੀ ਨਹੀਂ ਮਿਲਦਾ। ਅੱਜ ਦੇਸ਼ ਦੀ ਅਜ਼ਾਦੀ ਨੂੰ ਕਾਫੀ ਸਮਾਂ ਹੋ ਗਿਆ ਹੈ। ਉਥੇ ਅੱਜ ਵੀ ਲੋਕ ਪਾਣੀ ਪੀਣ ਨੂੰ ਤਰਸ ਰਹੇ ਹਨ। ਮੈਂ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਪਿੰਡ ਖੋਈ ਬਰੂਈ, ਨਰੂੜੀ ਖਰਵਾੜੀ, ਥਾਣਾ ਮਰੋਤੇ ਤੇ ਬਾਕੀ ਹੋਰ ਇਨ੍ਹਾਂ ਸਾਰੇ ਕੰਢੀ ਦੇ ਪਿੰਡਾਂ ਵਿੱਚ ਅੱਜ ਵੀ ਪਾਣੀ ਦੀ ਬੜੀ ਵੱਡੀ ਸਮੱਸਿਆ ਹੈ। ਲੋਕ ਖੱਡਾਂ ਵਿੱਚੋਂ ਪਾਣੀ ਲਿਆ ਕੇ ਤਿੰਨ-ਤਿੰਨ ਦਿਨ ਤੱਕ ਉਹੀ ਪਾਣੀ ਪੀਂਦੇ ਹਨ ਤੇ ਸਾਫ ਪਾਣੀ ਨੂੰ ਤਰਸਦੇ ਹਨ।

ਮੈਂ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਨ੍ਹਾਂ ਪਿੰਡਾਂ ਨੂੰ ਪੀਣ ਵਾਲੇ ਸਾਫ ਪਾਣੀ ਦੀ ਸਪਲਾਈ ਕਦੋਂ ਤੱਕ ਕਰ ਦਿੱਤੀ ਜਾਵੇਗੀ?

**ਸਰਦਾਰ ਨਵਤੇਜ ਸਿੰਘ ਚੀਮਾ:** ਸਪੀਕਰ ਸਾਹਿਬ, ਮੈਂ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿੱਚ ਸੁਲਤਾਨਪੁਰ ਲੋਧੀ ਪਵਿੱਤਰ ਸ਼ਹਿਰ ਅਨਾਉਂਸ ਕੀਤਾ ਹੋਇਆ ਹੈ। ਉਥੇ ਮਿਉਂਸਿਪਲ ਕਮੇਟੀ ਨੂੰ ਤਨਖਾਹਾਂ ਦੇਣ ਲਈ ਜਿਹੜੀ ਐਕਸਾਈਜ਼ ਤੋਂ ਕਮਾਈ ਆਉਂਦੀ ਹੁੰਦੀ ਸੀ, ਉਹ ਬਿਲਕੁਲ ਬੰਦ ਹੋ ਗਈ ਹੈ। ਉਸ ਦਾ ਕੋਈ ਉਪਰਾਲਾ ਕੀਤਾ ਜਾਵੇ, ਜਿਵੇਂ ਕਿ ਕਮੇਟੀ ਸਟਰੀਟ ਲਾਈਟਾਂ ਦਾ ਬਿੱਲ ਭਰਦੀ ਹੈ, ਉਸ ਦੇ ਬਰਾਬਰ ਦਾ ਕੋਈ ਖਰਚਾ ਨਿਕਲ ਸਕੇ। ਜਿਸ ਤਰ੍ਹਾਂ ਪੰਜਾਬ ਦੇ ਦੂਜੇ ਪਵਿੱਤਰ ਸ਼ਹਿਰਾਂ ਵਿੱਚ ਕੀਤਾ ਹੋਇਆ ਹੈ, ਉਸੇ ਤਰ੍ਹਾਂ ਇੱਥੇ ਵੀ ਸਟਰੀਟ ਲਾਈਟਾਂ ਦੇ ਬਿਲ ਡੋਮੈਸਿਟਕ ਕਰ ਦਿੱਤੇ ਜਾਣ ਤਾਂ ਜੋ ਕਮੇਟੀ ਦਾ ਕੁਝ ਖਰਚਾ ਪੂਰਾ ਹੋ ਸਕੇ। ਕਮੇਟੀ ਬੜੀ ਘਾਟੇ ਵਿੱਚ ਚਲ ਰਹੀ ਹੈ, ਉਸ ਕੋਲ ਤਨਖਾਹਾਂ ਦੇਣ ਵਾਸਤੇ ਵੀ ਪੈਸੇ ਨਹੀਂ ਹਨ। ਐਕਸਾਈਜ਼ ਡਿਊਟੀ ਦੀ ਕਮਾਈ ਖਤਮ ਹੋ ਗਈ ਹੈ। ਸੀ.ਐਮ. ਸਾਹਿਬ ਨੇ ਪਿਛਲੇ ਸੈਸ਼ਨ ਵਿੱਚ ਇਹ ਆਸ਼ਵਾਸਨ ਦਿੱਤਾ ਸੀ ਕਿ ਇਹ ਕਰ ਦਿੱਤਾ ਜਾਵੇਗਾ। ਮੇਰੀ ਇਹ ਬੇਨਤੀ ਸਰਕਾਰ ਦੇ ਧਿਆਨ ਵਿੱਚ ਜ਼ਰੂਰ ਲਿਆਂਦੀ ਜਾਵੇ ਕਿ ਇਹ ਜਿਹੜੇ ਸਟਰੀਟ ਲਾਈਟਾਂ ਦੇ ਬਿਲ ਹਨ, ਉਨ੍ਹਾਂ ਨੂੰ ਡੋਮੈਸਟਿਕ ਕਰ ਦਿੱਤਾ ਜਾਵੇ।

**ਸਰਦਾਰ ਬਲਬੀਰ ਸਿੰਘ ਸਿੱਧੂ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਮਿਤੀ 15.6.1992 ਤੋਂ ਪੀ.ਆਰ.ਟੀ.ਸੀ. ਦੇ ਮੁਲਾਜ਼ਮਾਂ ਲਈ ਪੈਨਸ਼ਨ ਸਕੀਮ ਸ਼ੁਰੂ ਕਰਨ ਦੀ ਪਾਲਿਸੀ ਬਣਾਈ ਗਈ ਸੀ। ਇਸ ਵਾਸਤੇ ਆਪਸ਼ਨਾਂ ਮੰਗੀਆਂ ਗਈਆਂ ਸਨ। ਕੁਝ ਕਰਮਚਾਰੀਆਂ ਨੇ ਉਹ ਪਾਲਿਸੀ ਅਡਾਪਟ ਕਰ ਲਈ ਸੀ ਪ੍ਰੰਤੂ 800-900 ਬੰਦੇ ਅਜਿਹੇ ਸਨ, ਜਿਨ੍ਹਾਂ ਨੇ ਉਹ ਪਾਲਿਸੀ ਅਡਾਪਟ ਨਹੀਂ ਕੀਤੀ ਸੀ। ਉਹ ਕਰਮਚਾਰੀ ਇਸ ਵੇਲੇ ਬੜੇ ਮਾੜੇ ਹਾਲਾਤ ਵਿਚ ਹਨ ਕਿਉਂਜੋ ਆਮ ਤੌਰ ਤੇ ਰਿਟਾਇਰਮੈਂਟ ਤੋਂ ਬਾਅਦ ਬੰਦੇ ਨੂੰ ਕੋਈ ਪੁੱਛਦਾ ਨਹੀਂ। ਉਨ੍ਹਾਂ ਦੇ ਘਰਾਂ ਦਾ ਗੁਜ਼ਾਰਾ ਬੜੀ ਮੁਸ਼ਕਲ ਨਾਲ ਚਲਦਾ ਹੈ। ਉਹ ਹੁਣ ਚਾਹੁੰਦੇ ਹਨ ਕਿ ਸਾਨੂੰ ਵੀ ਪੈਨਸ਼ਨ ਸਕੀਮ ਵਿੱਚ ਸ਼ਾਮਲ ਕਰ ਲਿਆ ਜਾਵੇ। ਇਸ ਵਾਸਤੇ ਤਕਰੀਬਨ 68 ਐਮ.ਐਲ.ਏਜ਼/ਐਮ.ਪੀਜ਼. ਨੇ ਲਿਖ ਕੇ ਸਰਕਾਰ ਨੂੰ ਰਿਕੁਮੈਂਡ ਕਰਕੇ ਭੇਜਿਆ ਹੋਇਆ ਹੈ ਕਿ ਉਨ੍ਹਾਂ ਕਰਮਚਾਰੀਆਂ ਵਾਸਤੇ ਗੁਜ਼ਾਰਾ ਕਰਨਾ ਬੜਾ ਮੁਸ਼ਕਲ ਹੋ ਰਿਹਾ ਹੈ। ਇਸ ਲਈ ਸਰਕਾਰ ਇਸ ਗੱਲ ਤੇ ਵਿਚਾਰ ਕਰੇ।

**ਸ਼੍ਰੀ ਬ੍ਰਹਮ ਮਹਿੰਦਰਾ:** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਜ਼ੀਰੋ ਆਵਰ ਵਿਚ ਬੋਲਣ ਲਈ ਸਮਾਂ ਦਿੱਤਾ ਹੈ। ਸਪੀਕਰ ਸਾਹਿਬ, ਮੇਰੇ ਹਲਕੇ ਵਿੱਚ ਨਾਭਾ ਬਲਾਕ ਦਾ ਇਕ ਪਿੰਡ ਮੰਡਾਰ ਹੈ। ਉਥੇ ਸਕੂਲ ਨੂੰ 10+2 ਕਰਨ ਲਈ ਫਾਉਂਡੇਸ਼ਨ ਸਟੋਨ ਸਰਦਾਰ ਸੁਰਜੀਤ ਸਿੰਘ ਰੱਖੜਾ ਜੀ, ਉਚੇਰੀ ਸਿੱਖਿਆ ਮੰਤਰੀ ਜੀ ਨੇ ਰੱਖਿਆ ਹੈ। ਉਸ ਫਾਉਂਡੇਸ਼ਨ ਸਟੋਨ ਉਤੇ ਉਨ੍ਹਾਂ ਦੇ ਭਰਾਵਾਂ ਦੇ ਨਾਂ ਵੀ ਲਿਖੇ ਹੋਏ ਹਨ ਅਤੇ ਹਲਕਾ ਇੰਚਾਰਜ ਦਾ ਨਾਂ ਵੀ ਲਿਖਿਆ ਹੋਇਆ ਹੈ। ਇਹ ਫਾਉਂਡੇਸ਼ਨ ਸਟੋਨ ਮਿਤੀ 23.5.2013 ਨੂੰ ਰੱਖਿਆ ਗਿਆ ਸੀ। ਸਰਕਾਰ ਵੱਲੋਂ ਮਿਤੀ 3.10.2013 ਨੂੰ ਚਿੱਠੀ ਗਈ ਅਤੇ ਜਿਸ ਤਰ੍ਹਾਂ ਸਕੂਲ ਨੂੰ ਅੱਪਗਰੇਡ ਕਰਨ ਪਿੱਛੋਂ ਸਕੂਲ ਦਾ ਕੋਡ ਨੰਬਰ ਵੀ ਬਦਲ ਜਾਂਦਾ ਹੈ, ਉਸ ਸਕੂਲ ਦਾ ਕੋਡ ਨੰਬਰ ਵੀ ਨਵਾਂ ਦੇ ਦਿੱਤਾ ਗਿਆ ਹੈ। ਪ੍ਰੰਤੂ ਅੱਜ ਤੱਕ ਉਥੇ ਸਕੂਲ ਚਾਲੂ ਨਹੀਂ ਹੋਇਆ। ਪੰਚਾਇਤ ਨੂੰ ਹਦਾਇਤ ਦੇ ਦਿੱਤੀ ਗਈ ਅਤੇ ਪੰਚਾਇਤ ਦਾ 8-10 ਲੱਖ ਰੁਪਿਆ ਖਰਚ ਹੋ ਚੁੱਕਾ ਹੈ। ਉਥੇ ਗਿਆਰਵੀਂ ਅਤੇ ਬਾਰ੍ਹਵੀਂ ਕਲਾਸਾਂ ਦੇ 100 ਦੇ ਕਰੀਬ ਬੱਚੇ ਹਨ, ਜਿਨ੍ਹਾਂ ਦਾ ਭਵਿੱਖ ਬਿਲਕੁਲ ਖਤਰੇ ਵਿੱਚ ਹੈ , ਇਹ ਮੇਰੇ ਕੋਲ ਪੇਪਰ ਹਨ (ਇਸ ਸਮੇਂ ਸ਼੍ਰੀ ਬ੍ਰਹਮ ਮਹਿੰਦਰਾ ਜੀ ਪੇਪਰ ਲਹਿਰਾ ਕੇ ਦਿਖਾ ਰਹੇ ਸਨ।)....

**Mr. Speaker:** Do not show the papers.

**ਸ਼੍ਰੀ ਬ੍ਰਹਮ ਮਹਿੰਦਰਾ:** ਉਸ ਸਕੂਲ ਵੱਲ ਕੋਈ ਵੀ ਧਿਆਨ ਨਹੀਂ ਦਿੱਤਾ ਗਿਆ। ਨੀਂਹ ਪੱਥਰ ਉਥੇ ਰੱਖਿਆ ਹੋਇਆ ਹੈ, ਮੰਤਰੀ ਦੇ ਭਰਾਵਾਂ ਦੇ ਨਾਂ ਲਿਖੇ ਹੋਏ ਹਨ, ਮੈਂ ਸਰਕਾਰ ਦੇ ਧਿਆਨ ਵਿੱਚ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਇਹ ਬੱਚਿਆਂ ਦੇ ਭਵਿੱਖ ਦੀ ਗੱਲ ਹੈ। ਕੀ ਇਸ ਉਤੇ ਐਜੂਕੇਸ਼ਨ ਮੰਤਰੀ ਜੀ ਕੋਈ ਧਿਆਨ ਦੇ ਕੇ ਇਸ ਦਾ ਜਲਦੀ ਨਿਪਟਾਰਾ ਕਰਨਗੇ?

**ਸ਼੍ਰੀਮਤੀ ਪਰਨੀਤ ਕੌਰ:** ਸਪੀਕਰ ਸਾਹਿਬ, ਧੰਨਵਾਦ ਜੀ ਕਿ ਤੁਸੀਂ ਮੈਨੂੰ ਟਾਈਮ ਦਿੱਤਾ ਹੈ। ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ ਮੈਂ ਕੁਐਸਚਨ ਰਾਹੀਂ ਦੋ ਵਾਰੀ ਨੀਲੇ ਕਾਰਡਾਂ ਦਾ ਮਸਲਾ ਚੁੱਕਿਆ ਹੈ। ਸ਼੍ਰੀ ਸੁਨੀਲ ਜਾਖੜ ਜੀ ਨੇ ਵੀ ਇਹ ਮਸਲਾ ਕਾਫੀ ਵਾਰੀ ਚੁੱਕਿਆ ਹੈ। ਸਰਕਾਰ ਨੇ ਅੱਜ ਤੱਕ ਸਾਨੂੰ ਕੋਈ ਸੈਟਿਸਫੈਕਟਰੀ ਉੱਤਰ ਨਹੀਂ ਦਿੱਤਾ। ਹੁਣ ਮੈਨੂੰ ਬਹੁਤ ਰਿਲਾਇਬਲ ਸੋਰਸਿਜ਼ ਤੋਂ ਪਤਾ ਲੱਗਾ ਹੈ ਕਿ ਇਨ੍ਹਾਂ ਰਾਸ਼ਨ ਕਾਰਡਾਂ ਬਾਰੇ ਰੂਲਿੰਗ ਪਾਰਟੀ ਦੇ ਐਮ.ਐਲ.ਏ. ਅਤੇ ਹਲਕਾ ਇੰਚਾਰਜਾਂ ਨੂੰ ਇਹ ਕਿਹਾ ਗਿਆ ਹੈ ਕਿ ਤੁਸੀਂ

[ ਸ਼੍ਰੀਮਤੀ ਪਰਨੀਤ ਕੌਰ ]

ਦੋ-ਦੋ ਹਜ਼ਾਰ ਬੰਦਿਆਂ ਦੀ ਲਿਸਟ ਦੇ ਕੇ ਆਪਣੇ ਨੀਲੇ ਕਾਰਡ ਬਣਵਾ ਸਕਦੇ ਹੋ। ਇਹ ਇਕ ਬਹੁਤ ਹੀ ਭਿਆਨਕ ਸਟੈੱਪ ਹੈ। ਇਸ ਵਿੱਚ ਸਾਡਾ ਡੈਮੋਕਰੇਟਿਕ ਸਿਸਟਮ ਕਤਲ ਹੁੰਦਾ ਹੈ। ਜਿਹੜੇ ਸਾਡੇ ਇਲੈਕਟਿਡ ਐਮ.ਐਲ.ਏਜ਼ ਹਨ, ਉਨ੍ਹਾਂ ਦਾ ਹੱਕ ਮਾਰਿਆ ਜਾਂਦਾ ਹੈ। ਜੋ ਅਸਲੀ ਗਰੀਬ ਹਨ, ਜਿਨ੍ਹਾਂ ਦੇ ਢਿੱਡਾਂ ਨੂੰ ਖਾਣਾ ਮਿਲਣ ਵਾਸਤੇ ਫੂਡ ਸਕਿਓਰਟੀ ਐਕਟ ਰਾਹੀਂ ਇਨ੍ਹਾਂ ਰਾਸ਼ਨ ਕਾਰਡਾਂ ਦੀ ਸਹੂਲਤ ਮਿਲਣੀ ਚਾਹੀਦੀ ਹੈ, ਉਨ੍ਹਾਂ ਨੂੰ ਇਹ ਸਹੂਲਤ ਨਹੀਂ ਮਿਲਦੀ। ਬੜੀ ਖੁਸ਼ਕਿਸਮਤੀ ਨਾਲ ਅੱਜ ਸੀ.ਐਮ. ਸਾਹਿਬ ਇੱਥੇ ਬੈਠੇ ਹਨ ਅਤੇ ਡਿਪਟੀ ਸੀ.ਐਮ. ਸਾਹਿਬ ਵੀ ਬੈਠੇ ਹਨ। ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਡਿਪਟੀ ਸੀ.ਐਮ. ਸਾਹਿਬ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਇਸ ਨੂੰ ਪਲੀਜ਼ ਹੁਣੇ ਕੁਰੈਕਟ ਕਰਨ ਅਤੇ ਜਿਹੜੀ ਨਸੈਸਰੀ ਅਤੇ ਆਫੀਸ਼ੀਅਲ ਮਸ਼ੀਨਰੀ ਹੈ, ਉਨ੍ਹਾਂ ਨੂੰ ਵੀ ਹਦਾਇਤ ਹੋਣੀ ਚਾਹੀਦੀ ਹੈ ਕਿ ਉਹ ਕੰਮ ਠੀਕ ਢੰਗ ਨਾਲ ਕਰਨ.....

**Mr. Speaker:** We can only bring to their notice.

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਮੇਰੇ ਵਿਧਾਨ ਸਭਾ ਹਲਕਾ ਖਰੜ ਵਿੱਚ ਐਨ.ਏ.ਸੀ. ਨਵਾਂ ਗਰਾਓਂ, ਕਾਂਸਲ ਪੈਂਦੀ ਹੈ। ਕੈਪਟਨ ਸਾਹਿਬ ਦੀ ਸਰਕਾਰ ਵੇਲੇ 18 ਅਕਤੂਬਰ, 2006 ਨੂੰ ਐਨ.ਏ.ਸੀ. ਬਣਾਈ ਗਈ ਸੀ । ਅੱਜ ਦਸ ਸਾਲ ਹੋ ਗਏ ਹਨ । ਉਥੇ ਨਕਸ਼ੇ ਪਾਸ ਨਹੀਂ ਹੋ ਰਹੇ । ਇਸ ਬਾਰੇ ਮੈਂ ਪਰਮ ਸਤਿਕਾਰਯੋਗ ਬਾਦਲ ਸਾਹਿਬ ਨੂੰ ਵੀ ਮਿਲ ਕੇ ਆਇਆ ਹਾਂ । ਏ. ਜੀ. ਨੂੰ ਵੀ ਕਿਹਾ ਹੈ ਪਰ ਕੁਝ ਵੀ ਨਹੀਂ ਹੋ ਰਿਹਾ । ਸਰ, ਹੁਣ ਲੇਟੈਸਟ ਇਹ ਹੋ ਰਿਹਾ ਹੈ ਕਿ ਕਮੇਟੀ ਦੇ ਅਫਸਰ ਚੈਕਿੰਗ ਲਈ ਜਾਂਦੇ ਹਨ, ਫਾਰੈਸਟ ਦੇ ਅਫਸਰ ਜਾਂਦੇ ਹਨ, ਲੋਕਾਂ ਦਾ ਸਮਾਨ ਜਿਵੇਂ ਕਿ ਕਹੀ, ਹਥੌੜਾ, ਤਸਲਾ ਅਤੇ ਸੀਮਿੰਟ ਆਦਿ ਚੁੱਕ ਕੇ ਲੈ ਆਉਂਦੇ ਹਨ, ਲੋਕੀਂ ਪੈਸੇ ਦਿੰਦੇ ਹਨ ਤੇ ਉਹ ਸਮਾਨ ਛੱਡ ਦਿੰਦੇ ਹਨ। ਲੋਕਾਂ ਵਿੱਚ ਇਸ ਗੱਲ ਦੀ ਕਾਫੀ ਨਮੋਸ਼ੀ ਹੈ । ਲੋਕੀਂ ਇਸ ਗੱਲ ਦਾ ਕਾਫੀ ਬੁਰਾ ਮਨਾ ਰਹੇ ਹਨ। ਮਿਹਰਬਾਨੀ ਕਰਕੇ ਇਸ ਨੂੰ ਚੈੱਕ ਕੀਤਾ ਜਾਵੇ ।

ਦੂਸਰੀ ਗੱਲ ਇਹ ਹੈ ਕਿ ਸਰਬਪੱਖੀ ਵਿਕਾਸ ਦੇ ਨਾਂ ਤੇ ਨਾਮੋ-ਨਿਸ਼ਾਨ ਹੀ ਕੋਈ ਨਹੀਂ । ਉਥੇ ਨਾ ਸੀਵਰੇਜ ਹੈ, ਨਾ ਲਾਈਟਾਂ ਹਨ ਅਤੇ ਨਾ ਹੀ ਪੀਣ ਵਾਲਾ ਪਾਣੀ ਮਿਲਦਾ ਹੈ । ਤੁਹਾਡੇ ਰਾਹੀਂ ਸਰਕਾਰ ਨੂੰ ਮੇਰੀ ਬੇਨਤੀ ਹੈ ਕਿ ਇਸ

ਦਾ ਹੱਲ ਕਰਵਾਇਆ ਜਾਵੇ ਤੇ ਜਿਹੜੇ ਅਫਸਰ ਤੰਗ ਕਰਦੇ ਹਨ, ਨਕਸ਼ੇ ਪਾਸ ਨਹੀਂ ਹੋ ਰਹੇ.....

**ਮਾਨਯੋਗ ਸਪੀਕਰ :** ਤੁਸੀਂ ਕਿਹੜੇ ਪਿੰਡ ਦੀ ਗੱਲ ਕਰਦੇ ਹੋ ?

**ਸਰਦਾਰ ਜਗਮੋਹਨ ਸਿੰਘ ਕੰਗ :** ਸਰ, ਐਨ. ਏ. ਸੀ., ਨਵਾਂ ਗਰਾਓਂ, ਕਾਂਸਲ ਦੀ ਜੀ । ਉਥੇ ਮਿਹਰਬਾਨੀ ਕਰਕੇ ਨਕਸ਼ੇ ਪਾਸ ਕਰਵਾਏ ਜਾਣ ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਧੰਨਵਾਦ। ਸਰ, ਤੁਸੀਂ ਮੈਨੂੰ ਜ਼ੀਰੋ ਆਵਰ ਵਿੱਚ ਟਾਈਮ ਦਿੱਤਾ ਹੈ । ** **

**ਮਾਨਯੋਗ ਸਪੀਕਰ :** ਇੱਥੇ ਅਜਿਹੀ ਕੋਈ ਗੱਲ ਨਹੀਂ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ** **

**ਮਾਨਯੋਗ ਸਪੀਕਰ :** ਹਾਂ, ਧਿਆਨ ਵਿੱਚ ਲਿਆਓ ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ** **

**ਮਾਨਯੋਗ ਸਪੀਕਰ :** ਨਹੀਂ, ਐਸੀ ਕੋਈ ਗੱਲ ਨਹੀਂ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ** **

**ਮਾਨਯੋਗ ਸਪੀਕਰ :** ਤੁਸੀਂ ਹੱਥ ਖੜ੍ਹਾ ਕੀਤਾ ਹੈ। ਮੈਂ ਤੁਹਾਨੂੰ ਟਾਈਮ ਦਿੱਤਾ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ** **

**ਮਾਨਯੋਗ ਸਪੀਕਰ :** ਤੁਸੀਂ ਐਵੇਂ ਐਲੀਗੇਸ਼ਨ ਨਾ ਲਗਾਓ । Do not challenge the Chair. Do not level allegations against the Chair.

**ਸਰਦਾਰ ਸਿਮਰਜੀਤ ਸਿੰਘ ਬੈਂਸ :** ** **

**ਮਾਨਯੋਗ ਸਪੀਕਰ :** ਤੁਹਾਡੇ ਕੋਲ ਕੁਝ ਹੈ ਤਾਂ ਬੋਲੋ ?

**Sardar Simarjit Singh Bains :** ** **

**ਮਾਨਯੋਗ ਸਪੀਕਰ :** ਮੇਰੀ ਇੱਕ ਬੇਨਤੀ ਹੈ । (ਵਿਘਨ) ਮੇਰੀ ਇੱਕ ਗੱਲ ਸਮਝ ਲਓ । ** ** ਅਤੇ ** ** ਲਫਜ਼ ਕੱਢ ਦਿੱਤੇ ਜਾਣ । (ਵਿਘਨ) ਬੈਂਸ ਸਾਹਿਬ, ਮੇਰੀ ਇੱਕ ਬੇਨਤੀ ਸੁਣ ਲਓ । Nothing should be recorded. ਮੇਰੀ ਇੱਕ ਬੇਨਤੀ ਸਾਰੇ ਆਨਰੇਬਲ ਮੈਂਬਰ ਸੁਣ ਲਓ । ਉਹ

** Expunged as ordered by the Chair.

[ ਮਾਨਯੋਗ ਸਪੀਕਰ ]

ਇਹ ਹੈ ਕਿ You cannot instruct the Chair. You cannot direct the Chair. You will have to catch the eye of the Chair. ਇਸ ਕਰਕੇ ਇਹ ਨਹੀਂ ਕਿ ਤੁਸੀਂ ਕਹੋ ਹੱਥ ਖੜ੍ਹਾ ਨਹੀਂ ਕਰਨਾ...(ਵਿਘਨ)... ਮੈਂ ਦੁਬਾਰਾ ਕਹਿ ਰਿਹਾ ਹਾਂ, You can not challenge the Chair. You cannot instruct the Chair. You can not direct the Chair. ਇੱਕ ਗੱਲ ਹੋਰ ਸੁਣ ਲਓ । (ਵਿਘਨ) You cannot compel the Chair. (ਵਿਘਨ) Please sit down now. You do not deserve time. ਰੰਧਾਵਾ ਸਾਹਿਬ, ਦੱਸੋ ਜੀ

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਇਨ੍ਹਾਂ ਨੂੰ ਗੱਡੀਆਂ ਦੇ ਦਿਓ।

(ਇਸ ਸਮੇਂ ਆਜ਼ਾਦ ਮੈਂਬਰ, ਸਰਦਾਰ ਸਿਮਰਜੀਤ ਸਿੰਘ ਬੈਂਸ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ।)

**ਮਾਨਯੋਗ ਸਪੀਕਰ :** ** ** ਵਾਲੀ ਮੈਂ ਤਾਂ ਗੱਲ ਕਰਦਾ ਹੀ ਨਹੀਂ। (ਵਿਘਨ) Bains Sahib, please sit down now. (ਵਿਘਨ) ਟਾਈਮ ਤੁਹਾਨੂੰ ਦਿੱਤਾ ਹੈ ਪਰ ਤੁਸੀਂ ਦਸ ਮਿੰਟ ਖਰਾਬ ਕਰ ਦਿੱਤੇ। ਫਿਰ ਕਹਿੰਦੇ ਹੋ, ਮੈਨੂੰ ਟਾਈਮ ਨਹੀਂ ਦਿੰਦੇ । ਹਾਂ ਜੀ, ਰੰਧਾਵਾ ਸਾਹਿਬ। Do not show the papers. ਬੜੀ ਸਿੱਧੀ ਜਿਹੀ ਗੱਲ ਹੈ ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਅਖਬਾਰ ਤਾਂ ਦਿਖਾਉਣੀ ਹੀ ਪੈਣੀ ਹੈ । ਚਲੋ, ਮੈਂ ਪੇਪਰ ਨਹੀਂ ਦਿਖਾਉਂਦਾ ।

**Mr. Speaker :** You can quote. (ਵਿਘਨ)(ਸ਼ੋਰ).... ਬੈਂਸ ਸਾਹਿਬ, ਜੋ ਬੋਲੇ ਹਨ, ਉਹ ਸਾਰਾ ਕੁਝ ਐਕਸਪੰਜ ਕਰ ਦਿੱਤਾ ਜਾਵੇ। ਹਾਂ ਜੀ, ਰੰਧਾਵਾ ਜੀ ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਕੱਲ੍ਹ ਵੀ ਮੈਂ ਇਹੀ ਮਸਲਾ ਚੁੱਕਿਆ ਸੀ । ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਤੁਸੀਂ ਐਕਸਪੰਜ ਕਰਵਾ ਦਿੱਤਾ ਸੀ। ਮੈਂ ਤੁਹਾਨੂੰ ਬਾਅਦ ਵਿੱਚ ਪੜ੍ਹ ਕੇ ਸੁਣਾਵਾਂਗਾ । ਮੈਂ ਤੁਹਾਡੇ ਕੋਲੋਂ ਇਨਸਾਫ ਵੀ ਮੰਗਣਾ ਹੈ ।

**ਮਾਨਯੋਗ ਸਪੀਕਰ :** ਤੁਸੀਂ ਹੁਕਮ ਕਰੋ । ਮੇਰੇ ਤੋਂ ਕਾਹਨੂੰ ਇਨਸਾਫ ਮੰਗਣਾ ਹੈ ।

---

** Expunged as ordered by the Chair.

**ਸਰਦਾਰ ਸੁਖਜਿੰਦਰ ਸਿੰਘ :** ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਇੱਥੇ ਬੈਠੇ ਹਨ । ਇਹ ਕੱਲ੍ਹ ਇੱਥੇ ਨਹੀਂ ਸੀ । ਮੈਂ ਹੱਥ ਜੋੜ ਕੇ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੇਰੇ ਬਟਾਲਾ ਡਿਸਟ੍ਰਿਕਟ ਵਿੱਚ ਹਰ ਰੋਜ਼ ਕਤਲ ਹੋ ਰਹੇ ਹਨ । ਉਥੇ ਕੱਲ੍ਹ ਸ਼ਾਮ ਨੂੰ ਫਿਰ ਪਿਓ-ਪੁੱਤਰ ਮਾਰ ਦਿੱਤੇ ਗਏ । ਪਰਸੋਂ ਵੀ ਮਾਰ ਦਿੱਤੇ ਗਏ । ਪਿੱਛੇ ਜਿਹੇ ਤੁਸੀਂ ਅਖਬਾਰਾਂ ਵਿੱਚ ਪੜ੍ਹਿਆ ਹੋਵੇਗਾ ਕਿ ਲੜਕੀ ਜੋ ਕਿ ਟੀਚਰ ਸੀ, ਉਸਨੂੰ ਮੈਰਿਜ ਪੈਲੇਸ ਵਿੱਚ ਮਾਰ ਦਿੱਤਾ ਗਿਆ । (ਵਿਰੋਧੀ ਰਿਧ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) (ਵਿਘਨ) ਪਹਿਲਾਂ ਡੀ. ਜੀ. ਪੀ. ਸਾਹਿਬ ਬੈਠੇ ਸੀ। ਵੈਸੇ ਉਹ ਇੱਥੇ ਬੈਠੇ ਹੁੰਦੇ ਤਾਂ ਬਹੁਤ ਚੰਗੀ ਗੱਲ ਸੀ । ਉਹ ਆਪਣੇ ਕੰਨਾਂ ਨਾਲ ਸੁਣ ਲੈਂਦੇ । ਜਿਹੜਾ ਐਸ.ਐਚ.ਓ. ਘੁੰਮਣ ਕਲਾਂ ਲੱਗਾ ਹੈ, ਉਹ ਉਸੇ ਹੀ ਹਲਕੇ ਦਾ ਰਹਿਣ ਵਾਲਾ ਹੈ। ਜਿਹੜਾ ਐਸ.ਐਚ.ਓ. ਕਲਾਨੌਰ ਲੱਗਿਆ ਹੈ, ਉਸੇ ਡੇਰਾ ਬਾਬਾ ਨਾਨਕ ਦਾ ਹੀ ਰਹਿਣ ਵਾਲਾ ਹੈ। ਇਕ ਐਸ.ਐਚ.ਓ. ਕੋਟਲੀ ਸੂਰਤ ਮੱਲੀ ਲੱਗਿਆ ਹੈ, ਜਿਥੇ ਕੱਲ੍ਹ ਦੋ ਜਣੇ ਪਿਓ-ਪੁੱਤ ਮਰੇ ਹਨ। 'ਹਿੰਦੁਸਤਾਨ ਟਾਈਮਜ਼' ਅਖਬਾਰ ਵਿੱਚ ਲਿਖਿਆ ਹੋਇਆ ਹੈ ਕਿ ਇਸ ਘਟਨਾ ਸਬੰਧੀ ਵਾਰ-ਵਾਰ ਐਸ.ਐਚ.ਓ. ਨੂੰ ਟੈਲੀਫੋਨ ਕੀਤੇ ਗਏ ਪਰ ਉਹ ਉਥੇ ਪਹੁੰਚਿਆ ਹੀ ਨਹੀਂ। ਜਿਸ ਵੇਲੇ ਮਰਡਰ ਹੋ ਗਿਆ, ਉਸ ਵੇਲੇ ਪੁਲਿਸ ਪਹੁੰਚੀ। ਕੋਟਲੀ ਸੂਰਤ ਮੱਲੀ ਦਾ ਐਸ.ਐਚ.ਓ. ਉਸੇ ਹੀ ਡੇਰਾ ਬਾਬਾ ਨਾਨਕ ਹਲਕੇ ਦਾ ਰਹਿਣ ਵਾਲਾ ਹੈ। ਜੇ ਤੁਹਾਡੀ ਇਜਾਜ਼ਤ ਹੋਵੇ ਤਾਂ ਮੈਂ ਉਨ੍ਹਾਂ ਪਿੰਡਾਂ ਦੇ ਨਾਮ ਵੀ ਲੈ ਦਿੰਦਾ ਹਾਂ। ਜਿਹੜਾ ਉਥੇ ਡੀ.ਐਸ.ਪੀ. ਲਗਾਇਆ ਗਿਆ ਹੈ, ਉਹ ਵੀ ਉਸੇ ਹਲਕੇ ਡੇਰਾ ਬਾਬਾ ਨਾਨਕ ਵਿੱਚੋਂ ਲਗਾਇਆ ਗਿਆ ਹੈ। ਕੀ ਪੰਜਾਬ ਦੇ ਵਿੱਚ ਇਹ ਜਿਹੜੀ ਪੁਲਿਸ ਹੈ, ਇਹ ਅਸੀਂ ਹੁਣ ....

**ਮਾਨਯੋਗ ਸਪੀਕਰ :** ਇੱਥੇ 'ਕੀ' ਵਾਲਾ ਲਫਜ਼ ਨਹੀਂ ਵਰਤਣਾ .....(ਵਿਘਨ)... ਜ਼ੀਰੋ ਆਵਰ ਦੌਰਾਨ ਆਪਾਂ ਮਸਲਾ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਹੈ। ਉਨ੍ਹਾਂ ਦੇ ਨੋਟਿਸ ਵਿੱਚ ਲਿਆਉਣਾ ਹੈ। ...(ਵਿਘਨ)... ਨਹੀਂ, ਰੰਧਾਵਾ ਜੀ, ਨਹੀਂ। ....(ਵਿਘਨ)... I will not allow. ਐਸੀ ਗੱਲ ਕੋਈ ਨਹੀਂ ਹੈ। I will not allow you,...ਨਹੀਂ ਜੀ, ਤੁਹਾਡਾ ਪੁਆਇੰਟ ਆ ਗਿਆ ਹੈ that is sufficient. ...(ਵਿਘਨ)... ਤੁਸੀਂ ਮਸਲੇ ਵੱਲ ਸਰਕਾਰ ਦਾ ਧਿਆਨ ਦਿਵਾਉਣਾ ਸੀ, ਉਹ ਆ ਗਿਆ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਇਨ੍ਹਾਂ ਨੂੰ ਟਾਈਮ ਦੇ ਦਿਓ।

**ਮਾਨਯੋਗ ਸਪੀਕਰ :** ਤੁਸੀਂ ਕਿਸੇ ਦੀ ਵਕਾਲਤ ਨਾ ਕਰਿਆ ਕਰੋ ਜੀ। Please sit down. (ਵਿਘਨ)...ਮੇਰੀ ਇੱਕ ਹੋਰ ਵੀ ਰਿਕੁਐਸਟ ਸੁਣ ਲਵੋ। ਰੰਧਾਵਾ ਜੀ, ਹੁਣ ਬੈਠ ਜਾਓ ...(ਵਿਘਨ)(ਸ਼ੋਰ)... No, no. You cannot directly ask any question from the Minister. No, no. ਉਹ ਜਵਾਬ ਦੇਣ ਜਾਂ ਨਾ ਦੇਣ, ਉਨ੍ਹਾਂ ਦੀ ਮਰਜ਼ੀ ਹੈ। I cannot compel. ਚੰਨੀ ਸਾਹਿਬ, ਮੈਂ ਇੱਕ ਹੋਰ ਬੇਨਤੀ ਕਰਦਾ ਹਾਂ ...(ਵਿਘਨ)... ਹਾਊਸ ਦੀਆਂ ਦੋ ਸ਼ਖਸੀਅਤਾਂ ਬੜੀਆਂ ਆਨਰੇਬਲ ਹੁੰਦੀਆਂ ਹਨ। ਇੱਕ ਲੀਡਰ ਆਫ ਦਿ ਹਾਊਸ ਅਤੇ ਦੂਜਾ ਲੀਡਰ ਆਫ ਦਿ ਆਪੋਜ਼ੀਸ਼ਨ। .....(ਵਿਘਨ) Please sit down now. ਮੇਰੀ ਗੱਲ ਸੁਣ ਲਵੋ.....(Interruptions)... Please sit down. ਲੀਡਰ ਆਫ ਦਿ ਆਪੋਜ਼ੀਸ਼ਨ ਆਪਣੀ ਇੰਪਾਰਟੈਂਸ ਆਪ ਬਣਾਉਂਦਾ ਹੈ। ਲੀਡਰ ਆਫ ਦਿ ਆਪੋਜ਼ੀਸ਼ਨ ਜੇ ਹਰ ਗੱਲ ਤੇ ਹਰ ਵਾਰ ਉਠਣ ਲੱਗ ਜਾਵੇ ਤਾਂ ਉਸ ਦੀ ਇੰਪਾਰਟੈਂਸ ਨਹੀਂ ਰਹਿੰਦੀ। ਤੁਸੀਂ ਹਰ ਗੱਲ ਤੇ, ਹਰ ਕੁਐਸਚਨ ਤੇ ਉਠਦੇ ਹੋ। ਤੁਸੀਂ ਹੁਣ ਟਾਈਮ ਦਿਵਾਉਣ ਲਈ ਵੀ ਉਠ ਪਏ ਹੋ ...(ਵਿਘਨ).... Please sit down......... ਹਾਂ ਜੀ, ਦੱਸੋ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ ...

(ਇਸ ਸਮੇਂ ਸਰਦਾਰ ਸੁਖਜਿੰਦਰ ਸਿੰਘ, ਮੈਂਬਰ, ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਸਦਨ ਤੋਂ ਬਾਹਰ ਜਾਣ ਲੱਗੇ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਰੰਧਾਵਾ ਜੀ, ਵਾਪਸ ਆ ਜਾਵੋ, ਮੈਂ ਗੱਲ ਕਰਦਾ ਹਾਂ। ਸਪੀਕਰ ਸਾਹਿਬ, ਅੱਜ ਪੰਜਾਬ ਦੇ ਵਿੱਚ ਲਾਅ ਐਂਡ ਆਰਡਰ ਦੀ ਹਾਲਤ .....

**Mr. Speaker :** You cannot discuss it so many times.

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਤੁਸੀਂ ਬੋਲਣ ਤਾਂ ਦਿੰਦੇ ਨਹੀਂ।

**ਮਾਨਯੋਗ ਸਪੀਕਰ :** ਇਹ ਜਿਹੜਾ ਲਾਅ ਐਂਡ ਆਰਡਰ ਦਾ ਮਸਲਾ ਹੈ ....

**ਸਰਦਾਰ ਚਰਨਜੀਤ ਸਿੰਘ ਚੰਨੀ :** ਪੰਜਾਬ ਵਿੱਚ ਲਾਅ ਐਂਡ ਆਰਡਰ ਦੀ ਬੜੀ ਸਮੱਸਿਆ ਹੈ ਜੀ।

**Mr. Speaker :** You can discuss current issues......

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਸਿੰਪਲ ਇੰਨਾ ਕਹਿਣਾ ਚਾਹੁੰਦਾ ਹਾਂ ...(ਵਿਘਨ)....ਤੁਸੀਂ ਐਕਸਪੰਜ ਕਰਵਾ ਦਿੰਦੇ ਹੋ....(ਵਿਘਨ)......

**ਮਾਨਯੋਗ ਸਪੀਕਰ :** ਜਿਹੜਾ ਅਨਪਾਰਲੀਮੈਂਟ ਹੋਵੇਗਾ, ਉਹ ਐਕਸਪੰਜ ਕਰਨਾ ਹੀ ਕਰਨਾ ਹੈ.....(ਵਿਘਨ)... ਜਿਹੜਾ ਗਲਤ ਹੋਵੇਗਾ, ਉਹ ਐਕਸਪੰਜ ਹੋਵੇਗਾ। ...(ਵਿਘਨ).... ਨਹੀਂ, ਨਹੀਂ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਸਮੂਹ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਆ ਗਏ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਤੁਸੀਂ ਗਲਤ ਹੋ। Can I compel them? No, no. I cannot compel. ਮੈਂ ਕਿਹਾ ਜੀ, ਨਹੀਂ। You can do whatever you like. I will not do. ਜਿਹੜੀ ਮਰਿਆਦਾ ਹੈ, ਕੋਈ ਵੀ ਸਪੀਕਰ ਜਿਹੜਾ ਇਸ ਚੇਅਰ ਤੇ ਹੋਵੇਗਾ, ਉਹ ਸਰਕਾਰ ਨੂੰ ਕੰਪੈਲ ਨਹੀਂ ਕਰ ਸਕਦਾ ਕਿ ਸਟੇਟਮੈਂਟ ਦੇਵੇ।

(ਇਸ ਸਮੇਂ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਹਾਜ਼ਰ ਮੈਂਬਰ ਸਦਨ ਦੇ ਵੈੱਲ ਵਿੱਚ ਖੜ੍ਹੇ ਸਨ ਅਤੇ ਸਰਦਾਰ ਸੁਖਜਿੰਦਰ ਸਿੰਘ ਕਹਿ ਰਹੇ ਸਨ ਕਿ ਸਪੀਕਰ ਸਾਹਿਬ ਨੇ ਸਿਰਫ ਦੋ ਮਿੰਟ ਹੀ ਬੋਲਣ ਲਈ ਦਿੱਤੇ ਹਨ।)

**ਮਾਨਯੋਗ ਸਪੀਕਰ :** ਨਹੀਂ। ਜ਼ਰੂਰੀ ਨਹੀਂ ਕਿ ਮੈਂ ਦੋ ਮਿੰਟ ਹੀ ਦੇਵਾਂ ...(ਵਿਘਨ).... ਮੈਂ ਇੱਕ ਮਿੰਟ ਵੀ ਦੇ ਸਕਦਾ ਹਾਂ, ਤਿੰਨ ਮਿੰਟ ਵੀ ਦੇ ਸਕਦਾ ਹਾਂ ਅਤੇ ਚਾਰ ਮਿੰਟ ਵੀ ਦੇ ਸਕਦਾ ਹਾਂ ...(ਵਿਘਨ)..... ਮਿੱਤਲ ਸਾਹਿਬ ਕੁਝ ਕਹਿਣਾ ਚਾਹੁੰਦੇ ਹਨ ਜੀ ....(ਵਿਘਨ)...

(ਇਸ ਸਮੇਂ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ ਸਦਨ ਦੇ ਵੈੱਲ ਵਿੱਚ ਖੜ੍ਹੇ ਸਨ ਅਤੇ ਸਰਕਾਰ ਵਿਰੋਧੀ ** ** ਨਾਅਰੇ ਲਗਾ ਰਹੇ ਸਨ, ਜਿਹੜੇ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

---

** Not recorded as ordered by the Chair.

**ਮਾਨਯੋਗ ਸਪੀਕਰ :** ਮਿੱਤਲ ਸਾਹਿਬ ਕੁਝ ਕਹਿਣਾ ਚਾਹੁੰਦੇ ਹਨ ....(ਵਿਘਨ)...

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਕੁਐਸਚਨ ਆਵਰ ਲੰਘ ਗਿਆ ਹੈ। ਬਜਟ ਤੇ ਬਹਿਸ ਹੋਣੀ ਹੈ, ਇਹ ਸਾਰੀਆਂ ਗੱਲਾਂ ਬਜਟ ਤੇ ਬਹਿਸ ਦੌਰਾਨ ਹੋ ਸਕਦੀਆਂ ਹਨ। ਉਸ ਵਿੱਚ ਹੋਮ ਡਿਪਾਰਟਮੈਂਟ ਨੇ ਵੀ ਖਰਚਾ ਮੰਗਿਆ ਹੈ। All the issues can be raised there. ਉਹ ਸਾਰੇ ਇਸ਼ੂ .....(ਵਿਘਨ)... ਕੋਈ ਵੀ ਦਿਨ ਅਜਿਹਾ ਨਹੀਂ ਨਿਕਲਿਆ, ਜਿਸ ਦਿਨ ਇਹ ਹਾਊਸ ਦੇ ਵੈੱਲ ਵਿੱਚ ਨਹੀਂ ਆਉਂਦੇ .... (ਵਿਘਨ)... ਸਪੀਕਰ ਸਾਹਿਬ, ਅੱਜ ਤੁਸੀਂ ਜ਼ੀਰੋ ਆਵਰ ਵਿੱਚ ਬਹੁਤ ਚੰਗਾ ਕੰਮ ਕੀਤਾ ਹੈ। ਜ਼ੀਰੋ ਆਵਰ ਦੀ ਇੰਪੌਰਟੈਂਸ ਬਾਰੇ ਦੱਸਿਆ ਹੈ...(ਵਿਘਨ).....ਇਹ ਸਮਝਦੇ ਨਹੀਂ ਹਨ (ਵਿਘਨ ਸ਼ੋਰ)...

(ਸਰਦਾਰ ਰਣਦੀਪ ਸਿੰਘ ਵੈੱਲ ਆਫ ਦਿ ਹਾਊਸ ਵਿੱਚੋਂ ਬੋਲਦੇ ਹੋਏ: ਸਪੀਕਰ ਸਾਹਿਬ, ਗੌਰਮਿੰਟ ਤੋਂ ਜਵਾਬ ਦਿਵਾਉ ਜੀ).....(ਵਿਘਨ)...

**Mr. Speaker:** I cannot compel. Randeep Ji, you are an educated person. You know that I cannot compel to the Government to reply. ਸਰਕਾਰ ਦੇ ਧਿਆਨ ਵਿੱਚ ਤੁਹਾਡਾ ਮਸਲਾ ਲਿਆਉਣਾ ਸੀ, ਉਹ ਆ ਗਿਆ ਹੈ। (ਵਿਘਨ....ਸ਼ੋਰ)

(ਸਰਦਾਰ ਸੁਖਜਿੰਦਰ ਸਿੰਘ ਵੈੱਲ ਆਫ ਦਿ ਹਾਊਸ ਵਿੱਚੋਂ ਬੋਲਦੇ ਹੋਏ: ਦੋ ਮਿੰਟ ਹੀ ਮਿਲੇ ਹਨ ਜੀ)...(ਵਿਘਨ)...

**ਮਾਨਯੋਗ ਸਪੀਕਰ:** ਨਹੀਂ, ਮੈਂ ਇੰਨਾ ਟਾਈਮ ਨਹੀਂ ਦੇ ਸਕਦਾ । ਸਿਰਫ ਜਿਹੜਾ ਉਸ ਦਾ ਪੁਆਇੰਟ ਹੈ, ਮੈਂ ਤਾਂ ਉਹ ਸਰਕਾਰ ਦੇ ਨੋਟਿਸ ਵਿੱਚ ਲਿਆਉਣਾ ਹੈ। (ਵਿਘਨ...ਸ਼ੋਰ) ਇਹ ਗੱਲ ਨਹੀਂ ਹੈ, ਰੰਧਾਵਾ ਜੀ, ਦੋ ਮਿੰਟ ਦਾ ਮਤਲਬ ਇਹ ਨਹੀਂ ਹੈ, ਤੁਹਾਡਾ ਕੰਮ ਸਿਰਫ ਮਸਲਾ ਨੋਟਿਸ ਵਿੱਚ ਲਿਆਉਣਾ ਹੈ, ਜ਼ੀਰੋ ਆਵਰ ਦੌਰਾਨ ਸਰਕਾਰ ਦੇ ਧਿਆਨ ਵਿੱਚ ਕੋਈ ਗੱਲ ਲਿਆਉਣੀ ਹੁੰਦੀ ਹੈ ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਹਾਜ਼ਰ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ਸਰਕਾਰ ਵਿਰੋਧੀ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ। )

**ਮਾਨਯੋਗ ਸਪੀਕਰ:** ** ** ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਮੈਨੂੰ ਡਿਟੇਲ ਦੇ ਦੇਣ ।

(ਸਰਦਾਰ ਸੁਖਜਿੰਦਰ ਸਿੰਘ ਵੈੱਲ ਆਫ ਦਿ ਹਾਊਸ ਵਿੱਚੋਂ ਬੋਲਦੇ ਹੋਏ) : ਮੈਂ ਡਿਟੇਲ ਦੇ ਦਿੱਤੀ ਹੈ, ਮੈਂ ਪਹਿਲਾਂ ਸੁਣਾ ਦਿੱਤਾ ਹੈ। )....

**ਉਪ ਮੁੱਖ ਮੰਤਰੀ :** ਨਹੀਂ। ਕਦੋਂ ਸੁਣਾ ਦਿੱਤਾ ਹੈ? ਕੀ ਸੁਣਾਇਆ ਹੈ? ਤੁਸੀਂ ਮੈਨੂੰ ਡਿਟੇਲ ਦੇ ਦਿਉ, ਜਿਹੜੇ ਤੁਸੀਂ ਨਾਮ ਲਏ ਹਨ, let me check up ਕਿ ਤੁਹਾਡੇ ਫੈਕਟਸ ਜੋ ਹਨ, ਉਹ ਸਹੀ ਹਨ ਜਾਂ ਨਹੀਂ ਹਨ। ਮੇਰਾ ਸਾਰੇ ਐਡਮਨਿਸਟ੍ਰੇਸ਼ਨ ਨੂੰ ਬੜਾ ਕਲੀਅਰ ਮੈਸੇਜ ਹੈ ਕਿ ਕਿਸੇ ਨਾਲ ਧੱਕਾ ਨਹੀਂ ਕਰਨਾ, ਗਲਤ ਨਹੀਂ ਕਰਨਾ । ਜੇ ਕੋਈ ਹੋਇਆ ਹੈ ਤਾਂ we will give you justice.

(ਵਿਰੋਧੀ ਧਿਰ ਦੇ ਮੈਂਬਰਾਂ ਵੱਲੋਂ ਅਵਾਜ਼ਾਂ: ਧੰਨਵਾਦ ਜੀ।)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਰਗਸ ਪਾਰਟੀ ਦੇ ਹਾਜ਼ਰ ਮੈਂਬਰ ਸਾਹਿਬਾਨ ਆਪਣੀਆਂ- ਆਪਣੀਆਂ ਸੀਟਾਂ ਉਤੇ ਚਲੇ ਗਏ। )

**ਉਪ ਮੁੱਖ ਮੰਤਰੀ:** ਰੰਧਾਵਾ ਸਾਹਿਬ, ਤੁਸੀਂ ਮੈਨੂੰ ਡਿਟੇਲ ਤਾਂ ਦਿਉ ।

**ਸਰਦਾਰ ਸੁਖਜਿੰਦਰ ਸਿੰਘ:** ਸਪੀਕਰ ਸਾਹਿਬ, ਮੈਨੂੰ ਬੋਲਣ ਲਈ ਸਮਾਂ ਦਿਉ।

**ਮਾਨਯੋਗ ਸਪੀਕਰ:** ਨਹੀਂ ਜੀ, ਹੁਣ ਨਹੀਂ ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਤੁਸੀਂ ਐਵੇਂ ਕਰੀ ਜਾਂਦੇ ਹੋ। ਮੈਂ ਤੁਹਾਨੂੰ ਦੱਸ ਦਿੰਦਾ ਹਾਂ ਕਿ ਸਬੰਧਤ ਐਸ.ਐਚ.ਓਜ਼ ਦੇ ਪਿੰਡ, ਉਨ੍ਹਾਂ ਦਾ ਇਲਾਕਾ, ਉਨ੍ਹਾਂ ਦੇ ਘਰ ਅਤੇ ਉਨ੍ਹਾਂ ਦੇ ਉਥੋਂ ਦੇ ਹਲਕਾ ਇੰਚਾਰਜ ਨਾਲ ਰਿਸ਼ਤੇਦਾਰੀਆਂ ਆਦਿ ਵੀ ਤੁਹਾਡੇ ਕੰਪਿਊਟਰ ਦੇ ਵਿੱਚ ਹੋਣਗੀਆਂ ਕਿ ਜਿਹੜੇ

** Not recorded as ordered by the Chair.

[ ਸਰਦਾਰ ਸੁਖਜਿੰਦਰ ਸਿੰਘ ]

ਅੱਜ ਪੰਜਾਬ ਵਿੱਚ ਹਨ। ਬਾਕੀ ਹੋਰ ਕੁਝ ਕਰਨ ਜ਼ਰੂਰਤ ਹੀ ਕੋਈ ਨਹੀਂ ਹੈ, ਸਿਰਫ ਉਨ੍ਹਾਂ ਤਿੰਨ, ਚਾਰ ਤੇ ਪੰਜਾਂ ਦੀ ਡਿਟੇਲ ਕੱਢ ਲਵੋ ਤੇ ਉਨ੍ਹਾਂ ਦਾ ਟਾਈਮ ਵੇਖ ਲਵੋ।

**ਉਪ ਮੁੱਖ ਮੰਤਰੀ:** ਮਾਨਯੋਗ ਮੈਂਬਰ ਸਾਹਿਬ ਨੇ ਜੋ ਇਹ ਜ਼ਿਕਰ ਕੀਤਾ ਹੈ, I will talk to the DGP to examine and let you know, ਬਾਕੀ ਕੱਲ੍ਹ ਜਿਵੇਂ ਅਨਫਾਰਚੁਨੇਟਿਲੀ ਇੰਸੀਡੈਂਸ ਹੋਇਆ ਸੀ ਅਤੇ ਜਿੱਥੇ ਤੇਜ਼ਾਬ ਸੁੱਟਿਆ ਗਿਆ ਸੀ ਤਾਂ ਮੈਂ ਕੱਲ੍ਹ ਹੀ ਡਾਇਰੈਕਟ ਕੀਤਾ ਹੈ, we have caught the people, ਜਿਹੜੀ ਲੜਕੀ ਹੈ, ਉਸ ਨੂੰ ਅਸੀਂ ਫੋਰਟਿਸ ਹਸਪਤਾਲ ਵਿੱਚ ਸ਼ਿਫਟ ਕਰ ਦਿੱਤਾ ਹੈ we have got her admitted in the Fortis Hospital at the State expense and we are trying to get the best treatment.

**ਮਾਨਯੋਗ ਸਪੀਕਰ:** ਹਾਂ ਜੀ, ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ ਜੀ।

**ਮੁੱਖ ਸੰਸਦੀ ਸਕੱਤਰ, ਸਿਹਤ ਤੇ ਪਰਿਵਾਰ ਭਲਾਈ :** ਸਪੀਕਰ ਸਾਹਿਬ, ਮੈਨੂੰ ਵੀ ਸਮਾਂ ਦਿੱਤਾ ਜਾਵੇ ਜੀ...

**ਮਾਨਯੋਗ ਸਪੀਕਰ:** ਭੈਣ ਜੀ, ਹੁਣ ਮੈਂ ਉਧਰ ਸਰਦਾਰ ਸੁਰਿੰਦਰ ਸਿੰਘ ਜੀ ਨੂੰ ਟਾਈਮ ਦੇ ਦਿੱਤਾ ਹੈ।

**ਉਪ ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਇੱਕ ਗੱਲ ਪੁੱਛਣੀ ਚਾਹੁੰਦਾ ਹਾਂ ਕਿ ਜਿਹੜਾ ਕੱਲ੍ਹ ਮਰਡਰ ਹੋਇਆ ਹੈ, ਉਹ ਖਬਰ ਮੈਂ ਵੀ ਅੱਜ ਅਖਬਾਰ ਵਿੱਚ ਪੜ੍ਹੀ ਸੀ, ਉਹ ਕੋਈ ਲੈਂਟਰ ਪਾਉਣ ਦੇ ਉਤੇ ਲੜਾਈ ਹੋਈ ਹੈ...

**ਸਰਦਾਰ ਸੁਖਜਿੰਦਰ ਸਿੰਘ:** ਕਿਸੇ ਕਾਰਨ ਵੀ ਲੜਾਈ ਹੋਈ ਹੋਵੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਤੁਹਾਡੀ ਪੁਲਿਸ ਨੂੰ ਮੈਸੇਜ ਪਹੁੰਚ ਗਿਆ ਸੀ ਕਿ ਤੁਸੀਂ ਪਹੁੰਚੋ, ਇੱਥੇ ਮਰਡਰ ਹੋਣ ਲੱਗਿਆ ਹੈ, ਉਨ੍ਹਾਂ ਨੇ ਬੰਦੂਕਾਂ ਕੱਢ ਲਈਆਂ ਹਨ ਪਰ ਉਥੇ ਕੋਈ ਪੁਲਿਸ ਵਾਲਾ ਪਹੁੰਚਿਆ ਨਹੀਂ ।(ਵਿਘਨ ਸ਼ੋਰ)

**ਉਪ ਮੁੱਖ ਮੰਤਰੀ:** ਨਹੀਂ, ਨਹੀਂ। ਲੈਂਟਰ ਪਾਉਣ ਕਾਰਨ ਲੜਾਈ ਹੋਈ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਕੋਈ ਐਕਸ ਸਰਵਿਸਮੈਨ ਹੈ ਜਿਸ ਨੇ ਮਰਡਰ ਕੀਤਾ ਹੈ ਤੇ ਉਹ ਗ੍ਰਿਫਤਾਰ ਕੀਤਾ ਜਾ ਚੁੱਕਾ ਹੈ। ਇਹ ਜਿਹੜਾ ਮਰਡਰ ਕੀਤਾ

ਹੈ, ਇਹ ਲੜਾਈ ਲੈਂਟਰ ਪਾਉਣ ਦੇ ਕਾਰਨ ਹੋਈ ਸੀ ...

**ਸਰਦਾਰ ਸੁਖਜਿੰਦਰ ਸਿੰਘ:** ਡਿਪਟੀ ਸੀ.ਐਮ.ਸਾਹਿਬ ਆਪਾਂ ਤਾਂ ਇਹ ਵੇਖਣਾ ਹੈ ਕਿ ਪੁਲਿਸ ਉਥੇ ਮੌਕੇ ਉਤੇ ਪਹੁੰਚੀ ਹੈ ਜਾਂ ਨਹੀਂ ਪਹੁੰਚੀ। ਸਮੇਂ ਸਿਰ ਪਹੁੰਚੀ ਜਾਂ ਨਹੀਂ ਪਹੁੰਚੀ, ਇਹ ਵੇਖਣ ਵਾਲੀ ਗੱਲ ਹੈ।

**ਉਪ ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਨੇ ਉਹ ਕੀਤਾ ਹੈ, he has been arrested . (ਵਿਘਨ....ਸ਼ੋਰ) ਉਹ ਮੈਂ ਐਗਜ਼ਾਮਿਨ ਕਰ ਲੈਂਦਾ ਹਾਂ।

**ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ:** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਜ਼ੀਰੋ ਆਵਰ ਵਿੱਚ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਮੇਰਾ ਗੜ੍ਹਸ਼ੰਕਰ ਦਾ ਹਲਕਾ ਹੈ ਤੇ ਮੇਰੇ ਹਲਕੇ ਦੇ ਨਾਲ ਪਹਾੜੀ ਤੇ ਬੀਤ ਦਾ ਇਲਾਕਾ ਲੱਗਦਾ ਹੈ ਜਿੱਥੇ ਕਿ ਪਹਾੜੀ ਇਲਾਕੇ ਦੇ ਵਿੱਚੋਂ ਦੀ ਖੱਡਾਂ ਲੰਘਦੀਆਂ ਹਨ ਤੇ ਖੱਡਾਂ ਦੇ ਰਾਹੀਂ ਜੰਗਲੀ ਜਾਨਵਰ ਤੇ ਅਵਾਰਾ ਪਸ਼ੂ ਸੈਂਕੜਿਆਂ ਦੀ ਗਿਣਤੀ ਵਿੱਚ ਆ ਕੇ ਫਸਲਾਂ ਦਾ ਨੁਕਸਾਨ ਕਰਦੇ ਹਨ। ਇਹ ਬੀਤ ਦੇ ਇਲਾਕੇ ਦੇ ਕੋਈ 32 ਪਿੰਡ ਹਨ ਜਿਹੜੇ ਕਿ ਪਹਾੜੀ ਏਰੀਏ ਵਿੱਚ ਘਿਰੇ ਹੋਏ ਹਨ ਤੇ ਉਥੋਂ ਜੰਗਲਾਂ ਦੇ ਵਿੱਚੋਂ ਜਾਨਵਰ ਆ ਕੇ ਫਸਲਾਂ ਦਾ ਬਹੁਤ ਵੱਡਾ ਨੁਕਸਾਨ ਕਰਦੇ ਹਨ। ਇਸ ਲਈ ਮੈਂ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਉਥੋਂ ਦੇ ਕਿਸਾਨ ਫਸਲਾਂ ਉਗਾਉਣ ਲਈ ਜਿੰਨਾ ਆਪਣਾ ਸੀਡ ਪਾਉਂਦੇ ਹਨ, ਸਾਡੇ ਕਿਸਾਨਾਂ ਨੂੰ ਉਤਨਾ ਸੀਡ ਵੀ ਵਾਪਸ ਨਹੀਂ ਆਉਂਦਾ । ਇਸ ਕਰਕੇ ਸਰਕਾਰ ਨੂੰ ਚਾਹੀਦਾ ਹੈ ਕਿ ਪਹਾੜੀ ਏਰੀਏ ਦੇ ਨਾਲ ਅਤੇ ਕੰਢੀ ਦੇ ਇਲਾਕੇ ਦੇ ਨਾਲ ਕੰਡਿਆਂ ਵਾਲੀ ਤਾਰ ਲਗਾ ਕੇ ਅਵਾਰਾ ਪਸ਼ੂਆਂ ਦੀ ਰੋਕਥਾਮ ਦਾ ਕੋਈ ਪੁਖਤਾ ਪ੍ਰਬੰਧ ਕੀਤਾ ਜਾਵੇ। ਧੰਨਵਾਦ ।

**ਮਾਨਯੋਗ ਸਪੀਕਰ:** ਬੀਬੀ ਨਵਜੋਤ ਕੌਰ ਜੀ।

**ਮੁੱਖ ਸੰਸਦੀ ਸਕੱਤਰ, ਸਿਹਤ ਤੇ ਪਰਿਵਾਰ ਭਲਾਈ (ਡਾਕਟਰ ਨਵਜੋਤ ਕੌਰ ਸਿੱਧੂ):** ਸਪੀਕਰ ਸਾਹਿਬ, ਧੰਨਵਾਦ ਜੀ ਕਿ ਤੁਸੀਂ ਮੈਨੂੰ ਟਾਈਮ ਦਿੱਤਾ ਹੈ । ਲੋਕ ਸਭਾ ਵਿੱਚ ਦੋ ਦਿਨ ਪਹਿਲਾਂ ਹੀ ** ** ਨੇ ਇੱਕ ਬਹੁਤ ਇੰਪਾਰਟੈਂਟ ਮੁੱਦਾ ਰੇਜ਼ ਕੀਤਾ, All over India ਦੇ ਵਿਚੋਂ ਮਿਲਕ ਦੇ ਸੈਂਪਲ ਲਏ ਗਏ..

** Expunged as ordered by the Chair.

**Mr. Speaker:** He is not present. ** ** ਇਹ ਐਕਸਪੰਜ ਕਰ ਦਿੱਤਾ ਜਾਵੇ ।

**ਮੁੱਖ ਸੰਸਦੀ ਸਕੱਤਰ, ਸਿਹਤ ਤੇ ਪਰਿਵਾਰ ਭਲਾਈ:** ਉਸ ਵਿੱਚ 68.4% ਅਡਲਟ੍ਰੇਸ਼ਨ ਪਾਈ ਗਈ ਹੈ। ਮੈਕਸੀਮਮ ਲੋਕ ਆਪਣੇ ਬੱਚਿਆਂ ਨੂੰ ਦੁੱਧ ਤਾਂ ਜ਼ਰੂਰ ਪਿਲਾਉਂਦੇ ਹਨ, ਉਨ੍ਹਾਂ ਦੇ ਘਰ ਜਾਂਦਾ ਹੈ। ਇਸ ਵਾਸਤੇ ਪਿਲਾਨੀ ਇੰਸਟੀਚਿਊਟ ਤੋਂ ਇਕ ਅਜਿਹਾ ਇੰਸਟਰੂਮੈਂਟ ਇਜ਼ਾਦ ਕੀਤਾ ਗਿਆ ਹੈ ਜਿਸ ਦੀ ਕੀਮਤ ਸਿਰਫ 10 ਪੈਸੇ ਪਵੇਗੀ ਅਤੇ 45 ਸੈਕਿੰਡ ਵਿੱਚ ਮਿਲਕ ਦੀ ਅਡਲਟ੍ਰੇਸ਼ਨ ਦਾ ਪਤਾ ਲੱਗ ਜਾਵੇਗਾ। ਇਹ ਬਹੁਤ ਸੀਰੀਅਸ ਇਸ਼ੂ ਹੈ ਅਤੇ ਪੰਜ ਸਟੇਟਸ ਨੇ ਇਸ ਨੂੰ ਫਾਲੋ ਕਰ ਲਿਆ ਹੈ। ਮੈਂ ਚਾਹਾਂਗੀ ਕਿ ਆਪਣੀ ਸਟੇਟ ਵੀ ਇਸ ਨੂੰ ਲਾਗੂ ਕਰੇ ਕਿਉਂਕਿ ਬਹੁਤ ਜ਼ਿਆਦਾ ਡੇਂਜ਼ਰਸ ਚੀਜ਼ਾਂ ਜਿਵੇਂ ਯੂਰੀਆ ਅਤੇ ਛੱਪੜਾਂ ਤੋਂ ਗੰਦਾ ਪਾਣੀ ਦੁੱਧ ਵਿੱਚ ਪਾਇਆ ਜਾਂਦਾ ਹੈ, ਰਿਫਾਈਂਡ ਆਇਲ ਪਾਇਆ ਜਾਂਦਾ ਹੈ ਤਾਂ ਕਿ ਉਸ ਦੀ ਡੈਂਸਿਟੀ ਵਧੇ, ਇਸ ਨੂੰ ਚੈੱਕ ਕਰਨ ਲਈ ਇਹ ਇੰਸਟਰੂਮੈਂਟ ਬਹੁਤ ਸਸਤੀ ਚੀਜ਼ ਹੈ। ਇਹ ਸਿਰਫ਼ 10 ਪੈਸੇ ਦੀ ਚੀਜ਼ ਹੈ। ਇਸ ਵਾਸਤੇ ਲੋਕਾਂ ਵਿੱਚ ਸ਼ੋਸ਼ਲ ਅਵੇਅਰਨੈੱਸ ਲਿਆਂਦੀ ਜਾਵੇ ਤਾਂ ਕਿ ਲੋਕ ਆਪਣੇ ਲੈਵਲ ਤੇ ਵੀ ਦੁੱਧ ਨੂੰ ਚੈੱਕ ਕਰਨ ਕਿਉਂਕਿ ਇਹ ਉਨ੍ਹਾਂ ਦੀ ਸਿਹਤ ਲਈ ਅੱਛਾ ਹੋਵੇਗਾ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਧੰਨਵਾਦ। (ਰਾਣਾ ਗੁਰਜੀਤ ਸਿੰਘ ਵੱਲੋਂ ਵਿਘਨ)

**ਮਾਨਯੋਗ ਸਪੀਕਰ:** ਰਾਣਾ ਜੀ, you are so senior Member. ਇਹ ਜ਼ਰੂਰੀ ਨਹੀਂ ਹੈ ਕਿ ਸਰਕਾਰ ਜਵਾਬ ਦੇਵੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਉਹ ਕਹਿ ਰਹੇ ਹਨ ਕਿ ਇਹ ਆਪ ਸਿਹਤ ਵਿਭਾਗ ਦੇ ਮੁੱਖ ਸੰਸਦੀ ਸਕੱਤਰ ਹਨ।

**ਮਾਨਯੋਗ ਸਪੀਕਰ:** ਮੋਫਰ ਸਾਹਿਬ, ਤੁਸੀਂ ਆਪਣੀ ਗੱਲ ਦੱਸੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਸਪੀਕਰ ਸਾਹਿਬ, ਜੋ ਮਸਲਾ ਮੈਂ ਉਠਾਉਣ ਲੱਗਿਆ ਹਾਂ, ਇਹ ਮੇਰੇ ਇਲਾਕੇ ਦਾ ਬਹੁਤ ਮਹੱਤਵਪੂਰਨ ਮਾਮਲਾ ਹੈ। ਥਰਮਲ ਪਲਾਂਟ, ਤਲਵੰਡੀ ਸਾਬੋ, ਬਣਾਂਵਾਲੀ ਵਿਖੇ ਲੱਗਿਆ ਸੀ, ਉਥੇ ਜ਼ਮੀਨ ਦੀ ਕੰਪਨਸੇਸ਼ਨ ਦੇਣ ਲਈ ਚੀਫ਼ ਮਨਿਸਟਰ ਸਾਹਿਬ ਵੱਲੋਂ ਇਕ

** Expunged as ordered by the Chair.

ਕਮੇਟੀ ਬਣਾਈ ਗਈ ਸੀ। ਪਰ ਲੋਕਾਂ ਨੂੰ ਸਿਰਫ਼ ੪-੪ ਲੱਖ ਰੁਪਿਆ ਹੀ ਮਿਲਿਆ ਹੈ, ਜਦੋਂ ਕਿ ਉਥੇ ਜ਼ਮੀਨ ਦੀ ਕੀਮਤ 30-30 ਲੱਖ ਰੁਪਏ ਸੀ। ਉਸ ਕਮੇਟੀ ਵਿੱਚ ਉਸ ਵੇਲੇ ਕਾਲੀਆ ਸਾਹਿਬ ਚੇਅਰਮੈਨ ਸਨ। ਲੇਕਿਨ ਅਜੇ ਤੱਕ ਕੋਈ ਕੰਪਨਸੇਸ਼ਨ ਨਹੀਂ ਦਿੱਤਾ ਗਿਆ, ਕੋਈ ਨੌਕਰੀ ਨਹੀਂ ਦਿੱਤੀ ਗਈ। ਸਭ ਤੋਂ ਸੀਰੀਅਸ ਗੱਲ ਇਸ ਬਾਰੇ ਇਹ ਹੈ ਕਿ ਜਿਹੜਾ ਰੇਲਵੇ ਟ੍ਰੈਕ ਬਣਿਆ ਹੈ, ਉਸ ਦੇ ਆਲੇ-ਦੁਆਲੇ ਜਿਮੀਦਾਰਾਂ ਦੀਆਂ ਜ਼ਮੀਨਾਂ ਹਨ, ਉਨ੍ਹਾਂ ਨੂੰ ਰਸਤਾ ਦੇਣ ਵਾਸਤੇ ਬਕਾਇਦਾ ਕਮੇਟੀ ਬਣੀ ਸੀ। ਇਸ ਵਾਸਤੇ ਉਥੋਂ ਦੇ ਲੋਕ ਕੋਰਟ ਵਿੱਚ ਗਏ। ਕੋਰਟ ਵਿੱਚ ਵਰਿੰਦਰ ਕੁਮਾਰ ਸ਼ਰਮਾ, ਐਡੀਸ਼ਨਲ ਡਿਪਟੀ ਕਮਿਸ਼ਨਰ-ਕਮ-ਐਕੁਜ਼ੀਸ਼ਨ ਕੁਲੈਕਟਰ, ਮਾਨਸਾ ਹਾਈ ਕੋਰਟ ਵਿੱਚ 13 ਤਰੀਕ ਨੂੰ ਜਾ ਕੇ ਕਹਿ ਕੇ ਆਏ ਹਨ ਕਿ ਇਹ ਰਸਤਾ ਸਰਕਾਰ ਆਪ ਦੇਵੇਗੀ ਅਤੇ ਇਹ ਸਾਡੀ ਜ਼ਿੰਮੇਵਾਰੀ ਹੈ। ਤਿੰਨ ਸਾਲ ਹੋ ਗਏ ਹਨ ਪਰ ਲੋਕਾਂ ਲਈ ਅਜੇ ਤੱਕ ਕੋਈ ਰਸਤਾ ਨਹੀਂ ਦਿੱਤਾ ਗਿਆ। ਲੋਕ ਵਿਚਾਰੇ ਨਾ ਆਪਣੀ ਜ਼ਮੀਨ ਦੀ ਵਾਹੀ ਕਰ ਸਕਦੇ ਹਨ ਅਤੇ ਨਾ ਹੀ ਉਥੇ ਜਾ ਸਕਦੇ ਹਨ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਡਿਪਟੀ ਸੀ.ਐਮ. ਸਾਹਿਬ ਨੂੰ ਕਹਾਂਗਾ ਕਿ ਉਨ੍ਹਾਂ ਲੋਕਾਂ ਨੂੰ ਆਪਣੀ ਜ਼ਮੀਨ ਤੱਕ ਜਾਣ ਲਈ ਰਸਤਾ ਦੇ ਦੇਣ। ਮੈਂ ਤੁਹਾਨੂੰ ਆਪਣਾ ਇਹ ਨੋਟ ਫੜਾ ਦੇਵਾਂਗਾ, ਤੁਸੀਂ ਇਸ ਉਪਰ ਕੋਈ ਐਕਸ਼ਨ ਲਓ ਤਾਂ ਕਿ ਲੋਕਾਂ ਨੂੰ ਉਥੇ ਪਹੁੰਚਣ ਦਾ ਕੋਈ ਰਸਤਾ ਮਿਲ ਸਕੇ।

**ਸ਼੍ਰੀ ਸੁਰਿੰਦਰ ਡਾਵਰ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਵਿੱਚ ਇਹ ਪੁੱਛਣਾ ਚਾਹੁੰਦਾ ਹਾਂ ਕਿ ਹਲਕਾ ਇੰਚਾਰਜ ਕੌਣ ਹੁੰਦਾ ਹੈ ਅਤੇ ਉਸ ਦੀ ਪਰਿਭਾਸ਼ਾ ਕੀ ਹੁੰਦੀ ਹੈ? ਲੋਕਾਂ ਤੋਂ ਨਕਾਰੇ ਹੋਏ ਬੰਦਿਆਂ ਤੋਂ ਤੁਸੀਂ ਪ੍ਰੋਜੈਕਟਾਂ ਦੇ ਉਦਘਾਟਨ ਕਰਵਾ ਰਹੇ ਹੋ, ਕੀ ਇਹ ਲੋਕਤੰਤਰ ਦੀ ਹੱਤਿਆ ਨਹੀਂ ਹੋ ਰਹੀ? ਇਸ ਬਾਰੇ ਕੀ ਤੁਸੀਂ ਮੈਨੂੰ ਦੱਸੋਗੇ?

**ਸ਼੍ਰੀ ਮੁਹੰਮਦ ਸਦੀਕ :** ਸਪੀਕਰ ਸਾਹਿਬ, ਮਿਹਰਬਾਨੀ। ਆਪ ਜੀ ਨੇ ਜ਼ੀਰੋ ਆਵਰ ਵਿੱਚ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਸਰਕਾਰ ਦਾ ਧਿਆਨ ਪੰਜਾਬ ਦੀ ਬੇਰੁਜ਼ਗਾਰੀ ਅਤੇ ਬੇਰੁਜ਼ਗਾਰਾਂ ਵੱਲ ਦਿਵਾਉਣਾ ਆਪਣਾ ਫਰਜ਼ ਸਮਝਦਾ ਹਾਂ। ਪਿੱਛੇ ਜਿਹੇ ਸਰਕਾਰ ਨੇ ਕੁਝ ਕਰਮੀ ਭਰਤੀ ਕੀਤੇ ਸੀ, ਉਸ ਇਸ਼ਤਿਹਾਰ ਵਿੱਚ ਨਾਲ ਇਹ ਲਿਖ ਦਿੱਤਾ ਕਿ ਬਿਨੈ-ਪੱਤਰ ਦੇ ਨਾਲ-ਨਾਲ ਹਜ਼ਾਰ ਰੁਪਏ ਦਾ ਡਰਾਫਟ ਵੀ ਭੇਜੋ। ਉਸ ਨਾਲ ਸਿੱਖਿਆ ਵਿਭਾਗ ਨੇ ਕੁੱਲ 5

[ ਸ਼੍ਰੀ ਮੁਹੰਮਦ ਸਦੀਕ ]

ਲੱਖ ਰੁਪਿਆ ਇਕੱਠਾ ਕੀਤਾ। ਮੈਂ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਵਿੱਚੋਂ ਕੁਝ ਲੋਕ ਅਜਿਹੇ ਸਨ, ਜਿਹੜੇ ਯੋਗਤਾ ਤਾਂ ਰੱਖਦੇ ਸਨ ਪਰ ਉਨ੍ਹਾਂ ਕੋਲ ਪੈਸੇ ਨਹੀਂ ਸਨ। ਮੈਂ ਸਰਕਾਰ ਦਾ ਧਿਆਨ ਇਸ ਪਾਸੇ ਦਿਵਾਉਣਾ ਚਾਹੁੰਦਾ ਹਾਂ, ਸਾਡੇ ਸਤਿਕਾਰਯੋਗ ਡਿਪਟੀ ਮੁੱਖ ਮੰਤਰੀ ਜੀ ਬੈਠੇ ਹਨ, ਗਰੀਬ ਲੋਕਾਂ ਵਾਸਤੇ ਪੜ੍ਹਨਾ ਤਾਂ ਔਖਾ ਹੋਇਆ ਹੀ ਪਿਆ ਹੈ ਪਰ ਨੌਕਰੀਆਂ ਮਿਲਣੀਆਂ ਵੀ ਬਹੁਤ ਔਖੀਆਂ ਹੋ ਗਈਆਂ ਹਨ। ਮੇਰੀ ਬੇਨਤੀ ਹੈ ਕਿ ਇਹ ਜਿਹੜੀਆਂ ਫੀਸਾਂ ਲਈਆਂ ਜਾਂਦੀਆਂ ਹਨ, ਮੈਨੂੰ ਦੱਸਿਆ ਜਾਵੇ ਕਿ ਅਜਿਹਾ ਪੈਸਾ ਕਿਸੇ ਕਾਨੂੰਨ ਦੇ ਅਧੀਨ ਭਰਵਾਇਆ ਜਾਂਦਾ ਹੈ ਜਾਂ ਮਹਿਕਮਾ ਆਪਣੇ ਲੈਵਲ ਤੇ ਹੀ ਪੈਸੇ ਇਕੱਠੇ ਕਰ ਰਿਹਾ ਹੈ? ਇਹ ਦੱਸਿਆ ਜਾਵੇ, ਬੜੀ ਮਿਹਰਬਾਨੀ ਹੋਵੇਗੀ, ਬਹੁਤ ਬਹੁਤ ਧੰਨਵਾਦ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਧੰਨਵਾਦ। ਮੈਂ ਤੁਹਾਡੇ ਮਾਧਿਅਮ ਦੇ ਜ਼ਰੀਏ ਸਰਕਾਰ ਦਾ ਧਿਆਨ ਇਕ ਅਹਿਮ ਮੁੱਦੇ ਵੱਲ ਦਿਵਾਉਣਾ ਚਾਹੁੰਦਾ ਹਾਂ। ਜਿਹੜੇ ਬੰਦੇ ਚੰਡੀਗੜ੍ਹ ਪਹੁੰਚਣ ਲਈ ਪੀ.ਆਰ.ਟੀ.ਸੀ. ਦੀਆਂ ਬਸਾਂ ਚੜ੍ਹ ਕੇ ਲੰਬੇ ਰੂਟਾਂ ਤੋਂ ਆਉਂਦੇ ਹਨ, ਜਿਵੇਂ ਪਟਿਆਲਾ, ਬਠਿੰਡਾ, ਸੰਗਰੂਰ ਆਦਿ ਅਤੇ ਕਈ ਹੋਰ ਨਵੇਂ ਰੂਟ ਹਨ, ਉਹ ਜ਼ੀਰਕਪੁਰ ਚੌਂਕ ਰਾਹੀਂ ਬਸ ਅੱਡੇ ਆਉਂਦੇ ਹਨ। ਇਨ੍ਹਾਂ ਵਿੱਚੋਂ ਕਈ ਪੀ.ਜੀ.ਆਈ. ਵਾਸਤੇ ਵੀ ਪੇਸ਼ੈਂਟਸ ਆਉਂਦੇ ਹਨ। ਉਨ੍ਹਾਂ ਨੂੰ ਰੂਟ ਲੰਬਾ ਹੋਣ ਕਾਰਨ ਖੱਜਲ-ਖੁਆਰ ਹੋਣਾ ਪੈਂਦਾ ਹੈ। ਟ੍ਰੈਫਿਕ ਲਾਈਟਾਂ ਵੱਖਰੀਆਂ ਲੱਗੀਆਂ ਹੋਈਆਂ ਹਨ, ਚੰਡੀਗੜ੍ਹ ਵਿੱਚ ਵੈਸੇ ਵੀ ਟ੍ਰੈਫਿਕ ਦੀ ਸਮੱਸਿਆ ਹੈ, ਆਪਾਂ ਨੂੰ ਪਤਾ ਹੈ ਕਿ ਕਿੰਨੀ ਟ੍ਰੈਫਿਕ ਕੰਜੈਸ਼ਨ ਹੈ। ਸੋ, ਮੇਰੀ ਤੁਹਾਡੇ ਮਾਧਿਅਮ ਤੋਂ ਸਰਕਾਰ ਨੂੰ ਇਹ ਬੇਨਤੀ ਹੈ ਕਿ ਇਸ ਤੇ ਵਿਚਾਰ ਕਰੇ, ਜਿਹੜੀ ਏਅਰਪੋਰਟ ਤੋਂ ਨਵੀਂ ਸੜਕ ਬਣੀ ਹੈ, ਉਸ ਵੱਲੋਂ ਇਨ੍ਹਾਂ ਬਸਾਂ ਦਾ ਰੂਟ ਕੀਤਾ ਜਾਵੇ ਤਾਂ ਕਿ ਜਿਹੜੀ ਲੋਕਾਂ ਨੂੰ ਪ੍ਰੇਸ਼ਾਨੀ ਦਾ ਸਾਹਮਣਾ ਕਰਨਾ ਪੈਂਦਾ ਹੈ, ਉਨ੍ਹਾਂ ਦਾ ਸਮਾਂ ਖਰਾਬ ਹੁੰਦਾ ਹੈ, ਇਸ ਵਾਸਤੇ ਕੋਈ ਵਿਚਾਰ ਕੀਤੀ ਜਾਵੇ ਅਤੇ ਇਸ ਵਾਸਤੇ ਕੋਈ ਪਾਲਿਸੀ ਬਣਾਈ ਜਾਵੇ ਤਾਂ ਕਿ ਜਿਹੜੇ ਮੁਸਾਫਿਰ ਦੂਰੋਂ ਆਉਂਦੇ ਹਨ, ਉਨ੍ਹਾਂ ਨੂੰ ਟ੍ਰੈਫਿਕ ਦੇ ਸੰਕਟ ਦਾ ਸਾਹਮਣਾ ਨਾ ਕਰਨਾ ਪਵੇ।

**ਸ਼੍ਰੀ ਰਜਨੀਸ਼ ਕੁਮਾਰ :** ਸਪੀਕਰ ਸਾਹਿਬ, ਮੈਂ ਤੁਹਾਡੇ ਥਰੂ ਸਰਕਾਰ ਦਾ ਧਿਆਨ ਮੁਕੇਰੀਆਂ ਮਿਉਂਸਿਪਲ ਕਮੇਟੀ ਵੱਲ ਦਿਵਾਉਣਾ ਚਾਹੁੰਦਾ ਹਾਂ। ਜਿੱਥੇ ਕਰੋੜਾਂ ਰੁਪਏ ਦੀ ਜ਼ਮੀਨ ਤੇ ਭੂ ਮਾਫੀਆ, ਲੈਂਡ ਮਾਫੀਆ ਅਤੇ ਪ੍ਰਸ਼ਾਸਨ

ਤਿੰਨੋ ਰਲ਼ ਕੇ ਉਸ ਤੇ ਕਬਜ਼ਾ ਕਰ ਰਹੇ ਹਨ। ਮੈਂ ਅੱਜ ਤੋਂ ਚਾਰ ਸਾਲ ਪਹਿਲਾਂ ਵੀ ਇਸ ਸਦਨ ਵਿੱਚ ਇਹ ਗੱਲ ਰੱਖੀ ਸੀ, ਮੁਕਰੀਆਂ ਵਿੱਚ ਜਿਥੇ ਕੂੜਾ ਸੁੱਟਦੇ ਹਨ...

**ਮਾਨਯੋਗ ਸਪੀਕਰ:** ਕੀ ਇਹ ਰਿਸੈਂਟ ਅਕਰੈਂਸ ਹੈ? ਕੀ ਹੁਣ ਦੀ ਹੀ ਗੱਲ ਹੈ?

**ਸ਼੍ਰੀ ਰਜਨੀਸ਼ ਕੁਮਾਰ:** ਕਰੰਟ ਹੈ ਜੀ, ਰਿਸੈਂਟ ਹੈ ਜੀ। ਜਿਹੜੀ ਪਿਛਲੀ ਸੀ, ਉਸ ਤੇ ਤਾਂ ਕਬਜ਼ਾ ਕਰ ਲਿਆ ਹੈ ਅਤੇ ਕੋਰਟ ਵਿੱਚ ਕੇਸ ਚੱਲ ਰਿਹਾ ਹੈ। ਮਿਉਂਸਿਪਲ ਕਮੇਟੀ, ਮੁਕੇਰੀਆਂ ਕੋਲ ਕੂੜਾ ਸੁੱਟਣ ਲਈ ਕੋਈ ਜਗ੍ਹਾ ਨਹੀਂ ਹੈ। ਅੱਜ ਦੀ ਤਰੀਕ ਵਿੱਚ ਮੁਕੇਰੀਆਂ ਵਿੱਚ 15 ਕੈਨਾਲਾਂ 16 ਮਰਲੇ ਜਗ੍ਹਾ ਘਟਦੀ ਹੈ, ਮੰਤਰੀ ਸਾਹਿਬ ਇਥੇ ਬੈਠੇ ਹਨ, ਕਮ-ਜ਼-ਕਮ ਉਸ ਕਮੇਟੀ ਦੀ ਜਗ੍ਹਾ ਤਾਂ ਪੂਰੀ ਕਰ ਦੇਣ, ਅੱਜ ਪ੍ਰਸ਼ਾਸਨ ਨਾਲ ਰਲ਼ਿਆ ਹੋਇਆ ਹੈ।

**ਮਾਨਯੋਗ ਸਪੀਕਰ**: ਤੁਹਾਡੀ ਗੱਲ ਨੋਟਿਸ ਵਿੱਚ ਆ ਗਈ ਹੈ ਜੀ।

**ਸ਼੍ਰੀ ਰਜਨੀਸ਼ ਕੁਮਾਰ:** ਸਪੀਕਰ ਸਾਹਿਬ, ਮੈਨੂੰ ਆਪਣੀ ਗੱਲ ਪੂਰੀ ਕਰ ਲੈਣ ਦਿਉ ਜੀ। ਸਾਲ 2002 ਵਿੱਚ ਕਮੇਟੀ ਦੇ ਨਾਮ ਤੇ ਫਰਦ ਬੋਲਦੀ ਹੈ। ਸਾਲ 2013 ਵਿੱਚ ਉਹ ਅਬਾਦੀ ਦੇਹ ਦੇ ਨਾਮ ਨਾਲ ਬੋਲਦੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਕੇਸ ਵਿੱਚ ਪ੍ਰਸ਼ਾਸ਼ਨ ਵੀ ਰਲ਼ਿਆ ਹੋਇਆ ਹੈ, ਮਾਲ ਮਹਿਕਮਾ ਵੀ ਰਲ਼ਿਆ ਹੋਇਆ ਹੈ ਅਤੇ ਸਬੰਧਤ ਈ.ਓ. ਵੀ ਰਲ਼ਿਆ ਹੋਇਆ ਹੈ। ਮਹਾਂ ਕੁਰੱਪਟ ਈ.ਓ. ਮੁਕੇਰੀਆਂ ਵਿੱਚ ਲਗਾਇਆ ਹੋਇਆ ਹੈ। ਮੈਂ ਚਾਹੁੰਦਾ ਹਾਂ ਕਿ ਜੇ ਇਹ ਸਰਕਾਰ ਦੀ ਪ੍ਰਾਪਰਟੀ ਆਕਸ਼ਨ ਕਰਕੇ ਵੇਚੀ ਜਾਵੇ ਤਾਂ ਮੁਕੇਰੀਆਂ 'ਸਵੱਛ ਭਾਰਤ' ਦਾ ਨਮੂਨਾ ਬਣ ਜਾਣਾ ਹੈ। ਧੰਨਵਾਦ ਜੀ।

**ਸ਼੍ਰੀ ਸੁੰਦਰ ਸ਼ਾਮ ਅਰੋੜਾ:** ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਇਸ ਗੱਲ ਗੱਲ ਦਿਵਾਉਣਾ ਚਾਹੁੰਦਾ ਹਾਂ ਕਿ ਚੰਡੀਗੜ੍ਹ ਦੇ ਚਾਰ ਯੁਵਕ ਪਿਛਲੇ ਦੋ ਮਹੀਨਿਆਂ ਤੋਂ ਲੁਧਿਆਣਾ ਵਿੱਚ ਲਾਪਤਾ ਹਨ, ਕਿਡਨੈਪ ਹੋਏ ਹਨ। ਇਸ ਕੇਸ ਦੀ ਐਫ.ਆਈ.ਆਰ. ਮਿਤੀ 22.1.2016 ਨੂੰ ਦੋਰਾਹਾ ਥਾਣੇ ਵਿੱਚ ਕੀਤੀ ਗਈ। ਇਸ ਨੂੰ ਦੋ ਮਹੀਨੇ ਹੋ ਗਏ ਹਨ। ਡੀ.ਜੀ.ਪੀ. ਸਾਹਿਬ ਨੇ ਸ਼ਾਇਦ SIT ਬਿਠਾ ਦਿੱਤੀ। ਲੇਕਿਨ ਦੋ ਮਹੀਨੇ ਹੋ ਗਏ ਹਨ, ਦੋ ਮਹੀਨੇ ਬਾਅਦ ਵੀ ਇਨ੍ਹਾਂ ਲੜਕਿਆਂ ਦੀ ਕੋਈ ਉੱਘ-ਸੁੱਘ ਨਹੀਂ ਨਿਕਲੀ, ਇਨ੍ਹਾਂ ਦੇ ਪਰਿਵਾਰ ਬੜੇ ਚਿੰਤਤ ਹਨ। ਇਨ੍ਹਾਂ ਦੀ ਮੋਬਾਈਲ ਲੋਕੇਸ਼ਨ ਬਾਰੇ ਅਤੇ ਹੋਰ ਕੁਝ ਵੀ ਇਨ੍ਹਾਂ

[ ਸ਼੍ਰੀ ਸੁੰਦਰ ਸ਼ਾਮ ਅਰੋੜਾ ]

ਬਾਰੇ ਪਤਾ ਨਹੀਂ ਹੈ। ਮੈਂ ਉਪ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਸ ਤੇ ਜ਼ਰੂਰ ਕਾਰਵਾਈ ਕਰਨ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਜ਼ੀਰੋ ਆਵਰ ਖਤਮ ਹੁੰਦਾ ਹੈ। ਹੁਣ ਧਿਆਨ ਦਿਵਾਊ ਨੋਟਿਸ ਲਏ ਜਾਣਗੇ। ਜਸਟਿਸ ਨਿਰਮਲ ਸਿੰਘ ਜੀ।

---------------

## CALLING ATTENTION NOTICES UNDER RULE 66

### (ਕ੍ਰਮ ਨੰ: 12)

**ਜਸਟਿਸ ਨਿਰਮਲ ਸਿੰਘ:** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਅਰਥਾਤ ਭਾਖੜਾ ਮੇਨ ਲਾਈਨ ਨਹਿਰ ਦਾ 40 ਕਿਲੋਮੀਟਰ ਹਿੱਸਾ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿੱਚ ਪੈਂਦਾ ਹੈ। ਇਹ ਨਹਿਰ 60 ਸਾਲਾਂ ਤੋਂ ਵੱਧ ਪਹਿਲਾਂ ਦੇ ਸਮੇਂ ਦੀ ਬਣੀ ਹੋਈ ਹੈ ਤੇ ਇਸ ਦੇ ਫਤਿਹਗੜ੍ਹ ਸਾਹਿਬ ਜ਼ਿਲ੍ਹੇ ਵਿੱਚ ਪੈਂਦੇ ਹਿੱਸੇ ਵਿੱਚ ਬਹੁਤ ਸਾਰੀਆਂ ਥਾਵਾਂ ਤੇ weak ਪੁਆਇੰਟ ਹਨ ਜਿਥੋਂ ਕਦੇ ਵੀ ਨਹਿਰ ਦੇ ਟੁੱਟਣ ਦਾ ਖਤਰਾ ਬਣਿਆ ਹੋਇਆ ਹੈ। ਜੇਕਰ ਅਜਿਹਾ ਹੋਇਆ ਤਾਂ ਪਾਣੀ ਨਾਲ ਬਹੁਤ ਵੱਡਾ ਜਾਨੀ ਤੇ ਮਾਲੀ ਨੁਕਸਾਨ ਹੋਣ ਦਾ ਖਤਰਾ ਹੈ। ਲੋਕਾਂ ਵਿੱਚ ਕਿਸੇ ਵੀ ਸੰਭਾਵਿਤ ਖਤਰੇ ਕਾਰਨ ਸਹਿਮ ਬਣਿਆ ਹੋਇਆ ਹੈ ਅਤੇ ਮਾਯੂਸੀ ਛਾਈ ਹੋਈ ਹੈ।

ਇਸ ਮਾਮਲੇ ਦੇ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਸਿੰਜਾਈ ਮੰਤਰੀ (ਸਰਦਾਰ ਸ਼ਰਨਜੀਤ ਸਿੰਘ ਢਿੱਲੋਂ):** ਸਪੀਕਰ ਸਾਹਿਬ, ਭਾਖੜਾ ਮੇਨ ਲਾਈਨ ਅੰਤਰਰਾਜੀ ਨਹਿਰ ਸੰਨ 1952-54 ਦੇ ਦੌਰਾਨ ਬਣਾਈ ਗਈ ਸੀ। ਇਹ ਨਹਿਰ ਰੋਪੜ ਦੇ ਨਜ਼ਦੀਕ ਨੰਗਲ ਹਾਈਡਲ ਚੈਨਲ ਦੀ ਟੇਲ ਤੋਂ ਨਿਕਲਦੀ ਹੈ। ਇਸ ਨਹਿਰ ਦਾ ਮਨਜ਼ੂਰਸ਼ੁਦਾ ਡਿਸਚਾਰਜ 12455 ਕਿਊਸਿਕ ਹੈ। ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿੱਚ ਇਸ ਨਹਿਰ ਦੀ ਲੰਬਾਈ 40.25 ਕਿਲੋਮੀਟਰ ਹੈ। ਇਸ ਨਹਿਰ ਰਾਹੀਂ ਪੰਜਾਬ, ਹਰਿਆਣਾ ਅਤੇ ਰਾਜਸਥਾਨ ਰਾਜਾਂ ਦੇ ਖੇਤੀ ਯੋਗ ਰਕਬਿਆਂ ਲਈ ਸਿੰਜਾਈ ਵਾਸਤੇ ਅਤੇ ਪੀਣ ਵਾਲੇ ਪਾਣੀ ਦੀ ਸਹੂਲਤ ਪ੍ਰਦਾਨ ਕਰਨ ਦੇ ਨਾਲ ਨਾਲ ਚੰਡੀਗੜ੍ਹ ਅਤੇ ਦਿੱਲੀ

ਰਾਜ ਨੂੰ ਪੀਣ ਵਾਲੇ ਪਾਣੀ ਦੀ ਸਪਲਾਈ ਵੀ ਦਿੱਤੀ ਜਾਂਦੀ ਹੈ। ਫਤਿਹਗੜ੍ਹ ਸਾਹਿਬ ਜ਼ਿਲ੍ਹੇ ਅੰਦਰ ਲੰਘਦੀ ਇਸ ਨਹਿਰ ਦਾ ਕੁਝ ਹਿੱਸਾ ਜ਼ਮੀਨ ਦੀ ਸਤਹਿ ਤੋਂ ਉੱਚਾ ਅਤੇ ਕੁਝ ਨੀਵਾਂ ਬਣਿਆ ਹੋਇਆ ਹੈ। ਇਸ ਨਹਿਰ ਦੀ ਉਪਰ ਤੋਂ ਚੌੜਾਈ (ਮੂੰਹ ਫਾੜ) 128 ਫੁੱਟ ਅਤੇ ਡੂੰਘਾਈ 23 ਫੁੱਟ ਹੈ। ਪਾਣੀ ਦੀ ਸਤਹਿ ਤੋਂ ਉਪਰ ਲਾਈਨਿੰਗ ਦੀ ਉਚਾਈ 2.5 ਫੁੱਟ ਹੈ। ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਅੰਦਰ ਆਉਂਦੀ ਨਹਿਰ ਦੀ ਰੀਚ ਵਿੱਚ ਕੋਈ ਵੀ ਅਜਿਹੀ ਥਾਂ ਨਹੀਂ ਜਿੱਥੇ ਨਹਿਰ ਦੇ ਵਿੱਚ ਪਾਣੀ ਤੋਂ ਉਪਰਲੀ ਉਚਾਈ 2.5 ਫੁੱਟ ਤੋਂ ਘੱਟ ਰਹਿੰਦੀ ਹੋਵੇ। ਇਸ ਨਹਿਰ ਦੇ ਪਿਛਲੇ 60 ਸਾਲਾਂ ਤੋਂ ਲਗਾਤਾਰ ਚੱਲਣ ਕਰਕੇ ਇਸ ਦੀ ਸਾਈਡ ਲਾਈਨਿੰਗ ਦੇ ਜੁਆਇੰਟਸ ਖਾਲੀ ਹੋਣ ਨਾਲ ਲਾਈਨਿੰਗ ਕਮਜ਼ੋਰ ਹੋ ਕੇ ਡੈਮੇਜ ਹੁੰਦੀ ਰਹਿੰਦੀ ਹੈ। ਨਹਿਰ ਵਿੱਚ ਚੱਲਦੇ ਪਾਣੀ ਦੀ ਸਪੀਡ ਤੇਜ ਹੋਣ ਕਾਰਨ ਫਾਲਾਂ ਤੇ ਹੇਠਲੇ ਪਾਸੇ ਇਹ ਡੈਮੇਜ ਹੁੰਦੇ ਹਨ। ਇਹ ਨਹਿਰ ਅੰਤਰਰਾਜੀ ਹੋਣ ਕਰਕੇ ਇਸ ਦਾ ਸਾਂਝੇ ਤੌਰ ਤੇ ਨਿਰੀਖਣ ਪੰਜਾਬ, ਹਰਿਆਣਾ ਅਤੇ ਰਾਜਸਥਾਨ ਰਾਜ ਦੇ ਸਿੰਜਾਈ ਵਿਭਾਗ ਦੇ ਅਧਿਕਾਰੀਆਂ ਵੱਲੋਂ ਸਮੇਂ-ਸਮੇਂ ਤੇ ਕੀਤਾ ਜਾਂਦਾ ਹੈ। ਇਸ ਨਹਿਰ ਦਾ ਸਾਂਝੇ ਤੌਰ ਤੇ ਨਿਰੀਖਣ ਪਿਛਲੇ ਸਾਲ ਮਿਤੀ 20.01.2015 ਅਤੇ 16.02.2015 ਨੂੰ ਕੀਤਾ ਗਿਆ ਸੀ। ਇਸ ਸਾਂਝੇ ਨਿਰੀਖਣ ਦੌਰਾਨ ਜਿਥੇ ਕਿਤੇ ਨਹਿਰ ਦੇ ਅੰਦਰ ਡੈਮੇਜ ਹੋਈ ਲਾਈਨਿੰਗ ਨੂੰ ਰਿਪੇਅਰ ਕਰਵਾਉਣ ਦੀ ਲੋੜ ਸਮਝੀ ਗਈ ਸੀ, ਉਸ ਦੀ ਰਿਪੇਅਰ ਲਈ ਪਾਰਟਨਰ ਰਾਜਾਂ ਤੋਂ ਉਨ੍ਹਾਂ ਦੇ ਬਣਦੇ ਸ਼ੇਅਰ ਅਨੁਸਾਰ ਲੋੜੀਂਦੇ ਫੰਡਜ਼ ਪ੍ਰਾਪਤ ਕਰਕੇ ਰਿਪੇਅਰ ਤੁਰੰਤ ਕਰਵਾ ਦਿੱਤੀ ਗਈ ਸੀ। ਇਸ ਤੋਂ ਇਲਾਵਾ ਸੈਂਟਰਲ ਵਾਟਰ ਕਮਿਸ਼ਨ ਦੀ ਟੀਮ ਵੱਲੋਂ ਵੀ ਇਸ ਦਾ ਨਿਰੀਖਣ ਕੀਤਾ ਜਾਂਦਾ ਹੈ ਅਤੇ ਉਨ੍ਹਾਂ ਵਲੋਂ ਦਿੱਤੀਆਂ ਹਦਾਇਤਾਂ ਅਨੁਸਾਰ ਇਸ ਨਹਿਰ ਤੇ ਹੋਣ ਵਾਲੇ ਕੰਮ ਵੀ ਤੁਰੰਤ ਕਰਵਾ ਦਿੱਤੇ ਜਾਂਦੇ ਹਨ। ਜ਼ਿਲ੍ਹਾ ਫਤਿਹਗੜ੍ਹ ਸਾਹਿਬ ਅੰਦਰ ਆਉਂਦੀ ਰੀਚ ਵਿੱਚ ਨਹਿਰ ਦੀ ਸੁਰੱਖਿਆ ਨੂੰ ਇਸ ਸਮੇਂ ਕਿਸੇ ਵੀ ਕਿਸਮ ਦਾ ਕੋਈ ਖਤਰਾ ਨਹੀਂ ਹੈ। ਇਸ ਲਈ ਇਸ ਜ਼ਿਲ੍ਹੇ ਦੀ ਹੱਦ ਵਿੱਚ ਇਸ ਨਹਿਰ ਦੇ ਨਾਲ ਲਗਦੇ ਸ਼ਹਿਰਾਂ ਅਤੇ ਪਿੰਡਾਂ ਦੇ ਲੋਕਾਂ ਵਿੱਚ ਬਣੇ ਸਹਿਮ ਅਤੇ ਮਾਯੂਸੀ ਵਾਲੀ ਗੱਲ ਬੇਬੁਨਿਆਦ ਹੈ।

**ਮਾਨਯੋਗ ਸਪੀਕਰ:** ਹਾਂ ਜੀ, ਜਸਟਿਸ ਨਿਰਮਲ ਸਿੰਘ ਜੀ।

**ਜਸਟਿਸ ਨਿਰਮਲ ਸਿੰਘ :** ਸਪੀਕਰ ਸਾਹਿਬ, ਇਸ ਵਿੱਚ ਕੋਈ

[ ਜਸਟਿਸ ਨਿਰਮਲ ਸਿੰਘ ]

ਡਿਸਪਿਊਟ ਨਹੀਂ ਹੈ ਕਿ ਇਹ ਨਹਿਰ ਸਾਲ 1952-53 ਵਿੱਚ ਬਣੀ ਸੀ। ਇਸ ਨਹਿਰ ਦਾ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿੱਚ 40 ਕਿਲੋਮੀਟਰ ਦਾ ਸਟਰੈਚ ਹੈ ਅਤੇ ਸਰਕਾਰ ਨੇ ਲਿਖਤੀ ਜਵਾਬ ਦਿੱਤਾ ਹੈ ਕਿ ਇਹ ਸਟਰੈਚ 116 ਪੁਆਇੰਟ ਤੋਂ ਵੀਕ ਹੈ। ਜਿਹੜੀ ਮੇਰੇ ਕੋਲ ਅਨਆਫੀਸ਼ੀਅਲ ਫਿਗਰ ਹੈ, ਉਹ ਇਹ ਹੈ ਕਿ 160 ਤੋਂ ਲੈ ਕੇ 168 ਪੁਆਇੰਟ ਤੱਕ ਵੀਕ ਹੈ। ਜਦੋਂ ਵੀ ਨਹਿਰ ਟੁੱਟਦੀ ਹੈ ਤਾਂ ਮਹਿਕਮੇ ਵੱਲੋਂ ਉਥੇ ਬੋਰੀਆਂ ਫਸਾ ਦਿੱਤੀਆਂ ਜਾਂਦੀਆਂ ਹਨ, ਜਿਸ ਕਾਰਨ ਸੀਪੇਜ ਹੁੰਦੀ ਰਹਿੰਦੀ ਹੈ। ਇਸ ਨਹਿਰ ਤੇ ਨੰਗਲ ਤੋਂ ਲੈ ਕੇ ਨਰਵਾਣੇ ਤੱਕ 22 ਝਾਲਾਂ ਬਣੀਆਂ ਹੋਈਆਂ ਹਨ। ਇਨ੍ਹਾਂ 22 ਝਾਲਾਂ ਵਿੱਚ ਦੋਨੋਂ ਪਾਸੇ ਕੋਈ ਲਾਈਨਿੰਗ ਨਹੀਂ ਹੈ। ਇੱਥੇ ਕਦੇ ਵੀ ਕੋਈ ਹਾਦਸਾ ਹੋ ਸਕਦਾ ਹੈ। ਇਸ ਨਹਿਰ ਵਿੱਚੋਂ 85 ਫੀਸਦੀ ਪਾਣੀ ਹਰਿਆਣੇ ਨੂੰ ਜਾਂਦਾ ਹੈ। ਜਿਹੜੀ ਜਾਣਕਾਰੀ ਮੇਰੇ ਕੋਲ ਹੈ, ਇਸ ਨਹਿਰ ਦੀ ਮੈਨਟੇਨੈਂਸ ਵਾਸਤੇ ਬਹੁਤ ਥੋੜ੍ਹੀ ਪੇਮੈਂਟ ਦਿੱਤੀ ਜਾਂਦੀ ਹੈ, ਜਿਸ ਨਾਲ ਮੈਨਟੇਨੈਂਸ ਨਹੀਂ ਹੋ ਸਕਦੀ। ਟੈਕਨੀਕਲੀ ਇਸ ਦੀ ਲਾਈਫ 50 ਸਾਲ ਹੁੰਦੀ ਹੈ ਅਤੇ ਉਹ ਖਤਮ ਹੋ ਚੁੱਕੇ ਹਨ। ਇਸ ਦੇ ਨਾਲ ਜਿਹੜੇ ਪੁਲ ਹਨ, ਉਨ੍ਹਾਂ ਦੀ ਲਾਈਫ ਵੀ ਖਤਮ ਹੋ ਚੁੱਕੀ ਹੈ। ਮੈਂ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਪਿਛੇ ਜਿਹੇ ਸਮਾਣੇ ਦੇ ਕੋਲ ਬੁਰਜੀ ਨੰ: 384 ਹਜ਼ਾਰ ਤੋਂ ਇੱਕ ਸਕੂਲ ਦੀ ਵੈਨ ਲੰਘੀ.....

**ਮਾਨਯੋਗ ਸਪੀਕਰ:** ਤੁਸੀਂ ਸਪਲੀਮੈਂਟਰੀ ਪੁੱਛੋ।

**ਜਸਟਿਸ ਨਿਰਮਲ ਸਿੰਘ:** ਸਪੀਕਰ ਸਾਹਿਬ, ਉਸੇ ਤੇ ਆ ਰਿਹਾ ਹਾਂ। ਇਸ ਦਾ ਖਤਰਾ ਇਕੱਲਾ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਨੂੰ ਹੀ ਨਹੀਂ ਹੈ ਬਲਕਿ ਸੰਗਰੂਰ ਅਤੇ ਪਟਿਆਲੇ ਨੂੰ ਵੀ ਖਤਰਾ ਹੈ। ਜਿਹੜਾ ਇਸ ਨਹਿਰ ਦਾ ਪਾਣੀ ਹੈ, ਉਸ ਨੂੰ ਰਸਤੇ ਵਿੱਚ ਰੋਕਣ ਦਾ ਸਾਡੇ ਕੋਲ ਕੋਈ ਸਿਸਟਮ ਨਹੀਂ ਹੈ। ਇਸ ਨਹਿਰ ਵਿੱਚ ਤਿੰਨ ਤੋਂ ਚਾਰ ਫੁੱਟ ਡੈਬਰੀਜ਼ ਭਾਵ ਮਲਬਾ ਪਿਆ ਹੈ। ਹਰਿਆਣੇ ਨੂੰ ਤਾਂ ਪਾਣੀ ਪੂਰਾ ਜਾ ਰਿਹਾ ਹੈ ਪਰ ਸਾਡੇ ਕੋਲ ਡੈਬਰੀਜ਼ ਕਾਰਨ ਪਾਣੀ ਵੀ ਘੱਟ ਆਉਂਦਾ ਹੈ।

**ਮਾਨਯੋਗ ਸਪੀਕਰ:** ਤੁਸੀਂ ਸਪਲੀਮੈਂਟਰੀ ਪੁੱਛੋ।

**ਜਸਟਿਸ ਨਿਰਮਲ ਸਿੰਘ:** ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਹੈ ਕਿ ਕੀ ਸਰਕਾਰ ਹਰਿਆਣੇ ਨੂੰ ਜਾਣ ਵਾਲੇ ਪਾਣੀ ਦਾ ਡਿਸਚਾਰਜ ਘੱਟ ਕਰ ਸਕਦੀ ਹੈ।

**Mr. Speaker:** Not possible.

**ਜਸਟਿਸ ਨਿਰਮਲ ਸਿੰਘ:** ਸਪੀਕਰ ਸਾਹਿਬ, ਜਦੋਂ ਤੱਕ ਨਹਿਰ ਦੀ ਮੁਰੰਮਤ ਨਹੀਂ ਹੁੰਦੀ, ਉਦੋਂ ਤੱਕ ਕੀ ਸਰਕਾਰ ਹਰਿਆਣੇ ਨੂੰ ਜਾ ਰਹੇ ਪਾਣੀ ਨੂੰ ਘਟਾ ਸਕਦੀ ਹੈ ?

**ਮਾਨਯੋਗ ਸਪੀਕਰ:** ਨਹੀਂ ਜੀ, ਜਿਹੜੀ ਗੱਲ ਪਾਸੀਬਲ ਹੀ ਨਹੀਂ ਹੈ।

**ਮੰਤਰੀ :** ਸਪੀਕਰ ਸਾਹਿਬ, ਇਹ ਪੰਜਾਬ, ਹਰਿਆਣਾ ਅਤੇ ਰਾਜਸਥਾਨ ਦੀ ਸਾਂਝੀ ਹੈ। ਤਿੰਨਾਂ ਰਾਜਾਂ ਦੇ ਅਫਸਰ ਸਾਹਿਬਾਨ ਬੁਲਾ ਕੇ ਅਤੇ ਟੀਮ ਬੁਲਾ ਲਵਾਂਗੇ, ਮੈਂ ਜਸਟਿਸ ਸਾਹਿਬ ਨੂੰ ਕਹਿ ਵੀ ਦਿੱਤਾ ਹੈ ਕਿ ਉਹ ਟੀਮ ਦੀ ਅਗਵਾਈ ਕਰਨਗੇ। ਮੈਂ ਪਹਿਲਾਂ ਹੀ ਇਨ੍ਹਾਂ ਨਾਲ ਮੀਟਿੰਗ ਕਰ ਲਈ ਹੈ। ਜਿੱਥੇ ਜਿੱਥੇ ਵੀ ਇਹ ਕਹਿਣਗੇ, ਦੱਸ ਦੇਣ ਕਿ ਇੱਥੇ ਨਹਿਰ ਦੇ ਵਿੱਚ ਕੋਈ ਗੜਬੜ ਹੈ, ਟੀਮ ਜਾਏਗੀ, ਅਸੀਂ ਉਹ ਸਾਰੀ ਰਿਪੇਅਰ ਕਰਾਂਗੇ।

------------

**(ਕ੍ਰਮ ਨੰ: 17)**

**ਮਾਨਯੋਗ ਸਪੀਕਰ:** ਇਸ ਧਿਆਨ ਦਿਵਾਊ ਨੋਟਿਸ ਨੂੰ ਪੋਸਟਪੋਨ ਕੀਤਾ ਗਿਆ ਹੈ। ਖੁਰਾਕ ਤੇ ਸਿਵਲ ਸਪਲਾਈ, ਸੂਚਨਾ ਤੇ ਤਕਨਾਲੋਜੀ ਮੰਤਰੀ, ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ ਕੋਲੋਂ ਮਿਤੀ 16.3.2016 ਨੂੰ ਚਿੱਠੀ ਆਈ ਸੀ। ਉਨ੍ਹਾਂ ਨੇ ਰਿਕੁਐਸਟ ਕੀਤੀ ਸੀ ਕਿ ਮਿਤੀ 17.3.2016 ਅਤੇ ਮਿਤੀ 18.3.2016 ਨੂੰ ਮੇਰਾ ਕੋਈ ਸਵਾਲ ਜਾਂ ਮਤਾ ਨਾ ਲਗਾਇਆ ਜਾਵੇ। ਇਸ ਕਰਕੇ ਇਹ ਧਿਆਨ ਦਿਵਾਊ ਨੋਟਿਸ ਮਿਤੀ 21.3.2016 ਤੱਕ ਮੁਲਤਵੀ ਕੀਤਾ ਜਾਂਦਾ ਹੈ। ਮਿਤੀ 22.3.2016 ਨੂੰ ਇਹ ਧਿਆਨ ਦਿਵਾਊ ਨੋਟਿਸ ਲਗਾਇਆ ਜਾਵੇਗਾ।

--------------

**(ਕ੍ਰਮ ਨੰ: 18)**

**ਸਰਦਾਰ ਜਗਮੋਹਨ ਸਿੰਘ ਕੰਗ:** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਹਿਮ ਜ਼ਰੂਰੀ ਮਾਮਲੇ ਅਰਥਾਤ ਪੰਜਾਬ ਦੇ ਵਿਦਿਆਰਥੀ ਜਿਹੜੇ ਕਿ ਚੰਡੀਗੜ੍ਹ (ਯੂ.ਟੀ.) ਵਿਖੇ ਵੱਖ-ਵੱਖ ਕਾਲਜਾਂ/ਵਿਦਿਅਕ ਸੰਸਥਾਵਾਂ

[ ਸਰਦਾਰ ਜਗਮੋਹਨ ਸਿੰਘ ਕੰਗ ]

ਵਿੱਚ ਪੜ੍ਹਾਈ ਕਰਨ ਲਈ ਆਉਂਦੇ ਹਨ, ਉਨ੍ਹਾਂ ਨੂੰ ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡਵੇਜ਼ ਦੀਆਂ ਬੱਸਾਂ/ਟਰਾਂਸਪੋਰਟ ਵਿੱਚ ਯਾਤਰਾ ਕਰਨ ਸਬੰਧੀ ਰਿਆਇਤੀ ਪਾਸ ਜਾਰੀ ਕਰਨੇ ਬੰਦ ਕਰ ਦੇਣ ਵੱਲ ਦਿਵਾਉਂਦਾ ਹਾਂ। ਸਰਕਾਰ ਨੇ ਹਾਲ ਹੀ ਵਿੱਚ ਇਹ ਨਿਰਣਾ ਲਿਆ ਹੈ। ਇਹ ਵਿਦਿਆਰਥੀ ਇਨ੍ਹਾਂ ਉੱਤੇ ਪਏ ਬੱਸ ਕਿਰਾਇਆਂ ਦੇ ਬੋਝ ਕਾਰਨ ਬਹੁਤ ਪਰੇਸ਼ਾਨ ਹਨ। ਇਹ ਰਿਆਇਤੀ ਬੱਸ ਪਾਸ ਜਾਰੀ ਨਾ ਹੋਣ ਕਾਰਨ ਇਨ੍ਹਾਂ ਵਿਦਿਆਰਥੀਆਂ ਤੇ ਇਨ੍ਹਾਂ ਦੇ ਮਾਪਿਆਂ ਦਰਮਿਆਨ ਭਾਰੀ ਬੇਚੈਨੀ ਅਤੇ ਰੋਸ ਪਾਇਆ ਜਾ ਰਿਹਾ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਕਿਰਪਾਲਤਾ ਕਰਨ।

**ਟਰਾਂਸਪੋਰਟ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ):** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਵੱਲੋਂ ਰਾਜ ਦੇ ਵਿਦਿਆਰਥੀਆਂ ਦੀ ਸਹੂਲਤ ਲਈ ਪੰਜਾਬ ਰਾਜ ਵਿੱਚ ਚੱਲ ਰਹੀਆਂ ਪੰਜਾਬ ਰੋਡਵੇਜ਼/ਪਨਬੱਸ ਅਤੇ ਪੀ.ਆਰ.ਟੀ.ਸੀ. ਦੀਆਂ ਬੱਸਾਂ ਵਿੱਚ 60 ਕਿਲੋਮੀਟਰ ਤੱਕ ਦੇ ਖੇਤਰ ਵਿੱਚ ਮੁਫਤ/ਰਿਆਇਤੀ ਦਰਾਂ ਤੇ ਬੱਸ ਸਫਰ ਸਹੂਲਤ ਦੀ ਸੁਵਿਧਾ ਪ੍ਰਦਾਨ ਕੀਤੀ ਜਾ ਰਹੀ ਹੈ। ਪੰਜਾਬ ਰੋਡਵੇਜ਼/ਪਨਬੱਸ ਅਤੇ ਪੀ.ਆਰ.ਟੀ.ਸੀ ਇੱਕ ਕਮਰਸ਼ੀਅਲ ਅਦਾਰੇ ਹਨ, ਇਨ੍ਹਾਂ ਅਦਾਰਿਆਂ ਵੱਲੋਂ ਪੰਜਾਬ ਰਾਜ ਦੇ ਉਨ੍ਹਾਂ ਵਿਦਿਅਕ ਸੰਸਥਾਵਾਂ ਦੇ ਵਿਦਿਆਰਥੀਆਂ ਨੂੰ ਰਿਆਇਤੀ ਬੱਸ ਪਾਸਾਂ ਤੇ ਸਫਰ ਦੀ ਸਹੂਲਤ ਮੁਹੱਈਆ ਕਰਵਾਈ ਜਾਂਦੀ ਹੈ, ਜਿਨ੍ਹਾਂ ਸਕੂਲਾਂ/ਕਾਲਜਾਂ ਦੀ ਸੂਚੀ ਸਿੱਖਿਆ ਵਿਭਾਗ/ਤਕਨੀਕੀ ਸਿੱਖਿਆ, ਪੰਜਾਬ ਵੱਲੋਂ ਭੇਜ ਕੇ ਰਿਆਇਤੀ ਸਫਰ ਸਹੂਲਤ ਬਦਲੇ ਪੰਜਾਬ ਰੋਡਵੇਜ਼/ਪਨਬੱਸ ਅਤੇ ਪੀ.ਆਰ.ਟੀ.ਸੀ. ਨੂੰ ਪਏ ਘਾਟੇ ਦੀ ਪ੍ਰਤੀ ਪੂਰਤੀ ਕਰਨ ਲਈ ਸਹਿਮਤੀ ਦਿੱਤੀ ਜਾਂਦੀ ਹੈ। ਚੰਡੀਗੜ੍ਹ ਵਿਖੇ ਸਥਿਤ ਹੇਠ ਲਿਖੇ 3 ਕਾਲਜਾਂ ਨੂੰ ਬੱਸ ਪਾਸ ਜਾਰੀ ਕਰਨ ਲਈ ਪੰਜਾਬ ਤਕਨੀਕੀ ਸਿੱਖਿਆ ਵਿਭਾਗ ਵੱਲੋਂ ਸਹਿਮਤੀ ਦਿੱਤੀ ਹੋਈ ਹੈ ਜਿਨ੍ਹਾਂ ਦੇ ਬੱਸ ਪਾਸ ਬਣਾਏ ਜਾ ਰਹੇ ਹਨ:

1. ਗੁਰੂ ਨਾਨਕ ਕਾਲਜ ਫਾਰਮੇਸੀ, ਸੈਕਟਰ-36, ਚੰਡੀਗੜ੍ਹ।
2. ਇੰਜੀਨੀਅਰਿੰਗ ਕਾਲਜ, ਸੈਕਟਰ-26, ਚੰਡੀਗੜ੍ਹ।
3. ਕਾਲਜ ਆਫ ਪੋਲੀਟੈਕਨਿਕ ਫਾਰ ਵੂਮੈਨ, ਸੈਕਟਰ 10 ਡੀ, ਚੰਡੀਗੜ੍ਹ।

ਕਿਉਂਕਿ ਇਹ ਸਕੀਮ ਚੰਡੀਗੜ੍ਹ ਸਥਿਤ ਕੁੱਝ ਵਿਦਿਅਕ ਸੰਸਥਾਵਾਂ ਜਿਵੇਂ ਕਿ ਉਪਰੋਕਤ ਪੈਰਾ ਨੰ. 4 ਵਿੱਚ ਵਰਨਣ ਕੀਤਾ ਗਿਆ ਹੈ, ਪਹਿਲਾਂ ਹੀ ਚੱਲ ਰਹੀ ਹੈ ਅਤੇ ਸਬੰਧਤ ਸਿੱਖਿਆ ਵਿਭਾਗਾਂ ਵੱਲੋਂ ਘਾਟੇ ਦੀ ਪ੍ਰਤੀ-ਪੂਰਤੀ ਵੀ ਕੀਤੀ ਜਾ ਰਹੀ ਹੈ, ਇਸ ਲਈ ਇਹ ਸਹੂਲਤ ਬਾਕੀ ਵਿਦਿਅਕ ਸੰਸਥਾਵਾਂ ਦੇ ਵਿਦਿਆਰਥੀਆਂ ਨੂੰ ਵੀ ਪ੍ਰਦਾਨ ਕਰਨ ਬਾਰੇ ਵਿਚਾਰ ਕੀਤਾ ਜਾ ਸਕਦਾ ਹੈ।

**ਸਰਦਾਰ ਜਗਮੋਹਨ ਸਿੰਘ ਕੰਗ:** ਸਪੀਕਰ ਸਾਹਿਬ, ਇਨ੍ਹਾਂ ਨੇ ਚੰਡੀਗੜ੍ਹ ਦੇ ਕੁਝ ਗਿਣਵੇਂ-ਚੁਣਵੇਂ ਕਾਲਜ ਹੀ ਦੱਸੇ ਹਨ ਜਿਨ੍ਹਾਂ ਵਿੱਚ ਵਿਦਿਆਰਥੀਆਂ ਨੂੰ ਫਰੀ ਬੱਸ ਪਾਸ ਦੀ ਸਹੂਲਤ ਮਿਲਣੀ ਹੈ। ਇਹ ਵਿਤਕਰਾ ਕਿਉਂ ਹੈ? ਚੰਡੀਗੜ੍ਹ ਪੰਜਾਬ ਦੀ ਰਾਜਧਾਨੀ ਹੈ। ਪੰਜਾਬ ਯੂਨੀਵਰਸਿਟੀ, ਵਰਲਡ ਵਿੱਚ ਜਾਣੀ-ਪਛਾਣੀ ਯੂਨੀਵਰਸਿਟੀ ਹੈ। ਮੈਂ ਬਹੁਤ ਸਾਲ ਪਹਿਲਾਂ ਪੰਜਾਬ ਯੂਨੀਵਰਸਿਟੀ ਦਾ ਪ੍ਰਧਾਨ ਰਿਹਾ ਹਾਂ। ਬਾਕੀ ਚੰਡੀਗੜ੍ਹ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਕਾਲਜ ਹੈ, ਗੌਰਮਿੰਟ ਕਾਲਜ ਹਨ, ਐਮ.ਸੀ.ਐਮ. ਕਾਲਜ ਹੈ, ਉਨ੍ਹਾਂ ਵਿੱਚ ਪੜ੍ਹਨ ਵਾਲੇ ਵਿਦਿਆਰਥੀਆਂ ਵਾਸਤੇ ਇਹ ਸਹੂਲਤ ਕਿਉਂ ਨਹੀਂ ਹੈ ? ਇੱਕ ਪਾਸੇ ਵੱਡੇ-ਵੱਡੇ ਨਾਹਰੇ ਬਜਟ ਦੇ ਵਿੱਚ ਲਗਾਏ ਜਾਂਦੇ ਹਨ ਕਿ ਅਸੀਂ ਵਿਦਿਆਰਥੀਆਂ ਨੂੰ ਲੈਪਟਾਪ ਦੇ ਰਹੇ ਹਾਂ, ਸਾਈਕਲ ਦੇ ਰਹੇ ਹਾਂ ਅਤੇ ਵਜ਼ੀਫੇ ਦੇ ਰਹੇ ਹਾਂ। ਦੂਜੇ ਪਾਸੇ, ਵਿਦਿਆਰਥੀਆਂ ਤੇ ਵਿੱਤੀ ਬੋਝ ਪਾ ਕੇ ਉਨ੍ਹਾਂ ਤੋਂ ਕਿਰਾਇਆ ਲਿਆ ਜਾ ਰਿਹਾ ਹੈ। ਸਪੀਕਰ ਸਾਹਿਬ, ਮੰਤਰੀ ਸਾਹਿਬ ਬੈਠੇ ਹਨ, ਮੈਂ ਉਨ੍ਹਾਂ ਨੂੰ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਇਸ ਗੱਲ ਨੂੰ ਪ੍ਰੈਫਰੈਂਸ ਦੇ ਕੇ, priority ਦੇ ਕੇ ਉਨ੍ਹਾਂ ਬੱਚਿਆਂ ਦੇ ਪਾਸ ਬਣਾਏ ਜਾਣ।

**ਮਾਨਯੋਗ ਸਪੀਕਰ:** ਸਪਲੀਮੈਂਟਰੀ ਕਰੋ ਜੀ। ਕੰਗ ਸਾਹਿਬ, ਲੈਕਚਰ ਨਾ ਕੀਤਾ ਜਾਵੇ। ਕੰਗ ਜੀ, ਬੈਠ ਜਾਓ। ਹਾਂ ਜੀ, ਕੋਹਾੜ ਸਾਹਿਬ।

**ਮੰਤਰੀ :** ਜੇਕਰ ਚੰਡੀਗੜ੍ਹ ਦੇ ਹੋਰ ਕਾਲਜ/ਵਿੱਦਿਅਕ ਸੰਸਥਾਵਾਂ ਵਿੱਚ ਵੀ ਪੰਜਾਬ ਦੇ ਬੱਚਿਆਂ ਲਈ ਇਹ ਬੱਸ ਪਾਸ ਦੀ ਸਹੂਲਤ ਪ੍ਰਦਾਨ ਕੀਤੀ ਜਾਣੀ ਹੈ ਤਾਂ ਸਿੱਖਿਆ ਤੇ ਤਕਨੀਕੀ ਸਿੱਖਿਆ ਵਿਭਾਗ, ਪੰਜਾਬ ਸਰਕਾਰ ਵੱਲੋਂ ਜੇਕਰ ਘਾਟੇ ਦੀ ਪੂਰਤੀ ਕਰਨ ਦੀ ਸਹਿਮਤੀ ਦਿੱਤੀ ਜਾਂਦੀ ਹੈ, ਇਹ ਸਹੂਲਤ ਦਿੱਤੀ ਜਾ ਸਕਦੀ ਹੈ। ਇਹ ਮੰਗ ਜਾਇਜ਼ ਹੈ ਕਿਉਂਕਿ ਚੰਡੀਗੜ੍ਹ ਸਥਿਤ ਕਾਲਜਾਂ ਤੇ ਹੋਰ ਵਿੱਦਿਅਕ ਸੰਸਥਾਵਾਂ ਵਿੱਚ ਪੰਜਾਬ ਦੇ ਵਿਦਿਆਰਥੀ ਪੜ੍ਹਨ ਲਈ ਆਉਂਦੇ ਹਨ ਅਤੇ ਇਹ ਸਹੂਲਤ ਪੰਜਾਬ ਤੋਂ ਆਉਣ ਵਾਲੇ ਵਿਦਿਆਰਥੀ ਜੋ ਕਿ 60

[ ਟਰਾਂਸਪੋਰਟ ਮੰਤਰੀ ]

ਕਿਲੋਮੀਟਰ ਦੇ ਦਾਇਰੇ ਵਿੱਚ ਆਉਂਦੇ ਹਨ, ਉਨ੍ਹਾਂ ਵਾਸਤੇ ਲਾਗੂ ਕੀਤੀ ਜਾ ਸਕਦੀ ਹੈ। ਅਸੀਂ ਵਿੱਤ ਵਿਭਾਗ ਅਤੇ ਸਿੱਖਿਆ ਵਿਭਾਗ ਨਾਲ ਮੀਟਿੰਗ ਕਰਕੇ ਇਸ ਨੂੰ ਚਾਲੂ ਕਰਨ ਦੀ ਕੋਸ਼ਿਸ਼ ਕਰਾਂਗੇ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਮੈਂ ਇੱਕ ਮਿੰਟ ਲੈਣਾ ਹੈ। ਕੀ ਸਰਕਾਰ ਦਾ ਘਾਟਾ ਬੱਚਿਆਂ ਤੋਂ ਵਸੂਲ ਕਰਨਾ ਹੈ?

**ਮਾਨਯੋਗ ਸਪੀਕਰ :** ਕੰਗ ਸਾਹਿਬ ਬੈਠ ਜਾਉ।

**ਸਰਦਾਰ ਜਗਮੋਹਨ ਸਿੰਘ ਕੰਗ :** ਕਿਸੇ ਹੋਰ ਪਾਸੇ ਕੱਟ ਲਗਾ ਦਿਉ। ਪੰਜਾਬ ਤੋਂ ਚੰਡੀਗੜ੍ਹ ਵਿੱਚ ਬਹੁਤ ਵਿਦਿਆਰਥੀ ਪੜ੍ਹਨ ਆਉਂਦੇ ਹਨ ****

**Mr. Speaker :** Please sit down. Nothing should be recorded now. Deputy Chief Minister Sahib is on his legs.

**ਉਪ ਮੁੱਖ ਮੰਤਰੀ** : ਅਸੀਂ ਐਗਜ਼ਾਮਿਨ ਕਰ ਲੈਂਦੇ ਹਾਂ।

(ਇਸ ਸਮੇਂ ਸਰਦਾਰ ਜਗਮੋਹਨ ਸਿੰਘ ਕੰਗ, ਮੈਂਬਰ, ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਆਪਣੀ ਸੀਟ ਤੇ ਖੜ੍ਹੇ ਬਿਨਾ ਆਗਿਆ ਤੋਂ ਬੋਲ ਰਹੇ ਸਨ।)

**Mr. Speaker:** I will not allow, please sit down. Kang ji, please sit down now.

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸਪੀਕਰ ਸਾਹਿਬ, ਲੁਧਿਆਣੇ ਤੋਂ ਵੀ ਬੱਚੇ ਫਤਿਹਗੜ੍ਹ ਸਾਹਿਬ ਪੜ੍ਹਨ ਆਉਂਦੇ ਹਨ ****

**Mr. Speaker :** No, you can ask it separately. ਨਹੀਂ ਜੀ, ਬੈਂਸ ਸਾਹਿਬ ਇਸ ਸਬੰਧੀ ਕੋਈ ਸੈਪਰੇਟ ਕੁਐਸਚਨ ਦੇ ਦੇਣਾ। ਕੀ ਇਸ ਦਾ ਉਸ ਨਾਲ ਕੋਈ ਕਨਸਰਨ ਹੈ? Nothing is going to be recorded. Nothing should be recorded. ਕੋਈ ਸੈਪਰੇਟ ਕੁਐਸਚਨ ਜਾਂ ਧਿਆਨ ਦਿਵਾਊ ਨੋਟਿਸ ਦਿਉ। ਹਾਂ ਜੀ, ਡਿਪਟੀ ਸੀ.ਐਮ. ਸਾਹਿਬ।

**ਉਪ ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂ ਇਹ ਹੀ ਕਹਿ ਰਿਹਾ ਸੀ ਕਿ ਜੋ ਕੰਗ ਸਾਹਿਬ ਨੇ ਕਿਹਾ ਹੈ, we will examine it positively and I think there should not be any problem.

------------------------

** Not recorded as ordered by the Chair.

## PAPER LAID ON THE TABLE OF THE HOUSE

**ਮਾਨਯੋਗ ਸਪੀਕਰ** : ਹਾਂ ਜੀ। ਸ਼੍ਰੀ ਮਦਨ ਮੋਹਨ ਮਿੱਤਲ, ਸੰਸਦੀ ਮਾਮਲੇ ਮੰਤਰੀ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਮੈਂ ਪੰਜਾਬ ਗਊ ਸੇਵਾ ਕਮਿਸ਼ਨ (ਸੋਧਨਾ) ਆਰਡੀਨੈਂਸ, 2015 (2015 ਦਾ ਪੰਜਾਬ ਆਰਡੀਨੈਂਸ ਨੰ: 3) ਸਦਨ ਦੀ ਮੇਜ਼ ਤੇ ਰੱਖਦਾ ਹਾਂ ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213(2)(ੳ) ਅਧੀਨ ਲੋੜੀਂਦਾ ਹੈ।

---------------

## RESUMPTION OF GENERAL DISCUSSION ON THE BUDGET ESTIMATES FOR THE YEAR 2016-2017

**ਮਾਨਯੋਗ ਸਪੀਕਰ :** ਸਾਲ 2016-17 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ ਮੁੜ ਆਰੰਭ ਕਰਨਾ। ਮਿਤੀ 16 ਮਾਰਚ, 2016 ਨੂੰ ਜਦੋਂ ਸਦਨ ਦੀ ਕਾਰਵਾਈ ਸਥਗਿਤ ਹੋਈ ਸੀ ਤਾਂ ਉਸ ਸਮੇਂ ਸ਼੍ਰੀ ਦੀਪ ਮਲਹੋਤਰਾ ਜੀ ਬਜਟ ਅਨੁਮਾਨਾਂ ਤੇ ਬੋਲ ਰਹੇ ਸਨ। ਹੁਣ ਉਹ ਆਪਣੀ ਬਹਿਸ ਮੁੜ ਆਰੰਭ ਕਰਨ।

ਇਸ ਤੋਂ ਪਹਿਲਾਂ ਕਿ ਦੀਪ ਮਲਹੋਤਰਾ ਜੀ ਬੋਲਣ, ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ। ਉਹ ਇਹ ਹੈ ਕਿ ਹੁਣ ਜਿੰਨਾ-ਜਿੰਨਾ ਟਾਈਮ ਬਾਕੀ ਹੈ, ਜੇਕਰ ਕੋਈ ਮੈਂਬਰ ਬਾਈਕਾਟ ਕਰ ਗਿਆ ਜਾਂ ਕੁਝ ਹੋਰ ਹੋ ਗਿਆ ਤਾਂ ਉਹ ਟਾਈਮ ਖਤਮ ਹੋ ਜਾਵੇਗਾ। ਸਾਡੇ ਕੋਲ ਟੋਟਲ ਟਾਈਮ 3 ਘੰਟੇ ਹੈ। ਇਸ ਵਿੱਚੋਂ 1 ਘੰਟਾ 48 ਮਿੰਟ ਸ਼੍ਰੋਮਣੀ ਅਕਾਲੀ ਦਲ ਦੇ ਬਚਦੇ ਹਨ। ਬੀ.ਜੇ.ਪੀ. ਦੇ 9 ਮਿੰਟ ਬਚਦੇ ਹਨ। ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ 65 ਮਿੰਟ ਬਚਦੇ ਹਨ ਅਤੇ ਇੰਡੀਪੈਂਡੈਂਟਸ ਦੇ 9 ਮਿੰਟ ਬਚਦੇ ਹਨ। ਇਸ ਤੋਂ ਵੱਧ ਬੋਲਣ ਦੀ ਕਿਰਪਾ ਨਾ ਕਰਿਉ ਜੀ।

**ਸ਼੍ਰੀ ਦੀਪ ਮਲਹੋਤਰਾ (ਫਰੀਦਕੋਟ) :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਬਜਟ ਡਿਸਕਸ਼ਨ ਤੇ ਬੋਲਣ ਦੀ ਇਜਾਜ਼ਤ ਦਿੱਤੀ।

**Mr. Speaker :** Now conclude your speech.

**ਸ਼੍ਰੀ ਦੀਪ ਮਲਹੋਤਰਾ :** ਸਰ, ਇੱਕ ਮਿੰਟ ਜੀ। ਇੰਡਸਟਰੀ ਅਤੇ ਬਿਜ਼ਨਸ ਵਾਸਤੇ ਬਿਜਲੀ ਸਭ ਤੋਂ ਜ਼ਿਆਦਾ ਜ਼ਰੂਰੀ ਚੀਜ਼ ਹੁੰਦੀ ਹੈ। ਇਸ ਬਜਟ ਵਿੱਚ ਉਦਯੋਗਿਕ ਤਰੱਕੀ ਲਈ ਨਵੇਂ ਨਿਵੇਸ਼ਕਾਰਾਂ ਲਈ ਜਿਹੜੀ 4.99 ਰੁਪਏ ਪ੍ਰਤੀ ਯੂਨਿਟ ਦੀ ਦਰ ਨਾਲ ਬਿਜਲੀ ਦੇਣ ਦੀ ਪੇਸ਼ਕਸ਼ ਕੀਤੀ ਗਈ ਹੈ ਅਤੇ ਜਿਹੜੇ ਵੱਡੇ ਯੂਨਿਟ ਲੱਗੇ ਹਨ, ਉਨ੍ਹਾਂ ਨੂੰ ਅੱਗੇ 5 ਸਾਲ ਵਾਸਤੇ ਇਹ ਦੇਣ ਦਾ ਜਿਹੜਾ ਵਾਅਦਾ ਕੀਤਾ ਗਿਆ ਹੈ, ਇਹ ਇੱਕ ਸ਼ਲਾਘਾਯੋਗ ਗੱਲ ਹੈ। ਕਿਉਂਕਿ ਇੱਕ ਚੀਜ਼ ਜਿਹੜੀ ਅਸੀਂ ਦੇਖਦੇ ਹਾਂ ਕਿ ਰੇਟ ਦਰ-ਬ-ਦਰ ਵਧਦੇ ਹਨ ਤਾਂ ਉਸ ਦਾ ਬੋਝ ਇੰਡਸਟਰੀ ਤੇ ਪੈਂਦਾ ਹੈ। ਅੱਜ ਜੇਕਰ ਹਿੰਦੁਸਤਾਨ ਵਿੱਚ ਸਭ ਤੋਂ ਸਸਤੀ ਬਿਜਲੀ ਅਤੇ ਆਉਣ ਵਾਲੇ 5 ਸਾਲ ਤੱਕ ਦਾ ਇਹ ਦੇਣ ਦਾ ਵਾਅਦਾ ਕੀਤਾ ਜਾ ਰਿਹਾ ਹੈ, ਇਸ ਲਈ ਮੈਂ ਫਾਈਨਾਂਸ ਮਨਿਸਟਰ ਸਾਹਿਬ ਅਤੇ ਡਿਪਟੀ ਸੀ.ਐਮ. ਸਾਹਿਬ ਨੂੰ ਵਧਾਈ ਦਿੰਦਾ ਹਾਂ।

ਸਭ ਤੋਂ ਵੱਡੀ ਚੀਜ਼ ਹੈ ਕਿ ਸਾਡਾ ਸੂਬਾ ਖੇਤੀ ਵਾਲਾ ਹੈ। ਜਿਹੜੀ ਸਾਡੀ ਕਾਟਨ ਇੰਡਸਟਰੀ ਨੂੰ ਸੇਂਧ ਲੱਗਣ ਲੱਗੀ ਸੀ ਕਿ ਨਾਲ ਦੀਆਂ ਸਟੇਟਾਂ ਵਿੱਚ ਟੈਕਸ ਦਾ ਕੁਝ ਫਰਕ ਸੀ ਜਾਂ ਨਾਲ ਦੀਆਂ ਸਟੇਟਾਂ ਵਿੱਚ ਵੀ ਸਾਡੀ ਕਾਟਨ ਜਾਣ ਲੱਗ ਗਈ ਸੀ ਪਰ ਇਸ ਬਜਟ ਵਿੱਚ ਕਾਟਨ ਜਨਰੇਟਿੰਗ ਫੈਕਟਰੀਆਂ ਵਾਸਤੇ ਵੈਟ ਦੀ ਦਰ 6% ਤੋਂ ਘਟਾ ਕੇ 3.63% ਕਰ ਦਿੱਤੀ ਗਈ ਹੈ, ਇਸ ਨਾਲ ਵੀ ਸਾਡੀ ਕਾਟਨ ਇੰਡਸਟਰੀ ਨੂੰ ਵਾਧਾ ਮਿਲੇਗਾ। ਮੈਂ ਇੱਕ ਗੱਲ ਦੀ ਸੀ.ਐਮ. ਸਾਹਿਬ ਨੂੰ ਵਧਾਈ ਦੇਣਾ ਚਾਹੁੰਦਾ ਹਾਂ ਕਿ ਇਹ ਜੋ ਅਸੀਂ 'ਇਨਵੈਸਟ ਪੰਜਾਬ' ਦੀ ਗੱਲ ਕਰਦੇ ਹਾਂ ਜੋ ਪੰਜਾਬ ਦੀ ਤਰੱਕੀ ਦੀ ਗੱਲ ਕਰਦੇ ਹਾਂ, ਇਸ ਦੇ ਪਿੱਛੇ ਸਭ ਤੋਂ ਵੱਡੀ ਚੀਜ਼ ਹਿੰਦੂ ਸਿੱਖ ਭਾਈਚਾਰਕ ਸਾਂਝ ਹੈ, ਜਿਸ ਨੂੰ ਸੀ.ਐਮ. ਸਾਹਿਬ ਨੇ ਕਾਇਮ ਰੱਖਿਆ ਹੈ। ਕੋਈ ਵੀ ਸਥਿਤੀ ਆਈ ਹੋਵੇ ਪਰ ਇਹ ਭਾਈਚਾਰਕ ਸਾਂਝ ਨੂੰ ਕਾਇਮ ਰੱਖਣ ਲਈ, ਇਸੇ ਦੇ ਨਜ਼ਰੀਏ ਅਸੀਂ ਪਹਿਲਾਂ ਇੱਕ 'ਇਨਵੈਸਟ ਪੰਜਾਬ ਮੀਟ' ਕੀਤੀ ਅਤੇ ਫਿਰ ਦੂਜੀ ਕੀਤੀ। ਅਜਿਹਾ ਕਰਨ ਨਾਲ ਵਪਾਰੀਆਂ ਦਾ, ਦੂਜੇ ਇੰਡਸਟਰੀਲਿਸਟਾਂ ਦਾ ਅਤੇ ਬਾਹਰਲੇ ਸੂਬਿਆਂ ਤੋਂ ਇਨਵੈਸਟ ਆਉਣ ਦਾ ਕਾਨਫੀਡੈਂਸ ਬਣਦਾ ਹੈ ਤੇ ਮੈਂ ਉਹ ਡਿਟੇਲ

ਦੁਹਰਾਉਣੀ ਨਹੀਂ ਚਾਹੁੰਦਾ। ਮੈਂ ਤੁਹਾਨੂੰ ਦੱਸ ਚੁੱਕਿਆ ਹਾਂ ਕਿ ਕਿੰਨੀਆਂ ਵੱਡੀਆਂ ਇੰਡਸਟਰੀਆਂ ਇੱਥੇ ਆ ਕੇ ਕਿੰਨੇ ਵੱਡੇ ਇੰਡਸਟਰੀਅਲ ਹਾਊਸਾਂ ਵਿੱਚ ਇਨਵੈਸਟਮੈਂਟ ਕਰ ਚੁੱਕੇ ਹਨ।

ਹੁਣ ਮੈਂ ਤੁਹਾਡੇ ਧਿਆਨ ਵਿੱਚ 'ਹੈਲਥ ਇੰਸ਼ੋਰੈਂਸ ਸਕੀਮ' ਲਿਆਉਂਦਾ ਹਾਂ ਤੇ ਮੈਂ ਫਾਈਨਾਂਸ ਮਨਿਸਟਰ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਪੰਜਾਬ ਦੇ ਲੋਕਾਂ ਵਾਸਤੇ ਵੀ ਤੇ ਇੱਕ ਸੀਮਾ ਤੱਕ ਹੋਰ ਲੋਕਾਂ ਵਾਸਤੇ ਵੀ ਇਹ ਸਕੀਮ ਜਾਰੀ ਕੀਤੀ ਹੈ। ਜਿਹੜੇ ਸਾਡੇ ਕਿਸਾਨ ਭਰਾ ਹਨ, ਮੈਂ ਇਸ ਗੱਲ ਦੀ ਵੀ ਉਨ੍ਹਾਂ ਨੂੰ ਬਹੁਤ-ਬਹੁਤ ਵਧਾਈ ਦਿੰਦਾ ਹਾਂ।

ਸਪੀਕਰ ਸਾਹਿਬ, ਬਾਕੀ ਜਿਹੜੀ ਡਿਵੈਲਪਮੈਂਟ ਦੀ ਗੱਲ ਚੱਲਦੀ ਆ ਰਹੀ ਹੈ, ਮੈਂ ਤੁਹਾਨੂੰ ਉਸ ਬਾਰੇ ਕੁਝ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਸਾਲ 2007 ਵਿੱਚ ਸਾਡੀ ਸਰਕਾਰ ਨੇ ਕੰਮ ਸੰਭਾਲਿਆ, ਉਦੋਂ 16795 ਕਰੋੜ ਰੁਪਏ ਦਾ ਟੋਟਲ ਰੈਵੇਨਿਊ ਰਿਸੀਟ ਸੀ ਜਿਸ ਦੀ ਰੈਵੇਨਿਊ ਰਿਸੀਟ ਸਾਲ 2014-15 ਤੱਕ ਹੀ 45000 ਕਰੋੜ ਦੇ ਲਗਭਗ ਪਹੁੰਚ ਗਈ ਸੀ। ਇਸ ਸਾਲ ਹੋਰ ਇਸ ਵਿੱਚ ਵਾਧਾ ਹੋਇਆ ਹੈ। ਕਿਉਂਕਿ ਜਿੰਨੇ ਡਿਵੈਲਪਮੈਂਟ ਦੇ ਕੰਮ ਹਨ, ਉਹ ਬੀ.ਜੇ.ਪੀ. ਦੀ ਸਰਕਾਰ ਦੀ ਬੈਕ-ਬੋਨ, ਡਿਪਟੀ ਸੀ.ਐਮ. ਸਾਹਿਬ ਦੀ ਉੱਚੀ ਸੋਚ ਕਰਕੇ ਹੋ ਰਹੇ ਹਨ। ਜੇ ਰੈਵੇਨਿਊ ਵਧਾਇਆ ਜਾਂਦਾ ਹੈ ਤਾਂ ਹੀ ਅਸੀਂ ਡਿਵੈਲਪਮੈਂਟ ਕਰ ਸਕਦੇ ਹਾਂ।

*12.16 ਵਜੇ ਬਾਅਦ ਦੁਪਹਿਰ। (*ਇਸ ਸਮੇਂ ਸ਼੍ਰੀ ਮਨੋਰੰਜਨ ਕਾਲੀਆ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

**ਸ਼੍ਰੀ ਦੀਪ ਮਲਹੋਤਰਾ:** ਇੱਕ ਚੀਜ਼ ਮੈਂ ਹੋਰ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ 3825 ਕਰੋੜ ਦੀਆਂ ਗ੍ਰਾਂਟਾਂ ਜਦੋਂ ਕਾਂਗਰਸ ਦੀ ਸਰਕਾਰ ਸਟੇਟ ਵਿੱਚ ਵੀ ਸੀ ਤੇ ਉੱਤੇ ਸੈਂਟਰ ਵਿੱਚ ਵੀ ਸੀ, ਉਦੋਂ ਤੱਕ ਸਾਨੂੰ ਪੰਜਾਬ ਸਰਕਾਰ ਨੂੰ ਸੈਂਟਰ ਸਰਕਾਰ ਤੋਂ ਆਈਆਂ ਸੀ ਤੇ ਜਿਹੜੀਆਂ ਤੁਹਾਨੂੰ ਸਾਰਿਆਂ ਨੂੰ ਪਤਾ ਹੈ ਕਿ ਮੈਚਿੰਗ ਗ੍ਰਾਂਟ ਦੇਣੀ ਪੈਂਦੀ ਹੈ। ਸਟੇਟ ਦਾ ਸ਼ੇਅਰ ਪਾਉਣਾ ਪੈਂਦਾ ਹੈ, ਉਸ ਤੋਂ ਵਧਾ ਕੇ ਅਸੀਂ 14030 ਕਰੋੜ ਤੇ ਪਹੁੰਚ ਗਏ ਹਾਂ। ਜਿਸ ਨਾਲ ਡਿਵੈਲਪਮੈਂਟ ਦੇ ਸਾਰੇ ਕੰਮ ਚੱਲ ਰਹੇ ਹਨ ਔਰ ਪੰਜਾਬ ਵਰਲਡ ਬੈਂਕ ਦੀ ਰਿਪੋਰਟ Ease of Doing Business Index ਮੁਤਾਬਿਕ ਇੱਕ ਅਜਿਹਾ ਸੂਬਾ ਹੈ, ਜਿਹੜਾ....

**ਸ਼੍ਰੀ ਸਭਾਪਤੀ :** ਕਿਰਪਾ ਕਰਕੇ ਕਨਕਲੂਡ ਕਰੋ।

**ਸ਼੍ਰੀ ਦੀਪ ਮਲਹੋਤਰਾ:** ਇੱਕ ਜਿਹੜੇ 2000 ਸੇਵਾ ਕੇਂਦਰ ਸਰਕਾਰ ਅੱਜ ਸ਼ੁਰੂ ਕਰਨ ਜਾ ਰਹੀ ਹੈ, ਇਸ ਦੇ ਰਾਹੀਂ ਜਿਹੜੀਆਂ 208 ਸਰਵਿਸਿਜ਼ ਇੱਕ ਆਮ ਸਧਾਰਨ ਪੇਂਡੂ ਬੰਦੇ ਨੂੰ ਮਿਲ ਜਾਣੀਆਂ ਹਨ, ਇਹ ਵੀ ਇੱਕ ਬਹੁਤ ਵੱਡੀ ਗੱਲ ਹੈ। ਮੈਂ ਕਹਾਂਗਾ ਕਿ ਵਪਾਰੀਆਂ ਲਈ, ਵੂਮੈਨਜ਼ ਲਈ, ਚਾਹੇ ਕਿਸਾਨ ਵਰਗ ਦੇ ਲੋਕਾਂ ਲਈ ਜਿੱਥੇ ਬਜਟ ਵਿੱਚ ਪ੍ਰਾਵਧਾਨ ਕੀਤਾ ਹੈ ਕਿਉਂਕਿ...

**ਸ਼੍ਰੀ ਸਭਾਪਤੀ:** ਬੱਸ, ਕਨਕਲੂਡ ਕਰੋ ਜੀ।

**ਸ਼੍ਰੀ ਦੀਪ ਮਲਹੋਤਰਾ:** ਇੱਕ ਮਿੰਟ ਜੀ, ਬੱਸ। ਲੁਧਿਆਣੇ ਬਾਰੇ ਮੈਂ ਤੁਹਾਨੂੰ ਇੱਕ ਵਾਰ ਫਿਰ ਵਧਾਈ ਦੇਣਾ ਚਾਹੁੰਦਾ ਹਾਂ ਕਿ ਪਹਿਲਾਂ ਇਹ ਸ਼ਹਿਰ ਵਪਾਰੀਆਂ ਦੇ ਤੌਰ ਤੇ ਜਾਣਿਆ ਜਾਂਦਾ ਸੀ, ਇੰਡਸਟਰੀ ਦੇ ਤੌਰ ਤੇ ਜਾਣਿਆ ਜਾਂਦਾ ਸੀ ਪਰ ਅੱਜ ਇਹ 20 ਸ਼ਹਿਰਾਂ ਵਿੱਚੋਂ ਇੱਕ ਸਮਾਰਟ ਸਿਟੀ ਦੇ ਰੂਪ ਵਿੱਚ ਚੁਣਿਆ ਗਿਆ ਹੈ ਤਾਂ ਇਸ ਦਾ ਵੀ ਮਾਣ ਹੈ।

**ਸ਼੍ਰੀ ਸਭਾਪਤੀ** ਧੰਨਵਾਦ ਜੀ।

**ਸ਼੍ਰੀ ਦੀਪ ਮਲਹੋਤਰਾ:** ਬੱਸ ਇੱਕ ਗੱਲ ਹੋਰ ਕਰਨੀ ਹੈ ਜੀ। ਮੈਂ ਬਹੁਤ ਵਧਾਈ ਦੇਣਾ ਚਾਹੁੰਦਾ ਹਾਂ ਕਿ ਸੀ.ਐਮ. ਸਾਹਿਬ ਦੀ ਜਿਹੜੀ ਦੂਰਅੰਦੇਸ਼ੀ ਸੋਚ ਹੈ, ਉਹ ਇਹ ਹੈ ਕਿ ਜਦੋਂ ਪਿੱਛੇ ਜਿਹੇ ਪ੍ਰਾਈਮ ਮਨਿਸਟਰ ਸਾਹਿਬ ਆਏ ਸੀ ਤਾਂ ਮੈਂ ਇੱਕ ਗੱਲ ਰੱਖੀ ਸੀ ਕਿ ਪੰਜਾਬ ਦੇ ਕਿਸਾਨ ਨੂੰ ਮੱਕੀ ਦੀ ਕਾਸ਼ਤ ਵਾਸਤੇ, ਮੱਕੀ ਦੀ ਪੈਦਾਵਾਰ ਵਾਸਤੇ ਸਹੂਲਤਾਂ ਦਿੱਤੀਆਂ ਜਾਣ ਔਰ ਕਿਉਂਕਿ ਉਸ ਨਾਲ ਸਾਡੀ ਪਾਣੀ ਦੀ ਖਪਤ ਵੀ ਘੱਟਦੀ ਹੈ । ਜਿੱਥੇ ਅਸੀਂ ਫਸਲ ਵਿਭਿੰਨਤਾ ਵਾਲੇ ਪਾਸੇ ਜਾ ਰਹੇ ਹਾਂ, ਉੱਥੇ ਉਨ੍ਹਾਂ ਨੇ ਗੱਲ ਰੱਖੀ ਸੀ ਕਿ.....

**ਸ਼੍ਰੀ ਸਭਾਪਤੀ:** ਧੰਨਵਾਦ ਜੀ। ਹੁਣ ਕਨਕਲੂਡ ਕਰੋ।

**ਸ਼੍ਰੀ ਦੀਪ ਮਲਹੋਤਰਾ:** ਮੱਕੀ ਤੋਂ ਜਦੋਂ ਡਾਇਰੈਕਟ ਇਥਨੋਲ ਬਣ ਕੇ ਜਾਵੇਗਾ, ਇਸ ਨਾਲ ਕਿਸਾਨ ਨੂੰ ਵਾਧਾ ਵੀ ਮਿਲੇਗਾ ਤੇ ਜਦੋਂ ਸਾਡੇ ਕਿਸਾਨਾਂ ਨੂੰ ਫਾਇਦਾ ਮਿਲੇਗਾ ਤਾਂ ਪੰਜਾਬ ਦੇ ਸੂਬੇ ਦੀ ਕਿੰਨੀ ਤਰੱਕੀ ਹੋਣੀ ਹੈ। ਅਸੀਂ ਪੰਜਾਬ ਵਿੱਚ ਇਥਨੋਲ ਬਾਹਰੋਂ ਲੈ ਕੇ ਆਉਂਦੇ ਹਾਂ ਤੇ ਪੰਜਾਬ ਸਟੇਟ ਵਿੱਚ ਜਿੰਨਾ ਇਥਨੋਲ ਸਾਨੂੰ ਚਾਹੀਦਾ ਹੈ, ਉਹ ਸ਼ੂਗਰਕੇਨ ਦੀ ਕਰਾਪ ਤੋਂ ਘੱਟ ਬਣਦੀ ਹੈ। ਸੀ.ਐਮ. ਸਾਹਿਬ ਇਸ ਲਈ ਵਧਾਈ ਦੇ ਪਾਤਰ ਹਨ, ਡਿਪਟੀ ਸੀ.ਐਮ.

ਸਾਹਿਬ ਨੇ ਇਸ ਦੇ ਉਤੇ ਟੈਕਸ ਵੀ ਖਤਮ ਕੀਤਾ ਹੈ, ਜਿੱਥੋਂ ਤੱਕ ਠੀਕ ਲੱਗਦਾ ਸੀ।

**ਸ਼੍ਰੀ ਸਭਾਪਤੀ:** ਧੰਨਵਾਦ ਜੀ।

**ਸ਼੍ਰੀ ਦੀਪ ਮਲਹੋਤਰਾ:** ਸਰ, ਮੈਂ ਇੱਕ ਬੇਨਤੀ ਕਰਦਾ ਹਾਂ ਕਿ ਬਾਬਾ ਫਰੀਦ ਜੀ ਦੀ ਨਗਰੀ ਮੇਰੀ ਕੰਸਟੀਚੂਐਂਸੀ ਹੈ। ਮੈਂ ਸੀ.ਐਮ. ਸਾਹਿਬ, ਡਿਪਟੀ ਸੀ.ਐਮ. ਸਾਹਿਬ ਅਤੇ ਫਾਈਨਾਂਸ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਕਿਉਂਕਿ ਇਹ ਇੱਕ ਪਵਿੱਤਰ ਸ਼ਹਿਰ ਹੈ, ਜਿਸ ਤਰੀਕੇ ਨਾਲ ਦੂਜੇ ਸ਼ਹਿਰਾਂ ਵੱਲ ਤੁਸੀਂ ਧਿਆਨ ਦਿੱਤਾ ਹੈ, ਚਾਹੇ ਸ੍ਰੀ ਅਨੰਦਪੁਰ ਸਾਹਿਬ ਹੈ, ਚਾਹੇ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਹੈ, ਚਾਹੇ ਹੋਰ ਕੋਈ ਪਵਿੱਤਰ ਸ਼ਹਿਰ ਹੈ, ਉਸੇ ਤਰ੍ਹਾਂ ਫਰੀਦਕੋਟ ਦੀ ਡਿਵੈਲਪਮੈਂਟ ਵਾਸਤੇ ਵੀ ਕੋਈ ਬਜਟ ਵਿੱਚ ਇਹੋ ਜਿਹੀ ਜ਼ਰੂਰ ਪ੍ਰੋਵੀਜ਼ਨ ਰੱਖੀ ਜਾਵੇ। ਬਜਟ ਵਿੱਚ ਕੋਈ ਇਹੋ ਜਿਹਾ ਪ੍ਰਾਵਧਾਨ ਕੀਤਾ ਜਾਣਾ ਚਾਹੀਦਾ ਹੈ ਤਾਂ ਜੋ ਉਸ ਸ਼ਹਿਰ ਦਾ ਸੁੰਦਰੀਕਰਨ ਹੋ ਸਕੇ। ਮੈਂ ਇਕ ਗੱਲ ਹੋਰ ਕਹਿਣਾ ਚਾਹੁੰਦਾ ਹਾਂ....

**ਸ਼੍ਰੀ ਸਭਾਪਤੀ:** ਤੁਹਾਡਾ ਧੰਨਵਾਦ। ਤੁਹਾਡਾ ਸਮਾਂ ਹੋ ਗਿਆ ਹੈ ਜੀ।

**ਸ਼੍ਰੀ ਦੀਪ ਮਲਹੋਤਰਾ:** ਸੀ.ਐਮ. ਸਾਹਿਬ ਨੇ ਇਕ ਫੰਕਸ਼ਨ ਵਿੱਚ ਇਹ ਗੱਲ ਕਹੀ ਸੀ ਕਿ ਜੇਕਰ ਕੋਈ ਐਨ.ਆਰ.ਆਈ. ਭਰਾ ਆਪਣੀ ਆਮਦਨ ਵਿੱਚੋਂ 10% ਤੋਂ 25% ਤੱਕ ਡਿਵੈਲਪਮੈਂਟ ਵਾਸਤੇ ਹਿੱਸਾ ਪਾਵੇ ਤਾਂ ਉਹ ਆਪਣੇ ਪਿੰਡ ਦੀ ਡਿਵੈਲਪਮੈਂਟ ਕਰ ਸਕਦਾ ਹੈ। ਮੈਂ ਅੱਜ ਸਦਨ ਵਿਚ ਕਹਿਣ ਨੂੰ ਤਿਆਰ ਹਾਂ ਕਿ ਜੇਕਰ ਸਰਕਾਰ 100 ਕਰੋੜ ਰੁਪਏ ਵੀ ਦੇਵੇ ਤਾਂ ਮੈਂ ਆਪਣੇ ਹਿੱਸੇ ਦਾ 10% ਹਿੱਸਾ ਦੇਣ ਨੂੰ ਤਿਆਰ ਹਾਂ। ਮੇਰੇ ਫਰੀਦਕੋਟ ਸ਼ਹਿਰ ਦਾ ਸੁੰਦਰੀਕਰਨ ਕੀਤਾ ਜਾਵੇ। ਉਸ ਵਾਸਤੇ ਵੱਧ ਤੋਂ ਵੱਧ ਯੋਗਦਾਨ ਪਾਇਆ ਜਾਵੇ...

**ਸ਼੍ਰੀ ਸਭਾਪਤੀ:** ਧੰਨਵਾਦ। ਹੁਣ ਸਮਾਪਤ ਕਰੋ ਜੀ।

**ਸ਼੍ਰੀ ਦੀਪ ਮਲਹੋਤਰਾ:** ਇਸ ਦੇ ਨਾਲ ਹੀ ਮੈਂ ਐਫ.ਐਮ. ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਜਿਨ੍ਹਾਂ ਨੇ ਬਜਟ ਵਿੱਚ ਹਰ ਵਰਗ ਦਾ ਖਿਆਲ ਰੱਖਿਆ ਹੈ। ਸਿਰਫ ਮੇਰੀ ਇਕ ਬੇਨਤੀ ਹੈ, ਸੀ.ਐਮ. ਸਾਹਿਬ ਹਰ ਪੱਖ ਨੂੰ ਹਮੇਸ਼ਾ, ਚਾਹੇ ਉਹ ਪੈਨਸ਼ਨ ਬਾਰੇ ਹੋਵੇ, ਚਾਹੇ ਅਨਾਜ ਦੀ ਗੱਲ ਹੋਵੇ, ....

**ਸ਼੍ਰੀ ਸਭਾਪਤੀ:** ਚਲੋ, ਹੋ ਗਿਆ ਹੈ ਜੀ। ਸ਼੍ਰੀਮਤੀ ਕਰਨ ਕੌਰ ਬਰਾੜ ਜੀ।

**ਸ਼੍ਰੀ ਦੀਪ ਮਲਹੋਤਰਾ:** ਸਰ, ਇਕ ਸਕਿੰਟ ਪਹਿਲਾਂ ਮੇਰੀ ਗੱਲ ਸੁਣ ਲਵੋ। ਇਕ ਮੈਂ ਵਿਮੈਨ ਰਿਜ਼ਰਵੇਸ਼ਨ ਦੀ ਗੱਲ ਕਰਦਾ ਹਾਂ। ਡਿਪਟੀ ਸੀ.ਐਮ. ਸਾਹਿਬ ਬੈਠੇ ਹਨ, ਵਿਮੈਨ ਰਿਜ਼ਰਵੇਸ਼ਨ ਇਸ ਵਾਰ ਜ਼ਰੂਰ ਲਾਗੂ ਕਰ ਦੇਣੀ ਚਾਹੀਦੀ ਹੈ। ਇਸੇ ਇਲੈਕਸ਼ਨ ਈਅਰ ਵਿੱਚ ਹੀ ਕਰ ਦੇਣੀ ਚਾਹੀਦੀ ਹੈ। ਧੰਨਵਾਦ।

**ਸ਼੍ਰੀ ਸਭਾਪਤੀ:** ਮੈਡਮ ਬਰਾੜ ਜੀ, ਤੁਹਾਡੇ ਕੋਲ ਪੰਜ ਮਿੰਟ ਦਾ ਸਮਾਂ ਹੈ ਜੀ।

**ਸ਼੍ਰੀਮਤੀ ਕਰਨ ਕੌਰ ਬਰਾੜ (ਸ੍ਰੀ ਮੁਕਤਸਰ ਸਾਹਿਬ):** ਚੇਅਰਮੈਨ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਸਮਾਂ ਦਿੱਤਾ ਹੈ। ਪੰਜਾਬ ਇਕ ਐਗਰੀਕਲਚਰਲ ਸੂਬਾ ਹੈ। ਅੱਜ ਜਿਹੜੀਆਂ ਕਰਾਈਸਜ਼ ਸਾਡੀ ਐਗਰੀਕਲਚਰ ਨੂੰ ਆ ਰਹੀਆਂ ਹਨ, ਮੇਰਾ ਖਿਆਲ ਹੈ ਕਿ ਇਨਾ ਮੰਦਾ ਹਾਲ ਪਹਿਲਾਂ ਕਦੇ ਵੀ ਨਹੀਂ ਹੋਇਆ। ਸਾਰੇ ਪਾਸੇ ਸਾਡੇ ਕਿਸਾਨ ਖੁਦਕਸ਼ੀਆਂ ਕਰ ਰਹੇ ਹਨ। ਇਸ ਬਾਰੇ ਸਾਨੂੰ ਬਹੁਤ ਗੰਭੀਰਤਾ ਨਾਲ ਸੋਚਣਾ ਚਾਹੀਦਾ ਹੈ। ਜਿਹੜੀ ਇਕ ਵੱਡੀ ਪ੍ਰਾਬਲਮ ਆ ਰਹੀ ਹੈ, ਉਹ ਇਹ ਹੈ ਕਿ ਜਦੋਂ ਠੇਕਾ ਦਿੱਤਾ ਜਾਂਦਾ ਹੈ ਤਾਂ ਉਸ ਦੀ ਕੋਈ ਲਿਖਤ ਨਹੀਂ ਹੁੰਦੀ। ਜਿਹੜਾ ਕਿਸਾਨ ਠੇਕਾ ਲੈਂਦਾ ਹੈ, ਉਹ ਬੁਰੇ ਹਾਲਾਤ ਵਿਚ ਹੋ ਜਾਂਦਾ ਹੈ। ਜਮ੍ਹਾਂਬੰਦੀਆਂ ਅਤੇ ਗਿਰਦਾਵਰੀਆਂ ਸਾਰੀਆਂ ਮਾਲਕ ਦੇ ਨਾਮ ਤੇ ਹੁੰਦੀਆਂ ਹਨ। ਜੇਕਰ ਕੋਈ ਕਰਾਪ ਡੈਮੇਜ ਹੋਵੇ ਤਾਂ ਮਾਲਕ ਸਾਰਾ ਮੁਆਵਜ਼ਾ ਲੈ ਜਾਂਦਾ ਹੈ ਅਤੇ ਠੇਕੇ ਵਾਲੇ ਕਿਸਾਨ ਨੂੰ ਕੋਈ ਵੀ ਮੁਆਵਜ਼ਾ ਨਹੀਂ ਮਿਲਦਾ ਸਗੋਂ ਉਤੋਂ ਉਸ ਨੂੰ ਠੇਕਾ ਵੀ ਦੇਣਾ ਪੈਂਦਾ ਹੈ। ਇਸ ਉਤੇ ਜ਼ਰੂਰ ਕੋਈ ਨਾ ਕੋਈ ਗੌਰ ਕੀਤਾ ਜਾਵੇ। ਆਪਣੇ ਸੂਬੇ ਵਿੱਚ ਵ੍ਹੀਟ ਅਤੇ ਰਾਈਸ ਸਭ ਤੋਂ ਵੱਧ ਪੈਦਾ ਕੀਤਾ ਜਾਂਦਾ ਹੈ। ਸਾਡੀ ਵ੍ਹੀਟ ਸਾਰੇ ਸੰਸਾਰ ਵਿੱਚੋਂ 7ਵੇਂ ਨੰਬਰ ਤੇ ਹੈ ਅਤੇ ਰਾਈਸ ਸੰਸਾਰ ਵਿੱਚੋਂ ਸੈਕਿੰਡ ਨੰਬਰ ਤੇ ਹੈ। ਭਾਵੇਂ ਕਿ ਇਹ ਦੋਵੇਂ ਚੀਜ਼ਾਂ ਹੀ ਇਰੀਗੇਸ਼ਨ ਵਾਸਤੇ ਚੰਗੀਆਂ ਨਹੀਂ ਹਨ, ਕਿਉਂਜੋ ਇਨ੍ਹਾਂ ਉਤੇ ਬਹੁਤ ਪਾਣੀ ਲੱਗਦਾ ਹੈ। ਜੇਕਰ ਅਸੀਂ ਡਾਈਵਰਸੀਫਿਕੇਸ਼ਨ ਦੀ ਗੱਲ ਕਰੀਏ, ਪਹਿਲਾਂ ਮੈਂ ਮੱਕੀ ਦੀ ਗੱਲ ਕਰਨਾ ਚਾਹੁੰਦੀ ਹਾਂ । ਜੇਕਰ ਅਸੀਂ ਮੱਕੀ ਬੀਜਦੇ ਹਾਂ ਤਾਂ ਸਾਡੀ ਮੱਕੀ ਦੀ ਕੋਈ ਐਮ.ਐਸ.ਪੀ. ਨਹੀਂ ਹੈ। ਇਹੋ ਗੱਲ ਮੈਂ

ਫਰੂਟ ਅਤੇ ਵੈਜੀਟੇਬਲਜ਼ ਬਾਰੇ ਕਹਿਣਾ ਚਾਹੁੰਦੀ ਹਾਂ। ਜਦੋਂ ਵੀ ਅਸੀਂ ਕਿਸੇ ਚੀਜ਼ ਦਾ ਉਤਪਾਦਨ ਕਰਦੇ ਹਾਂ, ਜਿੰਨੀ ਦੇਰ ਤੱਕ ਉਸ ਦੀ ਮੀਨੀਮਮ ਸਪੋਰਟ ਪ੍ਰਾਈਸ ਨਹੀਂ ਹੋਵੇਗੀ ਤਾਂ ਫਿਰ ਉਹ ਰੁਲਦੀ ਹੈ। ਆਲੂਆਂ ਬਾਰੇ ਹੀ ਵੇਖ ਲਵੋ, ਉਹੀ ਹਾਲ ਉਥੇ ਹੈ। ਕੋਲਡ ਚੇਨ ਸਾਡੇ ਫਰੂਟ ਤੇ ਵੈਜੀਟੇਬਲ ਵਾਸਤੇ ਜ਼ਰੂਰੀ ਚਾਹੀਦੀ ਹੈ ਅਤੇ ਕੋਲਡ ਸਟੋਰ ਸਾਡੇ ਆਲੂਆਂ ਵਾਸਤੇ ਵੀ ਚਾਹੀਦੇ ਹਨ। ਇਸ ਤਰ੍ਹਾਂ ਕਰਨ ਨਾਲ ਸਾਡੇ ਕਿਸਾਨਾਂ ਦੀ ਹਾਲਤ ਠੀਕ ਹੋਵੇਗੀ।

ਜੇਕਰ ਡੇਅਰੀ ਡਿਵੈਲਪਮੈਂਟ ਦੀ ਗੱਲ ਕਰੀਏ। ਇਕ ਵੈਟਰਨਰੀ ਕਾਲਜ, ਰਾਮਪੁਰਾ ਫੂਲ (ਬਠਿੰਡਾ) ਵਿਚ ਖੋਲ੍ਹਿਆ ਜਾ ਰਿਹਾ ਹੈ। ਮੈਂ ਗੁਜ਼ਾਰਿਸ਼ ਜ਼ਰੂਰ ਕਰਾਂਗੀ ਕਿ ਇਥੇ ਚੰਗੀ ਤਰ੍ਹਾਂ ਪੜ੍ਹਾਈ ਕਰਵਾਈ ਜਾਇਆ ਕਰੇ। ਮੈਂ ਆਪ ਆਪਣੀ ਕਮਾਈ ਪਸ਼ੂ ਪਾਲਣ ਵਿੱਚੋਂ ਕਰਦੀ ਹਾਂ। ਮੈਂ ਪੂਰੇ ਦਾਅਵੇ ਨਾਲ ਇਹ ਗੱਲ ਕਹਿ ਸਕਦੀ ਹਾਂ ਕਿ ਪੰਜਾਬ ਦੇ ਜਿਹੜੇ ਵੈਟਰਨਰੀ ਡਾਕਟਰ ਹਨ, they are not up to the mark. ਤਾਮਿਲਨਾਡੂ ਤੋਂ ਹੀ ਵਧੀਆ ਡਾਕਟਰ ਆਉਂਦੇ ਹਨ। ਇਸ ਬਾਰੇ ਵੀ ਸਰਕਾਰ ਨੂੰ ਜ਼ਰੂਰ ਗੌਰ ਕਰਨਾ ਚਾਹੀਦਾ ਹੈ।

ਬਜਟ ਦੇ ਪੈਰ੍ਹਾ ਨੰ: 65 ਵਿੱਚ ਸੀਮਨ ਐਕਸਪੋਰਟ ਦੀ ਗੱਲ ਕੀਤੀ ਗਈ ਹੈ। ਜੇਕਰ ਅਸੀਂ ਕੈਟਲ ਬਰੀਡਿੰਗ ਦੀ ਗੱਲ ਕਰੀਏ। ਸਾਨੂੰ ਐਵਰੇਜ ਲੈਕਟੇਸ਼ਨ ਆਫ ਕਾਓ (lactation of cow) ਵੱਲ ਜ਼ਰੂਰ ਵੇਖਣਾ ਚਾਹੀਦਾ ਹੈ। ਯੂ.ਐਸ.ਏ. ਵਿੱਚ ਇਹ 9000 ਲੀਟਰ ਹੈ, ਕੈਨੇਡਾ ਵਿਚ 10,000 ਲੀਟਰ ਹੈ, ਨਿਊਜ਼ੀਲੈਂਡ ਵਿਚ 7,000 ਤੋਂ 8,000 ਹੈ, ਆਸਟਰੇਲੀਆ ਵਿੱਚ ਸਾਢੇ ਛੇ ਹਜ਼ਾਰ ਹੈ। ਸਭ ਤੋਂ ਵੱਧ ਐਵਰੇਜ ਲੈਕਟੇਸ਼ਨ ਇਜ਼ਰਾਈਲ ਵਿੱਚ ਹੈ। ਉਥੇ 12,000 ਲੀਟਰ ਦੀ ਹੈ। ਕਿਉਂ ਨਹੀਂ ਅਸੀਂ ਉਥੋਂ ਸੀਮਨ ਐਕਸਪੋਰਟ ਕਰਵਾਉਂਦੇ? ਸਾਡਾ ਵਾਤਾਵਰਨ ਵੀ ਉਸ ਦੇਸ਼ ਨਾਲ ਮੈਚ ਕਰਦਾ ਹੈ ਅਤੇ ਸਾਰਾ ਕੁਝ ਨਾਲ ਮਿਲਦਾ ਹੈ।

ਪੈਰ੍ਹਾ ਨੰ: 67 ਵਿੱਚ ਫਿਸ਼ ਫਾਰਮਿੰਗ ਦੀ ਗੱਲ ਕੀਤੀ ਗਈ ਹੈ। ਇਸ ਵਿੱਚ ਕੋਲੈਬਰੇਸ਼ਨ ਚੀਨ ਨਾਲ ਕੀਤਾ ਗਿਆ ਹੈ। ਮੈਂ ਜ਼ਰੂਰ ਕਹਿਣਾ ਚਾਹਾਂਗੀ ਕਿ ਜੇਕਰ ਇਸ ਵਿੱਚ ਵਿਕਰੀ ਸ਼ੁਰੂ ਕੀਤੀ ਜਾਣੀ ਹੈ, ਉਹ ਫਿਸ਼ ਚੁੱਕਣ ਦੀ ਤੁਰੰਤ ਸ਼ੁਰੂ ਕੀਤੀ ਜਾਣੀ ਚਾਹੀਦੀ ਹੈ। ਦੇਰੀ ਹੋਣ ਨਾਲ ਫਾਰਮਰ ਦਾ ਸਾਰਾ ਕੁਝ ਰੁਲ ਜਾਂਦਾ ਹੈ।

ਜੇਕਰ ਇਰੀਗੇਸ਼ਨ ਦੀ ਗੱਲ ਕਰੀਏ ਤਾਂ ਕਦੀ ਪੰਜਾਬ ਪੰਜ ਆਬਾਂ ਦਾ

[ ਸ਼੍ਰੀਮਤੀ ਕਰਨ ਕੌਰ ਬਰਾੜ ]

ਮੁਲਕ ਕਿਹਾ ਜਾਂਦਾ ਸੀ। ਇਥੇ ਹੁਣ ਸਾਡੇ ਕੋਲ ਪਾਣੀ ਬਿਲਕੁਲ ਹੀ ਨਹੀਂ ਹੈ। ਫਲੱਡ ਇਰੀਗੇਸ਼ਨ ਕਰਕੇ ਸਾਡੇ ਸੇਮ ਵਾਲੇ ਹਲਕਿਆਂ ਵਿੱਚ ਬਹੁਤ ਬੁਰਾ ਹਾਲ ਹੋਇਆ ਹੈ। ਇਥੇ ਵਾਰ-ਫੁਟਿੰਗ ਲੈਵਲ ਤੇ ਕੁਝ ਕਰਨਾ ਚਾਹੀਦਾ ਹੈ।

ਪੈਰ੍ਹਾ ਨੰ: 71 ਵਿੱਚ ਮਾਈਕਰੋ ਇਰੀਗੇਸ਼ਨ ਵਿੱਚ ਕੇਵਲ 16 ਕਰੋੜ ਰੁਪਿਆ ਹੀ ਦਿੱਤਾ ਗਿਆ ਹੈ। ਡਰਿੱਪ ਇਰੀਗੇਸ਼ਨ ਅਤੇ ਸਪਰਿੰਕਲ ਇਰੀਗੇਸ਼ਨ ਲਈ ਜ਼ਿਆਦਾ ਪੈਸਾ ਦਿੱਤਾ ਜਾਣਾ ਚਾਹੀਦਾ ਹੈ। ਜੇ ਅਸੀਂ ਪੈਰ੍ਹਾ ਨੰ: 68 ਦੀ ਗੱਲ ਕਰੀਏ, ਸੇਮ ਇਫੈਕਟਿਡ ਇਲਾਕਿਆਂ ਬਾਰੇ ਗੱਲ ਕਰੀਏ, ਸਾਲ 2014 ਵਿੱਚ ਡਾਕਟਰ ਮਿਹਿਰ ਸ਼ਾਹ ਆਇਆ ਸੀ । ਸੈਂਟਰ ਗੌਰਮਿੰਟ ਦੁਆਰਾ 2246 ਕਰੋੜ ਰੁਪਿਆ ਲਾਈਨਿੰਗ ਆਫ ਰਾਜਸਥਾਨ ਨਹਿਰ ਐਂਡ ਸਰਹਿੰਦ ਫੀਡਰ ਵਾਸਤੇ ਸਪੈਸ਼ਲ ਪੈਕੇਜ ਤਹਿਤ ਸੈਂਕਸ਼ਨ ਹੋਇਆ ਸੀ ਪਰ ਹੁਣ ਤੱਕ ਇੱਥੇ ਇੱਕ ਇੰਚ ਕੰਮ ਵੀ ਨਹੀਂ ਹੋਇਆ । ਇਸ ਸਾਲ ਸ਼ੁਰੂ ਕਰਨ ਲੱਗੇ ਹਨ । ਮੈਨੂੰ ਉਮੀਦ ਹੈ ਕਿ ਇਹ ਜਲਦੀ ਹੋਵੇਗਾ ਕਿਉਂਕਿ ਸਾਡਾ ਇਲਾਕਾ ਬਿਲਕੁਲ ਹੀ ਮਾਰੂ ਹੋਈ ਜਾ ਰਿਹਾ ਹੈ ।

**ਸ਼੍ਰੀ ਸਭਾਪਤੀ :** ਕਨਕਲੂਡ ਕਰੋ ਜੀ ।

**ਸ਼੍ਰੀਮਤੀ ਕਰਨ ਕੌਰ ਬਰਾੜ :** ਮੇਰੇ ਪੰਜ ਮਿੰਟ ਹਨ ।

**ਸ਼੍ਰੀ ਸਭਾਪਤੀ :** ਹੋ ਗਏ ਹਨ ।

**ਸ਼੍ਰੀਮਤੀ ਕਰਨ ਕੌਰ ਬਰਾੜ :** ਮੇਰਾ ਸਮਾਂ ਕੱਟ ਲਿਆ ਹੈ । ਮੈਂ ਆਪਣੇ ਪੁਆਇੰਟ ਜਲਦੀ ਜਲਦੀ ਬੋਲ ਰਹੀ ਹਾਂ । ਮੈਂ ਸੇਮ ਬਾਰੇ ਹੋਰ ਗੱਲ ਵੀ ਕਰਨੀ ਹੈ । ਸਾਡੇ ਥਾਂਦੇਵਾਲ ਵਿੱਚ ਜਿਹੜੀ ਨਵੀਂ ਨਹਿਰ ਨਿਕਲਣੀ ਸੀ, ਉਸ ਬਾਰੇ ਦੱਸਣਾ ਚਾਹੁੰਦੀ ਹਾਂ । ਇਸ ਦਾ ਬਹੁਤ ਬੁਰਾ ਹਾਲ ਹੈ ਕਿਉਂਕਿ ਸਾਰਾ ਇਲਾਕਾ ਡੁੱਬਦਾ ਹੈ, ਇੱਕ ਗੈਰ-ਕਨੂੰਨੀ ਥਾਂ ਨਾਲ ਸਟੇਅ ਆਰਡਰ ਲਿਆ ਹੈ ।

ਚੇਅਰਮੈਨ ਸਾਹਿਬ, ਸਿਹਤ ਬਾਰੇ ਜੇ ਗੱਲ ਕਰੀਏ ਤਾਂ ਮੈਂ ਕੈਂਸਰ ਦੀ ਬਿਮਾਰੀ ਬਾਰੇ ਜ਼ਰੂਰ ਗੱਲ ਕਰਾਂਗੀ । ਇਨ੍ਹਾਂ ਨੇ ਕਿਹਾ ਹੈ ਕਿ ਕੈਂਸਰ ਦੇ ਇਲਾਜ ਵਾਸਤੇ ਪੈਸੇ ਰੱਖੇ ਹਨ ਪਰ ਕੈਂਸਰ ਦੀ ਜਾਗਰੂਕਤਾ ਵਾਸਤੇ ਕੁਝ ਵੀ ਨਹੀਂ ਕੀਤਾ । ਇਸ ਬਾਰੇ ਜ਼ਰੂਰ ਕੁਝ ਨਾ ਕੁਝ ਸੋਚਣਾ ਚਾਹੀਦਾ ਹੈ ਕਿਉਂਕਿ ਜਿਹੜੀ ਇਹ ਬਿਮਾਰੀ ਹੈ, ਇਸ ਤੋਂ ਲੋਕੀਂ ਬੱਚ ਸਕਦੇ ਹਨ, ਜੇ ਇਹ ਪਹਿਲੀ ਸਟੇਜ ਤੇ ਫੜੀ ਜਾਵੇ ।

**ਸ਼੍ਰੀ ਸਭਾਪਤੀ :** ਧੰਨਵਾਦ ਜੀ ।

**ਸ਼੍ਰੀਮਤੀ ਕਰਨ ਕੌਰ ਬਰਾੜ :** ਚੇਅਰਮੈਨ ਸਾਹਿਬ, ਮੈਂ ਐਜੂਕੇਸ਼ਨ ਤੇ ਵੀ ਇੱਕ ਗੱਲ ਕਰਨੀ ਹੈ । ਫਿਰ ਮੈਂ ਆਪਣੀ ਸਪੀਚ ਬੰਦ ਕਰ ਦੇਣੀ ਹੈ । ਸਿੱਖਿਆ ਉੱਤੇ ਜੇ ਅਸੀਂ ਗੱਲ ਕਰੀਏ, ਸਾਡੇ ਬੱਚੇ ਪ੍ਰਾਈਵੇਟ ਸਕੂਲਾਂ ਵਿੱਚ ਜਾਂਦੇ ਹਨ। ਪੰਜਾਬ ਵਿੱਚ ਜਿਸ ਕੋਲ ਪੈਸੇ ਹੋਣ, ਕੋਈ ਵੀ ਆਪਣੇ ਬੱਚਿਆਂ ਨੂੰ ਸਿੱਖਿਆ ਲਈ ਗੌਰਮਿੰਟ ਸਕੂਲਾਂ ਵਿੱਚ ਨਹੀਂ ਭੇਜਦਾ ਕਿਉਂਕਿ ਉੱਥੇ ਟੀਚਰਜ਼ ਹੀ ਨਹੀਂ ਹੁੰਦੇ । ਪ੍ਰਾਈਵੇਟ ਸਕੂਲਾਂ ਵਿੱਚ ਹਮੇਸ਼ਾ ਟੀਚਰਜ਼ ਰੱਖੇ ਹੁੰਦੇ ਹਨ । ਜੇ ਅਸੀਂ ਹਾਇਰ ਐਜੂਕੇਸ਼ਨ ਦੀ ਗੱਲ ਕਰੀਏ, ਉਥੇ ਕੱਲ੍ਹ ਦੇ ਪੇਪਰ ਵਿੱਚ ਵੀ ਆਇਆ ਸੀ ਤੇ ਅੱਜ ਦੇ ਪੇਪਰ ਵਿੱਚ ਵੀ ਆਇਆ ਹੈ ਕਿ 53% ਆਸਾਮੀਆਂ ਟੈਕਨੀਕਲ ਯੂਨੀਵਰਸਿਟੀ ਵਿੱਚ ਖਾਲੀ ਪਈਆਂ ਹਨ । ਇਸ ਵਿਸ਼ੇ ਤੇ ਬਹੁਤ ਕੁਝ ਹੋਰ ਕਹਿਣ ਵਾਲਾ ਹੈ ।

ਮੈਂ ਆਪਣੀ ਗੱਲ ਸਮਾਪਤ ਕਰਨ ਤੋਂ ਪਹਿਲਾਂ ਇੱਕ ਗੱਲ ਜ਼ਰੂਰ ਕਹਾਂਗੀ ਕਿ ਇਸ ਸਰਕਾਰ ਨੂੰ ਸੁਨਹਿਰੀ ਮੌਕਾ ਮਿਲਿਆ ਹੈ ਕਿ ਫੂਡ ਪ੍ਰਾਸੈਸਿੰਗ ਮਨਿਸਟਰ ਹਰਸਿਮਰਤ ਕੌਰ ਬਾਦਲ ਹਨ । ਕਦੀ-ਕਦੀ ਤਾਰੇ ਇੱਕ ਲਾਈਨ ਵਿੱਚ ਹੁੰਦੇ ਹਨ। ਮੈਂ ਆਸ ਕਰਦੀ ਹਾਂ ਕਿ ਉਹ ਇਸ ਨੂੰ ਸੀਰੀਅਸਲੀ ਲੈਣ ਤੇ ਸਾਡਾ ਜਿਹੜਾ ਐਗਰੀਕਲਚਰਲ ਸੂਬਾ ਹੈ, ਇਸ ਵਿੱਚ ਫੂਡ ਪ੍ਰਾਸੈਸਿੰਗ ਜ਼ਿਆਦਾ ਕੀਤੀ ਜਾਵੇ। ਬਹੁਤ ਮਿਹਰਬਾਨੀ।

**ਸ਼੍ਰੀਮਤੀ ਚਰਨਜੀਤ ਕੌਰ ਬਾਜਵਾ (ਕਾਦੀਆਂ) :** ਚੇਅਰਮੈਨ ਸਾਹਿਬ, ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦੀ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ । ਅੱਜ ਮੈਂ ਇਸ ਪਾਵਨ ਸਦਨ ਵਿੱਚ ਰਿਕਾਰਡ ਤੇ ਲਿਆਉਣਾ ਚਾਹੁੰਦੀ ਹਾਂ ਕਿ ਖੇਤੀਬਾੜੀ ਪੰਜਾਬ ਦੀ ਜਾਨ ਅਤੇ ਰੀੜ ਦੀ ਹੱਡੀ ਹੈ। ਕਿਸਾਨਾਂ ਨੂੰ ਸਕਿੱਲ ਡਿਵੈਲਪਮੈਂਟ ਦੇਣੀ ਮੌਜੂਦਾ ਹਾਲਾਤਾਂ ਵਿੱਚ ਬਹੁਤ ਇੰਪਾਰਟੈਂਟ ਹੈ । ਪਰ ਮੈਂ ਹੈਰਾਨ ਹਾਂ ਕਿ ਕਿਸਾਨਾਂ ਦੀ ਸਕਿੱਲ ਡਿਵੈਲਪਮੈਂਟ ਵਾਸਤੇ ਪੂਰੇ ਸੂਬੇ ਵਿੱਚ ਦੋ ਹੀ ਕੇਂਦਰ ਖੋਲ੍ਹੇ ਹੋਏ ਹਨ । ਕੀ ਇਹ ਇਸ ਤਰ੍ਹਾਂ ਮਾਨਯੋਗ ਸੀ. ਐਮ. ਸਾਹਿਬ ਜਨਾਬ ਮੋਦੀ ਜੀ ਦੇ ਸਕਿੱਲ ਡਿਵੈਲਪਮੈਂਟ ਦੇ ਸੁਪਨੇ ਨੂੰ ਪੂਰਾ ਕਰ ਰਹੇ ਹਨ ? ਲੋਕੀਂ ਚਾਹੁੰਦੇ ਹਨ ਕਿ ਉਹ ਪਾਰਟੀ ਆਵੇ ਜਿਹੜੀ ਆਪਣੇ ਆਦਰਸ਼ਾਂ ਅਤੇ ਪੱਕੇ ਇਰਾਦਿਆਂ ਵਾਲੀ ਹੋਵੇ ਤੇ ਪੰਜਾਬ ਦੇ ਵਿਕਾਸ ਨੂੰ ਮੁੜ ਬਹਾਲ ਕਰ ਸਕੇ । ਖੇਤੀਬਾੜੀ ਵਿਭਾਗ ਕਿਸਾਨ ਵਾਸਤੇ

[ ਸ਼੍ਰੀਮਤੀ ਚਰਨਜੀਤ ਕੌਰ ਬਾਜਵਾ ]

ਮਾਡਰਨ ਫਾਰਮਿੰਗ ਤਕਨੀਕ ਵਿੱਚ ਸਿਖਲਾਈ ਕੈਂਪ ਲਗਾਉਂਦਾ ਹੈ ਪਰ ਇਨ੍ਹਾਂ ਕੈਂਪਾਂ ਦੀ ਕੋਈ ਡਿਟੇਲ ਨਹੀਂ ਦਿੱਤੀ ਗਈ । ਕੀ ਇਹ ਸਿਰਫ ਖਾਨਾਪੂਰਤੀ ਹੈ ? ਕੀ ਇਸ ਗੰਭੀਰ ਮਸਲੇ ਨਾਲ ਨਜਿੱਠਣ ਲਈ ਕੋਈ ਪਲਾਨ ਜਾਂ ਕੋਈ ਸਕੀਮ ਬਣਾਈ ਹੈ ਜਾਂ ਕੇਂਦਰ ਨੂੰ ਫੰਡਜ਼ ਰਿਲੀਜ਼ ਕਰਨ ਵਾਸਤੇ ਕਿਹਾ ਹੈ ?

ਡਿਪਟੀ ਸੀ. ਐਮ. ਸਾਹਿਬ ਤਾਂ ਕਹਿੰਦੇ ਸੀ ਕਿ ਮੈਂ ਪੰਜਾਬ ਨੂੰ ਕੈਲੇਫੋਰਨੀਆ ਬਣਾ ਦੇਵਾਂਗਾ । ਇਸ ਸੂਬੇ ਵਿੱਚ ਸਾਨੂੰ ਆਪਣੇ ਬੱਚਿਆਂ ਨੂੰ ਸਿੱਖਿਆ ਪ੍ਰਦਾਨ ਕਰਕੇ ਜ਼ਿੰਦਗੀ ਦੇ ਅਹਿਮ ਐਗਜ਼ਾਮੀਨੇਸ਼ਨ ਵਾਸਤੇ ਤਿਆਰ ਕਰਨ ਦੀ ਬਹੁਤ ਲੋੜ ਹੈ। ਮਗਰ ਇਸ ਖੇਤਰ ਵਿੱਚ ਵੀ ਸਰਕਾਰ ਪੂਰੀ ਤਰ੍ਹਾਂ ਵਿਫਲ ਰਹੀ ਹੈ । ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦੀ ਹਾਂ ਕਿ how many school going children are availing free and concessional bus pass facility? Why have no figures been shown in this Budget? Is this the measure of seriousness with which this Akali BJP Government provides facility to the school going children. ਇਹ ਸਰਕਾਰ ਨੌਂ ਸਾਲ ਤੋਂ ਬੇਬੁਨਿਆਦ ਕਿਸਾਨ ਵਿਰੋਧੀ, ਦਲਿਤ ਵਿਰੋਧੀ ਅਤੇ ਯੂਥ ਵਿਰੋਧੀ ਬਜਟ ਪੇਸ਼ ਕਰਦੀ ਕਿਉਂ ਆ ਰਹੀ ਹੈ? All the figures here are fudged and have no basis and reality. They are a figment of the vivid imagination of Chief Minister, Deputy Chief Minister and Finance Minister. ਆਖਰ ਵਿੱਚ ਮੈਂ ਕਹਿਣਾ ਚਾਹੁੰਦੀ ਹਾਂ ਕਿ ਮੇਰੀ ਸਾਰੇ ਵਿਧਾਇਕਾਂ ਨੂੰ ਦਿਲੀ ਅਪੀਲ ਹੈ ਕਿ ਉਨ੍ਹਾਂ ਨੂੰ ਪਾਰਟੀ ਲਾਈਨ ਤੋਂ ਉਪਰ ਉਠ ਕੇ ਇਸ ਬਜਟ ਖਿਲਾਫ ਵੋਟ ਪਾਉਣੀ ਚਾਹੀਦੀ ਹੈ ਕਿਉਂਕਿ ਇਸ ਬਜਟ ਵਿੱਚ ਸਾਨੂੰ ਕੁਝ ਵੀ ਨਹੀਂ ਲੱਭਿਆ । ਜੋ ਅਸੀਂ ਪਹਿਲਾਂ ਦੇਖਿਆ ਸੀ, ਉਸ ਤੋਂ ਵੀ ਮਾੜਾ ਬਜਟ ਹੈ। ਮੈਂ ਸਰਕਾਰ ਨੂੰ ਅਪੀਲ ਕਰਦੀ ਹਾਂ ਕਿ ਗਰੀਬਾਂ ਵਾਸਤੇ ਕੁਝ ਨਾ ਕੁਝ ਜ਼ਰੂਰ ਕੀਤਾ ਜਾਵੇ। ਧੰਨਵਾਦ।

**ਸ਼੍ਰੀ ਸਭਾਪਤੀ :** ਸ਼੍ਰੀ ਸੁੰਦਰ ਸ਼ਾਮ ਅਰੋੜਾ, 10 ਮਿੰਟ।

**ਸ਼੍ਰੀ ਸੁੰਦਰ ਸ਼ਾਮ ਅਰੋੜਾ (ਹੁਸ਼ਿਆਰਪੁਰ) :** ਚੇਅਰਮੈਨ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਟਾਈਮ ਦਿੱਤਾ। ਮੈਂ ਆਪਣੇ ਸੀ.ਐਲ.ਪੀ. ਲੀਡਰ ਸਾਹਿਬ ਦਾ ਵੀ ਧੰਨਵਾਦ ਕਰਦਾ ਹਾਂ। ਚੇਅਰਮੈਨ ਸਾਹਿਬ, ਮੈਂ ਪੈਰ੍ਹਾ ਨੰ: 34 ਬਾਰੇ ਹਾਊਸ ਨੂੰ ਇਹ ਦੱਸਣਾ ਚਾਹੁੰਦਾ

ਹਾਂ ਕਿ ਇਹ ਜਾਂਚਣ ਦੀ ਲੋੜ ਹੈ ਕਿ ਪੰਜਾਬ ਦੇ ਵਿੱਚ ਪ੍ਰਾਪਰਟੀ ਦਾ ਇੰਨਾ ਮੰਦਾ ਕਿਵੇਂ ਹੋਇਆ? ਇਹ ਜਾਨਣ ਦੀ ਲੋੜ ਹੈ। ਚੇਅਰਮੈਨ ਸਾਹਿਬ, ਮੈਂ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ 9 ਸਾਲਾਂ ਦੇ ਦੌਰਾਨ ਜਿਹੜੀਆਂ ਪ੍ਰਾਪਰਟੀ ਦੇ ਸਬੰਧ ਵਿੱਚ ਪਾਲਿਸੀਜ਼ ਬਣੀਆਂ ਹਨ, ਸਭ ਤੋਂ ਪਹਿਲਾਂ ਸ਼ਹਿਰਾਂ ਦੇ ਵਿੱਚ ਪਾਲਿਸੀ ਬਣਾ ਦਿੱਤੀ ਗਈ ਕਿ 100 ਏਕੜ ਵਿੱਚ ਕਲੋਨੀ ਬਣਨੀ ਚਾਹੀਦੀ ਹੈ। 50 ਏਕੜ ਦੀ ਕਲੋਨੀ ਬਣਨੀ ਚਾਹੀਦੀ ਹੈ। 30 ਏਕੜ ਦੀ ਕਲੋਨੀ ਬਣਨੀ ਚਾਹੀਦੀ ਹੈ। ਸਾਲ 2007 ਤੋਂ 2012 ਤੱਕ ਇਹ ਪਾਲਿਸੀ ਚਲਦੀ ਰਹੀ ਜਿਸ ਕਾਰਨ ਛੋਟੇ ਸ਼ਹਿਰਾਂ ਦੇ ਅੰਦਰ ਪ੍ਰਾਪਰਟੀ ਦਾ ਕੰਮ ਬਿਲਕੁਲ ਬੰਦ ਹੋ ਗਿਆ। ਪੰਜਾਬ ਤੋਂ ਬਾਹਰਲੇ ਵੱਡੇ ਵੱਡੇ ਬਿਲਡਰ ਸਾਡੇ ਪੰਜਾਬ ਵਿੱਚ ਆ ਗਏ। ਤੁਸੀਂ ਦੇਖਿਆ ਹੋਣਾ ਹੈ, ਬਨੂੜ ਰੋਡ ਅਤੇ ਜ਼ੀਰਕਪੁਰ ਰੋਡ ਤੇ ਬੜੀਆਂ ਵੱਡੀਆਂ ਕਲੋਨੀਆਂ ਬਣੀਆਂ। ਬੜੇ ਬੜੇ ਫਲੈਟ ਬਣ ਗਏ। ਅੱਜ ਵੀ ਹਜ਼ਾਰਾਂ ਦੀ ਤਾਦਾਦ ਦੇ ਵਿੱਚ ਬਣੇ ਉਹ ਫਲੈਟ ਖਾਲੀ ਪਏ ਹਨ। ਜਿੱਥੇ ਜਿੱਥੇ ਲੋਕਾਂ ਨੇ ਇਨਵੈਸਟਮੈਂਟ ਕੀਤੀ, ਉਨ੍ਹਾਂ ਦੇ ਪੈਸੇ ਫਸ ਗਏ। ਉਹ ਅੱਗੇ ਵਿਕੇ ਹੀ ਨਹੀਂ। ਇਸ ਦਾ ਇੱਕ ਮੇਨ ਕਾਰਨ ਸਕੀਮ ਨੂੰ ਪਾਸ ਕਰਵਾਉਣਾ ਸੀ ਕਿ 100 ਏਕੜ ਦੀ ਸਕੀਮ ਬਣਾਓ, 50 ਏਕੜ ਦੀ ਬਣਾਓ, ਉਸ ਨਾਲ ਅਨ-ਆਥੋਰਾਈਜ਼ ਕੰਮ ਵੀ ਵਧਿਆ। ਜਿਹੜੇ ਛੋਟੇ ਸ਼ਹਿਰਾਂ ਦੇ ਅੰਦਰ ਇੱਕਠੀ 50 ਏਕੜ ਜਾਂ 25 ਏਕੜ ਜ਼ਮੀਨ ਖਾਲੀ ਹੀ ਨਹੀਂ ਸੀ, ਉਹ ਆਥੋਰਾਈਜ਼ਡ ਕਲੋਨੀ ਕਿੱਥੋਂ ਬਣਾ ਸਕਦੇ ਸੀ? ਉਸ ਨਾਲ ਅਨ-ਆਥੋਰਾਈਜੇਸ਼ਨ ਵੀ ਵਧੀ ਔਰ ਲੋਕਾਂ ਦੇ ਸਾਧਨ ਵੀ ਘਟੇ। ਪ੍ਰਾਪਰਟੀ ਦੇ ਨਾਲ ਇਕੱਲੇ ਪ੍ਰਾਪਰਟੀ ਵਾਲੇ ਹੀ ਨਹੀਂ, ਪ੍ਰਾਪਰਟੀ ਦੇ ਨਾਲ ਹੋਰ 20 ਤਰ੍ਹਾਂ ਦੇ ਲੋਕ ਜੁੜੇ ਹੋਏ ਹੁੰਦੇ ਹਨ, ਜਿਹੜੇ ਇਸ ਨਾਲ ਸਬੰਧਤ ਕੰਮ ਕਰਦੇ ਹਨ। ਉਨ੍ਹਾਂ ਸਾਰਿਆਂ ਨੂੰ ਮੰਦੀ ਦਾ ਸਾਹਮਣਾ ਕਰਨਾ ਪਿਆ। ਸਾਲ 2012 ਤੋਂ ਬਾਅਦ ਫਿਰ ਪਾਲਿਸੀ ਚੇਂਜ ਕੀਤੀ ਕਿਉਂਕਿ ਇਹ ਪਾਲਿਸੀ ਚੱਲੀ ਨਹੀਂ ਸੀ। ਫਿਰ ਇਸ ਸਕੀਮ ਵਾਸਤੇ ਏਕੜ ਘਟਾ ਦਿੱਤੇ ਗਏ। 100 ਏਕੜ ਨੂੰ ਘਟਾ ਕੇ 50 ਏਕੜ ਕਰ ਦਿੱਤਾ ਗਿਆ। 50 ਏਕੜ ਨੂੰ 25 ਕਰ ਦਿੱਤਾ ਗਿਆ ਅਤੇ 25 ਏਕੜ ਨੂੰ 12 ਕਰ ਦਿੱਤਾ ਗਿਆ ਲੇਕਿਨ ਉਸ ਸਕੀਮ ਦੇ ਅੰਦਰ ਰੇਟ ਇੰਨੇ ਵਧਾ ਦਿੱਤੇ ਗਏ ਕਿ ਈ.ਡੀ.ਸੀ. ਰੇਟ ਅਤੇ ਸੀ.ਐਲ.ਯੂ. ਰੇਟ ਇੰਨੇ ਜ਼ਿਆਦਾ ਵਧਾ ਦਿੱਤੇ ਗਏ ਕਿ ਲੋਕਾਂ ਨੂੰ ਪਾਲਿਸੀ ਦੀ ਸਮਝ ਨਹੀਂ ਸੀ ਆਉਂਦੀ ਕਿ ਪਾਲਿਸੀ ਬਣ ਕੀ ਗਈ ਹੈ? ਦੋ ਸਾਲ ਅਫਸਰਾਂ

[ ਸ਼੍ਰੀ ਸੁੰਦਰ ਸ਼ਾਮ ਅਰੋੜਾ ]

ਨੂੰ ਹੀ ਇਹ ਪਤਾ ਨਹੀਂ ਲੱਗਿਆ ਕਿ ਪਾਲਿਸੀ ਪਾਸ ਕਿਸ ਨੇ ਕਰਨੀ ਹੈ? ਦੋ-ਤਿੰਨ ਸਾਲ ਇਸ ਤਰ੍ਹਾਂ ਚਲਦਾ ਰਿਹਾ। ਹੁਣ ਜਿਹੜੀਆਂ ਪੈਰ੍ਹਾ ਨੰ: 34 ਦੇ ਵਿੱਚ ਰਿਆਇਤਾਂ ਦਿੱਤੀਆਂ ਗਈਆਂ ਹਨ, ਮੈਂ ਮਾਨਯੋਗ ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਸਰਕਾਰ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿੰਨੀਆਂ ਵੀ ਵਿੱਤ ਮੰਤਰੀ ਸਾਹਿਬ ਨੇ 50 ਪ੍ਰਤੀਸ਼ਤ ਰਿਆਇਤਾਂ ਦੇਣ ਦੀ ਗੱਲ ਕੀਤੀ ਹੈ, ਅੱਜ ਤੋਂ ਪਹਿਲਾਂ ਅਗਰ ਸਾਲ 2006 ਦਾ ਸਮਾਂ ਦੇਖਿਆ ਜਾਵੇ ਤਾਂ ਇੱਕ ਏਕੜ ਦਾ ਤਿੰਨ ਲੱਖ ਰੁਪਿਆ ਰੇਟ ਸੀ। ਸਾਰੀਆਂ ਕੰਡੀਸ਼ਨਾਂ ਪਾ ਕੇ, ਸੀ.ਐਲ.ਯੂ. ਅਤੇ ਈ.ਡੀ.ਸੀ. ਆਦਿ ਪਾ ਕੇ 10 ਏਕੜ ਦੀ ਕਲੋਨੀ ਟਾਊਨ ਪਲਾਨਰ ਕੋਲੋਂ ਪਾਸ ਹੋ ਜਾਂਦੀ ਸੀ ਅਤੇ 10 ਲੱਖ ਰੁਪਏ ਦਾ ਰੇਟ ਹੁੰਦਾ ਸੀ। ਅਗਰ ਅਸੀਂ ਅੱਜ ਦੇ ਰੇਟਾਂ ਨੂੰ ਦੇਖ ਲਈਏ, ਇਨ੍ਹਾਂ ਦੇ 50 ਪ੍ਰਤੀਸ਼ਤ ਰਿਆਇਤੀ ਰੇਟਾਂ ਨੂੰ ਵੀ ਦੇਖ ਲਈਏ, ਤਦ ਵੀ ਏਕੜ ਦਾ 25 ਤੋਂ 30 ਲੱਖ ਰੁਪਿਆ ਰੇਟ ਬਣਦਾ ਹੈ। ਜਿੰਨੀ ਦੇਰ ਇਹ ਪਾਲਿਸੀ ਸਰਲ ਨਹੀਂ ਹੁੰਦੀ, ਆਮ ਵਿਅਕਤੀ ਨੂੰ ਪ੍ਰਾਪਰਟੀ ਬਾਰੇ ਸਮਝ ਨਹੀਂ ਆਉਂਦੀ, ਉਨੀ ਦੇਰ ਪੰਜਾਬ ਦੇ ਵਿੱਚ ਪ੍ਰਾਪਰਟੀ ਦਾ ਰੇਟ ਨਹੀਂ ਉਠ ਸਕਦਾ। ਇਹ ਪਾਲਿਸੀ ਸਾਨੂੰ ਨਰਮ ਕਰਨੀ ਪਵੇਗੀ। ਪਿੱਛੇ ਜਿਹੇ ਅਨ-ਆਥੋਰਾਈਜ਼ਡ ਕਲੋਨੀਆਂ ਦੀ ਗੱਲ ਹੋਈ। ਸਰਕਾਰ ਨੇ ਬੜੀਆਂ ਰਿਆਇਤਾਂ ਦਿੱਤੀਆਂ ਲੇਕਿਨ ਜਦੋਂ ਅਸੀਂ ਹਰ 15 ਦਿਨਾਂ ਬਾਅਦ ਜਾਂ ਮਹੀਨੇ ਬਾਅਦ ਪਾਲਿਸੀ ਚੇਂਜ ਕਰਦੇ ਰਹਿੰਦੇ ਹਾਂ, ਉਸ ਦਾ ਵੀ ਅਸਰ ਪੈਂਦਾ ਹੈ। ਅਸਲ ਦੇ ਵਿੱਚ ਪਹਿਲਾਂ ਜਦੋਂ ਐਨ.ਆਰ.ਆਈ. ਪੰਜਾਬ ਦੇ ਅੰਦਰ ਆਉਂਦਾ ਸੀ ਤਾਂ ਪ੍ਰਾਪਰਟੀ ਦੇ ਰੇਟ ਅੱਪ ਹੁੰਦੇ ਸੀ, ਪ੍ਰਾਪਰਟੀ ਦੀ ਸੇਲ ਹੁੰਦੀ ਸੀ। ਜਦੋਂ ਪੈਸਾ ਮਾਰਕੀਟ ਵਿੱਚ ਆਉਂਦਾ ਸੀ ਤਾਂ ਦਸ ਹੱਥਾਂ ਦੇ ਵਿੱਚ ਉਹ ਪੈਸਾ ਘੁੰਮਦਾ ਸੀ ਅਤੇ ਸਾਰਿਆਂ ਨੂੰ ਉਸ ਚੀਜ਼ ਦਾ ਫਾਇਦਾ ਮਿਲਦਾ ਸੀ। ਪਰ ਅੱਜ ਜਿਸ ਨੇ ਇਨਵੈਸਟਮੈਂਟ ਕੀਤੀ, ਅਗਰ ਕਿਸੇ ਨੇ ਦਸ ਲੱਖ ਰੁਪਿਆ ਲਗਾਇਆ ਤਾਂ ਉਸ ਨੂੰ ਅੱਜ 6 ਲੱਖ ਵੀ ਨਹੀਂ ਮਿਲ ਰਿਹਾ। ਇਸ ਦਾ ਕਾਰਨ ਕੀ ਹੈ? ਕਾਰਨ ਇਹ ਹੈ ਕਿ ਪ੍ਰਾਪਰਟੀ ਸਬੰਧੀ ਸਾਡੀ ਪਾਲਿਸੀ ਠੀਕ ਨਹੀਂ ਹੈ। ਸਾਨੂੰ ਇਹ ਪਾਲਿਸੀ ਠੀਕ ਕਰਨੀ ਪਵੇਗੀ। ਸਾਨੂੰ ਰੇਟ ਰੀਜ਼ਨੇਬਲ ਕਰਨੇ ਪੈਣਗੇ। ਨਵੰਬਰ, ਦਸੰਬਰ ਅਤੇ ਜਨਵਰੀ ਮਹੀਨਿਆਂ ਦੇ ਅੰਦਰ ਐਨ.ਆਰ.ਆਈਜ਼ ਪੰਜਾਬ ਆਉਂਦੇ ਹਨ ਔਰ ਪਹਿਲਾਂ ਉਨ੍ਹਾਂ ਤਿੰਨ ਮਹੀਨਿਆਂ ਦੇ ਅੰਦਰ ਜਿੰਨਾ ਰੈਵੇਨਿਊ ਪੰਜਾਬ ਸਰਕਾਰ ਇਕੱਠਾ ਕਰਦੀ ਸੀ, ਉਹ ਇੱਕ ਸਾਲ ਦੇ ਰੈਵੇਨਿਊ ਦੇ ਬਰਾਬਰ ਹੋ ਜਾਂਦਾ ਸੀ। ਭਾਵੇਂ ਇਸ ਸਬੰਧੀ ਪਿਛਲਾ ਰਿਕਾਰਡ ਦੇਖ ਲਿਆ

ਜਾਵੇ। ਹੁਣ ਮੰਦੀ ਦਾ ਕਾਰਨ ਕੀ ਹੈ? ਮੰਦੀ ਦਾ ਮੇਨ ਕਾਰਨ ਇਹ ਹੈ ਕਿ ਪਹਿਲਾਂ ਜਦੋਂ ਕੋਈ ਐਨ.ਆਰ.ਆਈ. ਇੱਧਰ ਆਉਂਦਾ ਸੀ ਤਾਂ ਪੰਜਾਬ ਦੇ ਵਿੱਚ ਪ੍ਰਾਪਰਟੀ ਖਰੀਦਦਾ ਸੀ। ਹੁਣ ਐਨ.ਆਰ.ਆਈ. ਆਉਂਦਾ ਹੈ ਤਾਂ ਪੰਜਾਬ ਵਿੱਚ ਬਣਾਈ ਆਪਣੀ ਪ੍ਰਾਪਰਟੀ ਵੇਚ ਕੇ ਜਾਣ ਨੂੰ ਕਹਿੰਦਾ ਹੈ ਕਿ ਮੈਂ ਆਪਣੀ ਪ੍ਰਾਪਰਟੀ ਵੇਚਣੀ ਹੈ। ਜਿਸ ਵੇਲੇ ਇਹ ਵੇਚਣ ਦੀ ਗੱਲ ਚਲਦੀ ਹੈ, ਉਸ ਨੇ ਛੇ ਸਾਲ ਪਹਿਲਾਂ ਜੇ ਕਿਤੇ 50 ਲੱਖ ਰੁਪਏ ਦੀ ਇਨਵੈਸਟਮੈਂਟ ਕੀਤੀ ਹੁੰਦੀ ਹੈ ਤਾਂ ਹੁਣ ਰੇਟ ਘਟਣ ਕਾਰਨ ਉਸ ਦਾ 25-30 ਲੱਖ ਰੁਪਿਆ ਮੁੱਲ ਪੈਂਦਾ ਹੈ ਜਿਸ ਕਾਰਨ ਐਨ.ਆਰ.ਆਈਜ਼ ਦਾ ਸਾਡੀਆਂ ਪਾਲਿਸੀਜ਼ ਤੋਂ ਵਿਸ਼ਵਾਸ ਟੁੱਟਿਆ ਹੈ ਅਤੇ ਸਾਡਾ ਰੈਵੇਨਿਊ ਘਟਿਆ ਹੈ। ਜਿੰਨੀ ਦੇਰ ਅਸੀਂ ਆਪਣੀ ਇਹ ਪਾਲਿਸੀ ਸਰਲ ਨਹੀਂ ਕਰਾਂਗੇ, ਜਿੰਨੀ ਦੇਰ ਅਸੀਂ ਪ੍ਰਾਪਰਟੀ ਤੇ ਆਪਣੀ ਪਾਲਿਸੀ ਸਿੰਪਲ ਨਹੀਂ ਕਰਾਂਗੇ, ਉਤਨੀ ਦੇਰ ਪੰਜਾਬ ਵਿੱਚ ਜੋ ਪ੍ਰਾਪਰਟੀ ਦਾ ਮੰਦਾ ਹੈ, ਇਹ ਖਤਮ ਹੋਣ ਵਾਲਾ ਨਹੀਂ ਹੈ। ਸਾਨੂੰ ਆਪਣੀ ਪਾਲਿਸੀ ਨਰਮ ਕਰਨੀ ਚਾਹੀਦੀ ਹੈ। ਜਿਹੜੀ ਪੈਰ੍ਹਾ ਨੰ: 34 ਉਤੇ ਸਹੂਲਤਾਂ ਦੀ ਗੱਲ ਕੀਤੀ ਗਈ ਹੈ। ਮੈਂ ਵਿੱਤ ਮੰਤਰੀ ਸਾਹਿਬ ਨੂੰ ਰਿਕੁਐਸਟ ਕਰਦਾ ਹਾਂ ਕਿ ਪ੍ਰਾਪਰਟੀ ਰੇਟਾਂ ਨੂੰ ਰਿਵਿਊ ਕਰਨ ਦੀ ਲੋੜ ਹੈ ਕਿਉਂਕਿ ਸਸਤੇ ਮਕਾਨ ਪ੍ਰਾਜੈਕਟਾਂ ਵਾਸਤੇ ਸੀ.ਐਲ.ਯੂ., ਈ.ਡੀ.ਸੀ. ਅਤੇ ਲਾਇਸੰਸ ਫੀਸ ਉਤੇ 50% ਛੋਟ ਦੇ ਕੇ ਵੀ 35-40 ਲੱਖ ਰੁਪਿਆ ਪ੍ਰਤੀ ਏਕੜ ਰੇਟ ਬਣਦਾ ਹੈ, ਜਿਹੜਾ ਕਿ ਸਾਲ 2006 ਵਿੱਚ ਸਾਰੇ ਖਰਚੇ ਪਾ ਕੇ ਤਿੰਨ ਲੱਖ ਰੁਪਏ ਪ੍ਰਤੀ ਏਕੜ ਸੀ । ਇਸ ਲਈ ਇਸ ਪਾਲਿਸੀ ਨੂੰ ਰਿਵਿਊ ਕਰਨ ਦੀ ਲੋੜ ਹੈ।

ਇਸੇ ਤਰ੍ਹਾਂ 34ਵੇਂ ਪੈਰ੍ਹੇ ਦੇ ਵਿੱਚ ਹੀ ਲੋਕਾਂ ਨੂੰ ਸਸਤੇ ਮਕਾਨ ਬਣਾ ਕੇ ਦੇਣ ਦੀ ਗੱਲ ਕੀਤੀ ਗਈ ਹੈ। ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਤੁਹਾਡੇ ਜਲੰਧਰ ਵਿੱਚ ਹੀ ਸਰਕਾਰ ਦੀ ਪਾਲਿਸੀ ਸੀ ਕਿ ਗਰੀਬ ਲੋਕਾਂ ਨੂੰ ਛੋਟੇ-ਛੋਟੇ ਮਕਾਨ ਬਣਾ ਕੇ ਦੇਣੇ ਹਨ, ਵੀਹ-ਵੀਹ ਹਜ਼ਾਰ ਰੁਪਏ ਉਨ੍ਹਾਂ ਲੋਕਾਂ ਨੂੰ ਦਿੱਤੇ ਗਏ, ਉਹ ਲੋਕ ਆਪਣੀਆਂ ਨੀਹਾਂ ਤੇ ਕੰਧਾਂ ਪਾ ਕੇ ਬੈਠੇ ਰਹੇ ਪਰੰਤੂ ਦੂਜੀ ਕਿਸ਼ਤ ਇੱਕ ਸਾਲ ਤੱਕ ਜਾਰੀ ਨਹੀਂ ਹੋਈ, ਫਿਰ ਉਥੇ ਧਰਨੇ ਹੋਏ, ਮੁਜ਼ਾਹਰੇ ਹੋਏ ਪਰ ਉਨ੍ਹਾਂ ਲੋਕਾਂ ਨੂੰ ਅਜੇ ਤੱਕ ਛੱਤ ਨਹੀਂ ਮਿਲੀ। ਨਵੇਂ ਬਜਟ ਵਿੱਚ ਫਿਰ ਪੰਜਾਹ ਹਜ਼ਾਰ ਕਿਫ਼ਾਇਤੀ ਘਰ ਬਣਾਉਣ ਦੀ ਗੱਲ ਕੀਤੀ ਗਈ ਹੈ । ਮੇਰੀ ਬੇਨਤੀ ਹੈ ਕਿ ਜਿਹੜੇ ਪਹਿਲਾਂ ਇਸੇ ਤਰ੍ਹਾਂ ਹੀ ਕੰਧਾਂ ਖੜੀਆਂ ਕੀਤੇ ਹੋਏ ਮਕਾਨ ਹਨ, ਜਿਥੇ ਸਰਕਾਰ ਦੀ ਪਾਲਿਸੀ ਸੀ ਕਿ ਲੋਕਾਂ ਨੂੰ ਛੱਤ ਪਾ ਕੇ ਮਕਾਨ ਦੇਣੇ

ਹਨ, ਅਜੇ ਉਸ ਨੂੰ ਪੂਰਾ ਕੀਤਾ ਜਾਵੇ। ਮੇਰੀ ਇਹ ਬੇਨਤੀ ਹੈ।

ਇਸੇ ਤਰ੍ਹਾਂ ਅੱਜ ਸ਼ਹਿਰਾਂ ਦੇ ਵਿਕਾਸ ਦੀ ਗੱਲ ਚੱਲ ਰਹੀ ਹੈ। ਚੇਅਰਮੈਨ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਸ਼ਹਿਰਾਂ ਦੀਆਂ ਬਿਲਡਿੰਗਾਂ, ਤੁਹਾਡੇ ਜਲੰਧਰ ਦੀਆਂ ਬਿਲਡਿੰਗਾਂ ਦੀ ਹੀ ਗੱਲ ਕਰ ਲਈਏ, ਵੱਡੀਆਂ ਵੱਡੀਆਂ ਇਮਾਰਤਾਂ ਅੱਜ ਗਿਰਵੀ ਰੱਖੀਆਂ ਜਾ ਰਹੀਆਂ ਹਨ। ਗਾਂਧੀ ਵਿਨੀਤਾ ਆਸ਼ਰਮ, ਜਲੰਧਰ ਵਿੱਚ ਜਿੱਥੇ ਬੇਸਹਾਰਾ,ਵਿਧਵਾਵਾਂ ਅਤੇ ਨਿਆਸ਼ਰਿਤ ਔਰਤਾਂ ਰਹਿੰਦੀਆਂ ਹਨ, ਉਸ ਆਸ਼ਰਮ ਨੂੰ ਵੀ ਗਿਰਵੀ ਰੱਖ ਦਿੱਤਾ ਗਿਆ ਹੈ। ਅਗਰ ਕੱਲ੍ਹ ਨੂੰ ਬੈਂਕ ਨੂੰ ਪੈਸਾ ਨਾ ਮੋੜਿਆ ਗਿਆ ਤਾਂ ਉਨ੍ਹਾਂ ਵਿਧਵਾਵਾਂ ਦਾ ਕੀ ਹੋਵੇਗਾ? ਉਹ ਬੈਂਕ ਵਾਲੇ ਉਨ੍ਹਾਂ ਨੂੰ ਬਾਹਰ ਕੱਢਣਗੇ । ਅਗਰ ਅਸੀਂ ਸ਼ਹਿਰਾਂ ਦੇ ਵਿਕਾਸ ਦੀ ਗੱਲ ਕਰਦੇ ਹਾਂ ਤੇ ਜਿੰਨੀਆਂ ਪ੍ਰਾਪਰਟੀਆਂ ਅਸੀਂ ਗਿਰਵੀ ਰੱਖੀਆਂ ਹਨ, ਅਗਰ ਉਹੀ ਪੈਸੇ ਸ਼ਹਿਰਾਂ ਦੇ ਉਤੇ ਲਗਾ ਦਿੱਤੇ ਜਾਣ ਤਾਂ ਵਾਕਿਆ ਹੀ ਜਿਹੜੇ ਸ਼ਹਿਰ ਹਨ, ਉਹ ਨਿਊਯਾਰਕ ਬਣ ਸਕਦੇ ਹਨ। ਇਹ ਗੱਲ ਸੋਚਣ ਦੀ ਲੋੜ ਹੈ।

ਚੇਅਰਮੈਨ ਸਾਹਿਬ, ਪੈਰ੍ਹਾ ਨੰ: 49 ਹੈਲਥ ਨਾਲ ਰਿਲੇਟ ਕਰਦਾ ਹੈ ਜਿਸ ਵਿੱਚ ਗਰਭਵਤੀ ਮਹਿਲਾਵਾਂ ਨੂੰ ਸਹੂਲਤਾਂ ਦੇਣ ਦਾ ਜ਼ਿਕਰ ਹੋਇਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸਕੀਮ ਹੈ, ਕੀ ਇਹ ਐਨ.ਆਰ.ਐਚ.ਐਮ. ਦੀ ਸਕੀਮ ਦੇ ਅਧੀਨ ਚੱਲ ਰਹੀ ਹੈ ਜਾਂ ਫਿਰ ਪੰਜਾਬ ਨੇ ਕੁਝ ਅਲੱਗ ਤੌਰ ਤੇ ਦਿੱਤਾ ਹੈ? ਇਸ ਸਕੀਮ ਦੇ ਅਸਲੀ ਜਨਮਦਾਤਾ ਡਾਕਟਰ ਮਨਮੋਹਨ ਸਿੰਘ ਜੀ, ਉਸ ਵੇਲੇ ਦੇ ਪ੍ਰਾਈਮ ਮਨਿਸਟਰ ਸੀ ਜਿਨ੍ਹਾਂ ਨੇ ਇਹ ਸਕੀਮ ਬਣਾਈ ਸੀ। ਇਹ ਜਿਹੜੀ ਸਕੀਮ ਹੈ, ਇਹ ਸੈਂਟਰ ਦੀ ਸਰਕਾਰ ਦੁਆਰਾ ਚੱਲ ਰਹੀ ਹੈ, ਮੇਰਾ ਖਿਆਲ ਹੈ ਕਿ ਇਸਦੇ ਵਿੱਚ ਪੰਜਾਬ ਦਾ ਕੋਈ ਯੋਗਦਾਨ ਨਹੀਂ ਹੈ।

ਚੇਅਰਮੈਨ ਸਾਹਿਬ, ਪੈਰ੍ਹਾ ਨੰ: 50 ਵਿੱਚ ਭਗਤ ਪੂਰਨ ਸਿੰਘ ਸਿਹਤ ਬੀਮਾ ਯੋਜਨਾ ਪੰਜਾਬ ਵਿੱਚ ਬੁਰੀ ਤਰ੍ਹਾਂ ਫੇਲ੍ਹ ਹੋਈ ਹੈ। ਉਹ ਕਿਉਂ ਫੇਲ੍ਹ ਹੋਈ ਹੈ..

**ਸ਼੍ਰੀ ਸਭਾਪਤੀ:** ਅਰੋੜਾ ਜੀ, ਕਨਕਲੂਡ ਕਰੋ ਜੀ। 10 ਮਿੰਟ ਹੋ ਗਏ ਹਨ।

**ਸ਼੍ਰੀ ਸੁੰਦਰ ਸ਼ਾਮ ਅਰੋੜਾ:** ਬੱਸ ਦੋ ਮਿੰਟ ਜੀ। ਚੇਅਰਮੈਨ ਸਾਹਿਬ, ਮੈਂ

ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ 25 ਲੱਖ ਪਰਿਵਾਰਾਂ ਨੂੰ ਭਗਤ ਪੂਰਨ ਸਿੰਘ ਸਿਹਤ ਬੀਮਾ ਯੋਜਨਾ ਦੇ ਕਾਰਡ ਬਣਾ ਕੇ ਦੇਣੇ ਸਨ ਔਰ ਲੋਕ ਨੀਲੇ ਕਾਰਡ ਲੈ ਕੇ ਘੁੰਮਦੇ ਰਹੇ ਪਰ ਉਨ੍ਹਾਂ ਨੂੰ ਇਸ ਸਕੀਮ ਦੇ ਕਾਰਡ ਨਹੀਂ ਮਿਲੇ । ਮੇਰਾ ਖਿਆਲ ਹੈ ਕਿ ਜੇ ਮੈਂ ਆਪਣੇ ਹਲਕੇ ਦੀ ਗੱਲ ਕਰਾਂ ਤਾਂ 50% ਨੀਲੇ ਕਾਰਡਾਂ ਵਾਲੇ ਅਜਿਹੇ ਲੋਕ ਹੋਣਗੇ ਜਿਨ੍ਹਾਂ ਨੂੰ ਇਸ ਸਿਹਤ ਬੀਮਾ ਯੋਜਨਾ ਦੇ ਕਾਰਡ ਹੀ ਨਹੀਂ ਮਿਲੇ।

ਪੈਰ੍ਹਾ ਨੰ: 51 ਵਿੱਚ ਇਨ੍ਹਾਂ ਨੇ ਕਿਹਾ ਹੈ ਕਿ ਡਾਕਟਰਾਂ ਦੀ ਭਰਤੀ ਕੀਤੀ ਜਾ ਰਹੀ ਹੈ। ਹੈਲਥ ਮਨਿਸਟਰ ਸਾਹਿਬ ਇੱਥੇ ਹੁਣ ਬੈਠੇ ਨਹੀਂ ਹਨ। ਚੇਅਰਮੈਨ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹਾਂਗਾ ਕਿ ਜਿੰਨੇ ਵੀ ਡਾਕਟਰਾਂ ਨੂੰ ਨੌਕਰੀ ਦਿੱਤੀ ਗਈ ਹੈ, ਉਨ੍ਹਾਂ ਨੂੰ ਸਿਰਫ 19,000 ਰੁਪਿਆ ਪ੍ਰਤੀ ਮਹੀਨਾ ਤਨਖਾਹ ਦਿੱਤੀ ਜਾ ਰਹੀ ਹੈ ।

**ਸ਼੍ਰੀ ਸਭਾਪਤੀ:** ਧੰਨਵਾਦ ਜੀ। ਤੁਸੀਂ ਕਨਕਲੂਡ ਕਰੋ।

**ਸ਼੍ਰੀ ਸੁੰਦਰ ਸ਼ਾਮ ਅਰੋੜਾ:** ਬੱਸ ਜੀ, ਇੱਕ ਮਿੰਟ । ਮੇਰੀ ਇੱਕ ਲਾਈਨ ਪੂਰੀ ਹੋ ਲੈਣ ਦਿਉ । ਅਗਰ ਅੱਜ ਐਮ.ਬੀ.ਬੀ.ਐਸ. ਵਿੱਚ ਦਾਖਲਾ ਲੈਣਾ ਹੋਵੇ ਤਾਂ ਕਿੰਨੀਆਂ ਫੀਸਾਂ ਦੇਣੀਆਂ ਪੈਂਦੀਆਂ ਹਨ। ਕੀ ਇੱਕ ਡਾਕਟਰ 19000 ਰੁਪਿਆ ਪ੍ਰਤੀ ਮਹੀਨਾ ਤਨਖਾਹ ਲੈ ਕੇ ਆਪਣੇ ਬੱਚਿਆਂ ਨੂੰ ਪੜ੍ਹਾ ਸਕਦਾ ਹੈ? ਆਪਾਂ ਪੰਜਾਬ ਨੂੰ ਵੈਲਫੇਅਰ ਸਟੇਟ ਕਹਿੰਦੇ ਹਾਂ..

**ਸ਼੍ਰੀ ਸਭਾਪਤੀ:** ਧੰਨਵਾਦ ਜੀ। ਹਾਂ ਜੀ, ਐਨ.ਕੇ.ਸ਼ਰਮਾ ਜੀ।

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ (ਸ਼੍ਰੀ ਨਰਿੰਦਰ ਕੁਮਾਰ ਸ਼ਰਮਾ):** ਚੇਅਰਮੈਨ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬਜਟ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਇਹ ਬਜਟ ਸਾਡੇ ਬਹੁਤ ਹੀ ਕਾਬਲ ਵਿੱਤ ਮੰਤਰੀ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਸਾਹਿਬ ਦੀ ਦੂਰ-ਅੰਦੇਸ਼ੀ ਸੋਚ, ਸਾਡੇ ਬਹੁਤ ਹੀ ਸਤਿਕਾਰਯੋਗ ਸਰਦਾਰ ਸੁਖਬੀਰ ਸਿੰਘ ਬਾਦਲ, ਡਿਪਟੀ ਸੀ.ਐਮ.ਸਾਹਿਬ ਦਾ ਵਿਜ਼ਨ ਅਤੇ ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ ਸਾਹਿਬ ਦੇ ਲੰਬੇ ਸਿਆਸੀ ਸਮੇਂ, ਸਮਾਜਿਕ ਅਤੇ ਆਰਥਿਕ ਤਜਰਬੇ ਦਾ ਸੁਮੇਲ ਹੈ। ਇਹ ਕੋਈ ਇਕ ਸਾਲ ਦਾ ਬਜਟ ਨਹੀਂ ਸਗੋਂ ਆਉਣ ਵਾਲੇ 25 ਸਾਲਾਂ ਦਾ ਅਜਿਹਾ ਰੋਡ ਮੈਪ ਹੈ, ਜਿਹੜਾ ਪੰਜਾਬ ਨੂੰ ਇਕ ਨੰਬਰ ਦਾ ਸੂਬਾ ਬਣਨ ਵਿੱਚ ਸਹਾਈ ਸਾਬਤ ਹੋਵੇਗਾ।

[ ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ ]

ਚੇਅਰਮੈਨ ਸਾਹਿਬ, ਪਿਛਲੇ ਦਿਨਾਂ ਵਿੱਚ ਸਾਡੀ ਵਿਰੋਧੀ ਪਾਰਟੀ ਬੜੀ ਗੈਰ-ਜ਼ਿੰਮੇਵਾਰੀ ਨਾਲ ਵਿਧਾਨ ਸਭਾ ਵਿੱਚੋਂ ਵਾਕ-ਆਊਟ ਕਰਦੀ ਰਹੀ, ਇਨ੍ਹਾਂ ਵੱਲੋਂ ਇੱਥੇ ਕੋਈ ਡਿਬੇਟ ਨਹੀਂ ਹੋਈ ਪਰ ਅਖ਼ਬਾਰਾਂ ਵਿੱਚ ਮੈਂ ਜ਼ਰੂਰ ਇਨ੍ਹਾਂ ਦੇ ਲੀਡਰਾਂ ਦੇ ਬਿਆਨ ਪੜ੍ਹੇ ਹਨ। ਪਾਰਟੀ ਪ੍ਰਧਾਨ ਸਾਹਿਬ ਦਾ ਵੀ ਬਿਆਨ ਸੀ, ਉਹ ਬਜਟ ਨੂੰ ਸਿੱਧਾ ਤਾਂ ਕ੍ਰਿਟੀਸਾਈਜ਼ ਨਹੀਂ ਕਰ ਸਕੇ ਪਰ ਉਨ੍ਹਾਂ ਨੇ ਇਕ ਗੱਲ ਲਿਖੀ ਕਿ ਬਜਟ ਵਿੱਚ ਕਰਜ਼ੇ ਨੂੰ ਘਟਾਉਣ ਵਾਲੇ ਪਾਸੇ ਦਿਸ਼ਾ-ਨਿਰਦੇਸ਼/ਰੋਡ ਮੈਪ ਨੂੰ ਸਰਕਾਰ ਨੇ ਨਹੀਂ ਦਿਖਾਇਆ। ਇਸ ਗੱਲ ਤੋਂ ਹੀ ਇਨ੍ਹਾਂ ਦੀ ਪਾਰਟੀ ਦੀ ਕਿਸ ਤਰ੍ਹਾਂ ਦੀ ਮਨੋਦਸ਼ਾ ਜਾਂ ਸੋਚ ਹੈ, ਉਹ ਪਰੂਵ ਹੁੰਦੀ ਹੈ।

ਮੈਂ ਤੁਹਾਨੂੰ ਦੋ ਮਿੰਟਾਂ ਵਿੱਚ ਇਨ੍ਹਾਂ ਦੀ ਸਰਕਾਰ ਦੇ ਵੇਲੇ ਦਾ ਹਾਲ ਦੱਸਣਾ ਚਾਹੁੰਦਾ ਹਾਂ। ਉਸ ਸਮੇਂ ਵੀ ਇਨ੍ਹਾਂ ਨੂੰ ਡਿਪ੍ਰੈਸ਼ਨ ਹੋ ਗਿਆ ਸੀ ਕਿ ਪੰਜਾਬ ਤੇ ਕਰਜ਼ਾ ਬਹੁਤ ਹੈ। ਉਸ ਕਰਜ਼ੇ ਨੂੰ ਘਟਾਉਣ ਵਾਸਤੇ ਹੀ ਇਨ੍ਹਾਂ ਨੇ ਪੰਜ ਸਾਲ ਲਗਾ ਦਿੱਤੇ ਅਤੇ ਜਿਹੜੇ ਫਾਰਮੂਲੇ ਲਗਾਏ ਗਏ, ਉਨ੍ਹਾਂ ਨਾਲ ਪੰਜਾਬ ਦਾ ਕੋਈ ਭਲਾ ਨਹੀਂ ਹੋਇਆ। ਕਰਜ਼ਾ ਤਾਂ ਨਾ ਘਟਿਆ ਸਗੋਂ ਉਲਟਾ ਪੰਜਾਬ ਦੇ ਹਰੇਕ ਵਰਗ ਦਾ ਨੁਕਸਾਨ ਹੋਇਆ। ਉਸ ਕਰਜ਼ੇ ਤੇ ਕਾਬੂ ਪਾਉਣ ਲਈ ਇਨ੍ਹਾਂ ਨੇ ਜਿਹੜੇ ਫਾਰਮੂਲੇ ਲਗਾਏ, ਕਿਸਾਨਾਂ ਦੀਆਂ ਮੋਟਰਾਂ ਦੇ ਬਿਲ ਇਨ੍ਹਾਂ ਨੇ ਚਾਰਜ਼ ਕਰਨੇ ਸ਼ੁਰੂ ਕਰ ਦਿੱਤੇ, ਆਟਾ-ਦਾਲ ਸਕੀਮ ਦਾ ਤਾਂ ਨਾਂ-ਨਿਸ਼ਾਨ ਹੀ ਨਹੀਂ ਸੀ, ਸ਼ਗਨ ਸਕੀਮ ਵੀ ਬੰਦ ਕਰ ਦਿੱਤੀ ਗਈ, ਇਕ ਵੀ ਬਿਜਲੀ ਦਾ ਨਵਾਂ ਯੂਨਿਟ ਪੈਦਾ ਨਹੀਂ ਕੀਤਾ ਅਤੇ ਸੜਕਾਂ ਤੇ 3,000 ਕਰੋੜ ਰੁਪਏ ਤੋਂ ਉਪਰ ਇਨ੍ਹਾਂ ਨੇ ਇਨਵੈਸਟਮੈਂਟ ਨਹੀਂ ਕੀਤੀ। ਨੌਜਵਾਨਾਂ ਦੀਆਂ ਨੌਕਰੀਆਂ ਤੇ ਇਨ੍ਹਾਂ ਨੇ ਪੰਜ ਸਾਲ ਬਲੈਂਕਟ ਬੈਨ ਲਗਾ ਕੇ ਰੱਖਿਆ। ਕਹਿਣ ਤੋਂ ਭਾਵ, ਤੁਸੀਂ ਦੇਖੋ ਕਿ ਉਦੋਂ GDP to debt ratio ਜਿਹੜੀ ਹੈ, ਉਹ 47% ਤੋਂ 41% ਰਹੀ ਹੈ।

ਇਨ੍ਹਾਂ ਦੇ ਸਮੇਂ ਦੌਰਾਨ ਕਿਸਾਨੀ ਵੀ ਤੰਗ ਹੋਈ ਅਤੇ ਇਨ੍ਹਾਂ ਨੇ ਪੰਜਾਬ ਦੇ ਲੋਕਾਂ ਨੂੰ ਵੀ ਭੁੱਖਾ ਮਾਰਿਆ। ਜਿਹੜਾ ਅੱਜ ਕਿਸਾਨ ਵਰਗ ਖੁਦਕਸ਼ੀਆਂ ਕਰ ਰਿਹਾ ਹੈ, ਉਸ ਵਾਸਤੇ ਮੈਂ ਸਮਝਦਾ ਹਾਂ ਕਿ ਕਾਂਗਰਸ ਪਾਰਟੀ ਹੀ ਸਭ ਤੋਂ ਵੱਧ ਜ਼ਿੰਮੇਵਾਰ ਹੈ ਕਿਉਂਕਿ ਸੈਂਟਰ ਵਿੱਚ ਵੀ ਇਨ੍ਹਾਂ ਨੇ ਹੀ ਪਾਲਿਸੀਆਂ ਬਣਾਈਆਂ ਅਤੇ ਸਟੇਟ ਵਿੱਚ ਵੀ ਬਣਾਈਆਂ ਹਨ। ਅੱਜ ਵੀ ਜੇਕਰ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਕਿਸਾਨਾਂ ਲਈ ਬਿਜਲੀ ਦੇ ਬਿਲ ਲਗਾ ਦੇਣ ਤਾਂ ਜਿੰਨੀ ਕਿਸਾਨ ਦੀ ਫਸਲ ਹੁੰਦੀ ਹੈ, ਉਹ ਸਾਰੀ ਬਿਜਲੀ ਦੇ ਬਿਲ ਤਾਰਨ ਵਾਸਤੇ ਹੀ ਚਲੀ

ਜਾਵੇਗੀ। ਸੋ, ਜੇ ਅੱਜ ਕਿਸਾਨ ਆਤਮ ਹੱਤਿਆਵਾਂ ਕਰ ਰਹੇ ਹਨ ਤਾਂ ਇਹ ਉਸ ਵੇਲੇ ਦੀਆਂ ਇਨ੍ਹਾਂ ਦੀਆਂ ਪਾਲਿਸੀਆਂ ਕਾਰਨ ਹੋ ਰਿਹਾ ਹੈ ਕਿਉਂਕਿ ਦਬੇ ਹੋਏ ਕਿਸਾਨ ਅੱਜ ਤੱਕ ਸੂਤ ਨਹੀਂ ਆਏ। ਇਸ ਦਾ ਰਿਜ਼ਲਟ ਕੀ ਹੋਇਆ? ਕਿਸਾਨਾਂ ਦਾ ਕਰਜ਼ਾ ਤਾਂ ਘਟਿਆ ਨਹੀਂ, ਉਲਟਾ ਵੱਧ ਗਿਆ। ਜੀ.ਡੀ.ਪੀ. ਟੂ ਡੈੱਟ ਰੇਸ਼ੋ 41% ਤੱਕ ਇਨ੍ਹਾਂ ਦੇ ਸਮੇਂ ਰਿਹਾ। ਮਤਲਬ ਕਿ ਪੰਜਾਬ ਦੇ ਲੋਕਾਂ ਦਾ ਸਗੋਂ ਹੋਰ ਨੁਕਸਾਨ ਹੋ ਗਿਆ, ਕਰਜ਼ਾ ਤਾਂ ਕੀ ਘਟਣਾ ਸੀ ।

ਨਾ ਖੁਦਾ ਹੀ ਮਿਲਾ ਨਾ ਵਿਸਾਲੇ ਸਨਮ, ਨਾ ਯਹਾਂ ਕੇ ਰਹੇ ਨਾ ਵਹਾਂ ਕੇ ਰਹੇ।

ਯਾਨੀ ਜਿਹੜਾ ਇਨ੍ਹਾਂ ਨੇ ਪੰਜ ਸਾਲ ਰਾਜ ਕੀਤਾ, ਮੈਂ ਸਮਝਦਾ ਹਾਂ ਕਿ ਉਸ ਵਾਸਤੇ ਆਪੋਜ਼ੀਸ਼ਨ ਵਿੱਚ 25 ਸਾਲ ਰਹਿ ਕੇ ਇਹ ਸਿਲਵਰ ਜੁਬਲੀ ਮਨਾਉਣਗੇ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਇਹ ਇੱਥੇ ਸਾਡੇ ਸਾਹਮਣੇ ਬੈਠਣਗੇ ਕਿਉਂਕਿ ਇਨ੍ਹਾਂ ਦੀਆਂ ਕਰਤੂਤਾਂ ਇਸ ਤਰ੍ਹਾਂ ਦੀਆਂ ਰਹੀਆਂ ਹਨ। ਜਦੋਂ ਸਾਡੀ ਸਰਕਾਰ ਬਣੀ, ਅਸੀਂ ਉਸ ਕਰਜ਼ੇ ਨੂੰ ਚੈਲੰਜ ਸਮਝਿਆ ਅਤੇ ਤੁਸੀਂ ਦੇਖੋ ਕਿ ਕਿਸਾਨਾਂ ਨੂੰ ਅਸੀਂ 5600 ਕਰੋੜ ਦੀ ਬਿਜਲੀ ਦਿੱਤੀ, 700-800 ਕਰੋੜ ਰੁਪਿਆ ਆਟਾ-ਦਾਲ ਸਕੀਮ ਵਾਸਤੇ ਵੀ ਦਿੱਤਾ, 600-700 ਕਰੋੜ ਰੁਪਏ ਦੇ ਹਰ ਸਾਲ ਗਰੀਬ ਵਰਗਾਂ ਦੇ ਬਿਜਲੀ ਦੇ 200 ਯੂਨਿਟ ਵੀ ਮਾਫ ਕੀਤੇ। ਜੇ ਸਾਰੀਆਂ ਸੋਸ਼ਲ ਸਕੀਮਾਂ ਨੂੰ ਅਸੀਂ ਜੋੜ ਲਈਏ ਤਾਂ 10,000 ਕਰੋੜ ਤੋਂ ਉੱਪਰ ਦੀਆਂ ਸੋਸ਼ਲ ਸਕੀਮਾਂ, ਸਮਾਜ ਭਲਾਈ ਦੀਆਂ ਸਕੀਮਾਂ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਹਰ ਸਾਲ ਪੰਜਾਬ ਨੂੰ ਦਿੱਤੀਆਂ ਹਨ ।

ਡਿਵੈਲਪਮੈਂਟ ਸਬੰਧੀ ਵੀ ਤੁਸੀਂ ਦੇਖ ਲਓ। ਮੇਰੇ ਕੋਲ ਅਖਬਾਰ ਦੀ ਐਡ ਹੈ। ਇਨ੍ਹਾਂ ਦੇ ਸਮੇਂ ਵਿੱਚ ਜੋ ਇਨਫ੍ਰਾਸਟ੍ਰਕਚਰ ਤੇ ਖਰਚਾ ਹੋਇਆ, ਉਹ ਤਕਰੀਬਨ 22,000 ਕਰੋੜ ਰੁਪਿਆ ਹੋਇਆ ਸੀ ਪਰ ਅਸੀਂ 1,28,627 ਕਰੋੜ ਰੁਪਏ ਖਰਚ ਕੀਤੇ ਹਨ, (ਥੰਪਿੰਗ) ਅਸੀਂ ਲੋਕਾਂ ਦੀ ਸੇਵਾ ਵੀ ਕੀਤੀ ਅਤੇ ਇਨਫ੍ਰਾਸਟ੍ਰਕਚਰ ਵੀ ਬਣਾਇਆ। ਕਮਾਲ ਦੀ ਗੱਲ ਹੈ ਕਿ ਸਾਡੀ ਸਰਕਾਰ ਦੀ ਮੈਨੇਜਮੈਂਟ ਦੇਖੋ, (ਵਿਘਨ), ਅਸੀਂ ਸ਼ੋਸ਼ਲ ਸਰਵਿਸ ਵੀ ਕੀਤੀ।

ਹੁਣ ਮੈਂ ਕਰਜ਼ੇ ਦੀ ਗੱਲ ਕਰਾਂਗਾ। ਸਾਡੇ ਵਿੱਤ ਮੰਤਰੀ ਸਾਹਿਬ ਬੈਠੇ ਹਨ। ਮੈਂ ਇਨ੍ਹਾਂ ਨੂੰ ਵਧਾਈ ਦੇਵਾਂਗਾ ਕਿ ਜਿਹੜਾ ਇਨ੍ਹਾਂ (ਵਿਰੋਧੀ ਧਿਰ ਵੱਲ ਇਸ਼ਾਰਾ) ਦੇ ਟਾਈਮ ਤੇ ਜੀ.ਡੀ.ਪੀ. ਦਾ ਕਰਜ਼ਾ 41% ਸੀ, ਅੱਜ ਡੈੱਟ ਟੂ ਜੀ.ਡੀ.ਪੀ. ਰੇਸ਼ੋ 31.55% ਹੈ। ਭਾਵ ਕਿ ਅਸੀਂ ਬੈਟਰ ਮੈਨੇਜਮੈਂਟ ਕਰਕੇ, ਪੂਰੀ ਤਰ੍ਹਾਂ

[ ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ ]

ਦੁਕਾਨ ਚਲਾ ਕੇ ਵੀ ਕਰਜ਼ਾ 10-12% ਘਟਾਇਆ ਹੈ। ਇਸ ਤੋਂ ਵੱਡੀ 9 ਸਾਲਾਂ ਵਿੱਚ ਹੋਰ ਕੀ ਗੱਲ ਹੋ ਸਕਦੀ ਹੈ? ਇਨਾਂ ਦੇ ਸਮੇਂ ਦੌਰਾਨ ਵਿੱਤੀ ਘਾਟਾ 3.84 ਫ਼ੀਸਦ ਸੀ ਜੋ ਕਿ ਅੱਜ 2.88 ਫ਼ੀਸਦ ਹੈ। ਇਹ 11,000 ਕਰੋੜ ਰੁਪਿਆ ਪੰਜਾਬ ਦੇ ਵਿਕਾਸ ਤੇ ਖਰਚ ਕਰਦੇ ਸੀ ਅਤੇ ਅਸੀਂ 30,000 ਕਰੋੜ ਰੁਪਿਆ ਵਿਕਾਸ ਤੇ ਖਰਚ ਕਰ ਰਹੇ ਹਾਂ।

ਸੋ, ਅਜੇ ਵੀ ਇਹ ਕਿਸਾਨਾਂ ਦੇ ਮਸੀਹਾ ਬਣਦੇ ਹਨ। ਇਹ ਕਦੇ ਇੱਕ ਰੁਪਏ ਦੀਆਂ ਸਕੀਮਾਂ ਵੀ ਕਿਸਾਨਾਂ ਵਾਸਤੇ ਨਹੀਂ ਲੈ ਕੇ ਆਏ। ਮੋਟਰਾਂ ਦੇ ਬਿਲ ਜੇ ਮੁਆਫ ਕੀਤੇ ਤਾਂ ਸਰਦਾਰ ਪਰਕਾਸ਼ ਸਿੰਘ ਬਾਦਲ ਸਾਹਿਬ ਨੇ ਕੀਤੇ। ਫਿਰ ਸਾਡੀ ਸਰਕਾਰ ਨੇ ਹੀ ਕਿਸਾਨਾਂ ਵਾਸਤੇ ਬੀਜਾਂ ਤੇ ਸਬਸਿਡੀ ਦਿੱਤੀ, ਕਿਸਾਨਾਂ ਨਾਲ ਸਬੰਧਤ ਇਕੁਵਿਪਮੈਂਟਸ ਤੇ ਵੀ ਸਬਸਿਡੀ ਦਿੱਤੀ। ਇਸ ਤੋਂ ਇਲਾਵਾ ਹਿੰਦੁਸਤਾਨ ਵਿੱਚ ਇਕੱਲੀ ਸਾਡੀ ਸਰਕਾਰ ਹੈ ਜਿਸ ਨੇ 11 ਲੱਖ ਕਿਸਾਨਾਂ ਦਾ 'ਭਗਤ ਪੂਰਨ ਸਿੰਘ ਸਿਹਤ ਬੀਮਾ ਯੋਜਨਾ' ਤਹਿਤ ਹੈਲਥ ਇੰਸ਼ੋਰੈਂਸ ਅਤੇ ਪਰਿਵਾਰ ਦੇ ਮੁਖੀ ਦੀ ਮੌਤ ਜਾਂ ਅਪੰਗਤਾ ਦੀ ਸੂਰਤ ਵਿੱਚ ਪੰਜ ਲੱਖ ਰੁਪਏ ਦੀ ਇੰਸ਼ੋਰੈਂਸ ਕਰਨ ਦਾ ਫੈਸਲਾ ਕੀਤਾ ਹੈ। ਮੈਂ ਵਿੱਤ ਮੰਤਰੀ ਸਾਹਿਬ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਬਜਟ ਵਿੱਚ ਵੀ ਪੰਜ ਏਕੜ ਜਾਂ ਇਸ ਤੋਂ ਘੱਟ ਜ਼ਮੀਨ ਵਾਲੇ ਜਿਹੜੇ ਕਿਸਾਨ ਹਨ, ਉਨ੍ਹਾਂ ਵਾਸਤੇ 50,000 ਰੁਪਏ ਤੱਕ ਦੇ ਕਰਜ਼ੇ ਤੇ ਵਿਆਜ ਮੁਫਤ ਕੀਤਾ ਹੈ ਭਾਵ ਕਿ ਕਿਸਾਨੀ ਵਾਸਤੇ ਪੰਜਾਬ ਅੰਦਰ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਸਦਾ ਲੜਾਈ ਲੜੀ ਹੈ।

ਜੇ ਐਸ.ਵਾਈ.ਐਲ. ਨਹਿਰ ਦੀ ਗੱਲ ਕਰੀਏ ਤਾਂ ਇਹ ਵੀ ਸਰਦਾਰ ਪਰਕਾਸ਼ ਸਿੰਘ ਬਾਦਲ ਸਾਹਿਬ ਜੀ ਹਨ ਜਿਹੜੇ ਪੰਜਾਬ ਦੇ ਪਾਣੀ ਨੂੰ ਬਚਾ ਕੇ ਰੱਖ ਰਹੇ ਹਨ। ਇਸ ਤੇ ਬੜੀ ਵਿਸਥਾਰ ਪੂਰਵਕ ਚਰਚਾ ਹੋ ਚੁੱਕੀ ਹੈ ਕਿ ਜੇ ਸਾਲ 1979 ਵਿੱਚ ਇਸ ਸਬੰਧੀ ਕੇਸ ਪਾਇਆ ਤਾਂ ਬਾਦਲ ਸਾਹਿਬ ਨੇ ਪਾਇਆ, ਜੇ ਵਿਦਡਰਾਅ ਕੀਤਾ ਤਾਂ ਕਾਂਗਰਸ ਨੇ ਕੀਤਾ । ਸਾਲ 2007 ਵਿੱਚ ਫਿਰ ਸਾਡੀ ਸਰਕਾਰ ਬਣੀ ਤਾਂ ਅਸੀਂ ਫੇਰ ਧਾਰਾ 3 ਔਰ 78 ਨੂੰ ਚੈਲਿੰਜ ਕੀਤਾ। ਕਾਂਗਰਸ ਨੇ ਇੱਕ ਵਾਰੀ ਵੀ ਕੋਰਟ ਵਿੱਚ ਚੈਲਿੰਜ ਨਹੀਂ ਕੀਤਾ। ਫਿਰ ਹੋਰ ਵੱਡੀ ਗੱਲ ਹੈ ਕਿ ਉਸ ਦਿਨ ਬਾਦਲ ਸਾਹਿਬ ਬਿਲ ਮੂਵ ਕਰਨਾ ਚਾਹ ਰਹੇ ਸਨ (ਵਿਘਨ) ਪਰ ਇਹ ਵਾਰ-ਵਾਰ ਰੋਕਦੇ ਰਹੇ। ਜਦੋਂ ਬਿਲ ਪਾਸ ਹੋ ਗਿਆ ਤਾਂ ਕਰੈਡਿਟ ਲੈਣ ਲੱਗ ਪਏ। ਹੋਰ ਵੱਡੀ ਗੱਲ ਹੈ ਕਿ ਬਜਟ ਪੇਸ਼ ਹੋਇਆ।

**ਸਰਦਾਰ ਚਰਨਜੀਤ ਸਿੰਘ ਚੰਨੀ:** ** **

**ਸ਼੍ਰੀ ਸਭਾਪਤੀ:** ਬੈਠ ਜਾਉ ਜੀ। No Point of Order. ਸ਼ਰਮਾ ਜੀ, ਤੁਸੀਂ ਵੀ ਕਨਕਲੂਡ ਕਰੋ।

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ :** ਮੈਂ ਬੇਨਤੀ ਕਰਦਾ ਹਾਂ ਕਿ ਬਜਟ ਸੈਸ਼ਨ ਵਿੱਚ ਵਿਰੋਧੀਆਂ ਨੇ ਬਜਟ ਦੀ ਨੁਕਤਾਚੀਨੀ ਕਰਨੀ ਹੀ ਹੁੰਦੀ ਹੈ। ਜਿਹੜੀਆਂ ਕਮੀਆਂ ਹੁੰਦੀਆਂ ਹਨ, ਉਹ ਆਪਾਂ ਇਨ੍ਹਾਂ ਤੋਂ ਸੁਣ ਕੇ ਦੂਰ ਕਰਨੀਆਂ ਹੁੰਦੀਆਂ ਹਨ। ਪਰ ਕਮਾਲ ਦੀ ਗੱਲ ਦੇਖੋ। ਚੰਨੀ ਜੀ ਹੁਣੇ ਬਾਦਲ ਸਾਹਿਬ ਦੀ ਗੱਲ ਕਰ ਰਹੇ ਸੀ। ਬਜਟ ਤੇ ਇੱਕ ਸ਼ਬਦ ਵੀ ਕਿਸੇ ਨੇ ਨਹੀਂ ਬੋਲਿਆ ਪਰ ਟੁੱਟੀ ਜਿਹੀ ਕਹੀ ਲੈ ਕੇ ਨਹਿਰ ਨੂੰ ਭਰਨ ਵਾਸਤੇ ਸਾਰੇ ਹੀ ਚਲੇ ਗਏ। ਤੁਸੀਂ ਦੇਖੋ ਕਿ ਕੀ ਇੰਨੀ ਵੱਡੀ ਨਹਿਰ ਇੱਕ ਟੁੱਟੀ ਜਿਹੀ ਕਹੀ ਨਾਲ ਭਰ ਜਾਵੇਗੀ? ਫਿਰ ਮੇਰੀ ਬੇਨਤੀ ਹੈ ਕਿ (ਵਿਘਨ) ਚਲੋ, ਇਹ ਵੀ ਮੰਨ ਲਵੋ ਕਿ ਉਹ ਸਿੰਬੋਲਿਕ ਸੀ। ਫਿਰ ਜੇ ਤੁਸੀਂ ਨਹਿਰ ਬਣਾਉਣ ਵਾਸਤੇ ਸੋਨੇ ਦੀ ਕਹੀ ** ** ਨਾਲ ਲੈ ਕੇ ਜਾ ਸਕਦੇ ਹੋ, ਤਾਂ ਅੱਜ ਚਾਂਦੀ ਦਾ ਖੁਰਪਾ ਤਾਂ ਲੈ ਕੇ ਜਾ ਹੀ ਸਕਦੇ ਸੀ ਤਾਂ ਕਿ ਪੰਜਾਬ ਦੇ ਲੋਕਾਂ ਨੂੰ ਪਤਾ ਲੱਗ ਜਾਵੇ ਕਿ ਇਨ੍ਹਾਂ ਦੇ ਦਿਲ ਵਿੱਚ ਵੀ ਕੋਈ ਖੁਸ਼ੀ ਹੈ।

**ਸਰਦਾਰ ਜਗਮੋਹਨ ਸਿੰਘ ਕੰਗ:** ਇਨ੍ਹਾਂ ਨੇ ਜੋ ** ** ਦਾ ਨਾਮ ਲਿਆ ਹੈ, ਉਹ ਐਕਸਪੰਜ ਕਰਵਾਉ ਜੀ।

**ਸ਼੍ਰੀ ਸਭਾਪਤੀ:** ਇਹ ** ** ਨਾਮ ਐਕਸਪੰਜ ਕਰ ਦਿੱਤਾ ਜਾਵੇ। ਪਲੀਜ਼, ਕਨਕਲੂਡ ਕਰੋ।

**ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ:** ਮਾਨਯੋਗ ਡਿਪਟੀ ਮੁੱਖ ਮੰਤਰੀ ਜੀ ਬੈਠੇ ਹਨ। ਮੈਂ ਇੱਕ ਬੇਨਤੀ ਜ਼ਰੂਰੀ ਕਰਨੀ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿੱਚ ਪਾਣੀ ਬੜਾ ਨੀਚੇ ਚਲਾ ਗਿਆ ਹੈ। ਬਾਦਲ ਸਾਹਿਬ ਨੇ ਹੀ ਦਸ਼ਮੇਸ਼ ਨਹਿਰ ਵਾਸਤੇ ਜ਼ਮੀਨ ਐਕਵਾਇਰ ਕਰਵਾਈ ਸੀ, ਮੈਂ ਇਹ ਜ਼ਰੂਰ ਬੇਨਤੀ ਕਰਾਂਗਾ ਹੁਣ ਆਪਾਂ ਹਰਿਆਣੇ ਨੂੰ ਤਾਂ ਪਾਣੀ ਦੇਣਾ ਹੀ ਨਹੀਂ ਹੈ, ਕਿਸੇ ਨਾ ਕਿਸੇ ਤਰੀਕੇ ਨਾਲ ਮੇਰੇ ਹਲਕੇ ਵਿੱਚ ਦਸ਼ਮੇਸ਼ ਕੈਨਾਲ ਜ਼ਰੂਰ ਚਾਲੂ ਹੋ ਜਾਵੇ। ਇਸਦੇ ਨਾਲ ਮੈਂ ਸਮਝਦਾ ਹਾਂ ਕਿ ਮੇਰੇ ਹਲਕੇ ਦੇ ਲੋਕਾਂ ਨੂੰ ਬੜਾ ਫਾਇਦਾ ਹੋਣਾ ਹੈ।

** Expunged as ordered by the Chair.

**ਸ਼੍ਰੀ ਸਭਾਪਤੀ:** ਧੰਨਵਾਦ ਜੀ।

**ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ :** ਸਭਾਪਤੀ ਜੀ, ਅਜੇ ਤਾਂ ਮੈਂ ਸ਼ੁਰੂ ਕੀਤਾ ਹੈ।

**ਸ਼੍ਰੀ ਸਭਾਪਤੀ:** ਤੁਹਾਡੇ 10 ਮਿੰਟ ਹੋ ਗਏ ਹਨ।

**ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ :** ਬੱਸ, ਦੋ ਮਿੰਟ ਵਿੱਚ ਨਿਬੇੜ ਦਿੰਦਾ ਹਾਂ। ਇਹ ਪਹਿਲਾ ਬਜਟ ਹੈ, ਜਿਸ ਵਿਚ ਬਹੁਤ ਵਧੀਆ ਢੰਗ ਨਾਲ ਸਾਡੇ ਨੌਜੁਆਨਾਂ ਦੀ ਹੁਨਰ ਸਿਖਲਾਈ ਵਾਸਤੇ 20 ਕਰੋੜ ਰੁਪਿਆ ਰੱਖਿਆ ਗਿਆ ਹੈ ਅਤੇ 200 ਸਕਿੱਲ ਡਿਵੈਲਪਮੈਂਟ ਸੈਂਟਰਾਂ ਦੀ ਸਥਾਪਤੀ ਵਾਸਤੇ 50 ਕਰੋੜ ਰੁਪਿਆ ਰੱਖਿਆ ਗਿਆ ਹੈ। ਜੀਰਕਪੁਰ ਵਿੱਚ ਦਲਿਤ ਵਰਗ ਦੀਆਂ ਇਸਤਰੀਆਂ ਲਈ ਇਕ ਨਿਵੇਕਲਾ ਸਿਖਲਾਈ ਕੇਂਦਰ ਸ਼ੁਰੂ ਕੀਤਾ ਗਿਆ ਹੈ। ਪਹਿਲੀ ਵਾਰੀ ਔਰਤਾਂ ਦੀ ਬਿਹਤਰੀ ਵਾਸਤੇ ਇਹ ਹੁਨਰ ਸੈਂਟਰ ਖੋਲ੍ਹਣ ਦਾ ਫੈਸਲਾ ਕੀਤਾ ਗਿਆ ਹੈ। ਮੈਂ ਇਸ ਗੱਲ ਲਈ ਵੀ ਵਿੱਤ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ।

ਸਰਦਾਰ ਸੁਖਬੀਰ ਸਿੰਘ ਜੀ ਬਾਦਲ ਸਾਹਿਬ ਦੀ ਸੋਚ ਹੈ ਕਿ ਹਰੇਕ ਨੂੰ ਘਰ ਮਿਲਣਾ ਚਾਹੀਦਾ ਹੈ। ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ਕਿ ਜਿਹੜੇ ਗਰੀਬ ਲੋਕ 15-16 ਲੱਖ ਰੁਪਏ ਵਿੱਚ ਘਰ ਨਹੀਂ ਲੈ ਸਕਦੇ ਸਨ, ਉਨ੍ਹਾਂ ਨੂੰ ਇਸ ਬਜਟ ਵਿਚ ਬੜੀਆਂ ਰਿਆਇਤਾਂ ਦਿੱਤੀਆਂ ਗਈਆਂ ਹਨ, ਜਿਵੇਂ ਸਟੈਂਪ ਡਿਊਟੀ ਅਤੇ ਈ.ਡੀ.ਸੀ. ਰੇਟ ਮੁਆਫ ਕੀਤੇ ਗਏ ਹਨ। ਸੋ, ਮੈਂ ਧੰਨਵਾਦ ਵੀ ਕਰਦਾ ਹਾਂ ਅਤੇ ਇਨ੍ਹਾਂ ਨੂੰ ਵਧਾਈ ਵੀ ਦਿੰਦਾ ਹਾਂ ਅਤੇ ਸਾਰੇ ਹਾਊਸ ਨੂੰ ਬੇਨਤੀ ਕਰਦਾ ਹਾਂ ਇਸ ਬਜਟ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ। ਧੰਨਵਾਦ ਜੀ।

**ਸ਼੍ਰੀ ਸਭਾਪਤੀ:** ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ (ਨਕੋਦਰ):** ਸਭਾਪਤੀ ਜੀ, ਤੁਹਾਡਾ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਾਡੇ ਨੌਜੁਆਨ ਆਗੂ ਅਤੇ ਅਗਾਂਹਵਧੂ ਸੋਚ ਰੱਖਣ ਵਾਲੇ ਵਿੱਤ ਮੰਤਰੀ ਜੀ ਨੇ 5ਵੀਂ ਵਾਰ ਬਜਟ ਪੇਸ਼ ਕੀਤਾ ਹੈ। ਇਸ ਬਜਟ ਰਾਹੀਂ ਪੰਜਾਬ ਦੀ ਆਰਥਕ ਅਵਸਥਾ ਨੂੰ ਹੋਰ ਮਜ਼ਬੂਤੀ ਮਿਲਣੀ ਹੈ ਅਤੇ ਪੰਜਾਬ ਨੇ ਵਿਕਾਸ ਦੀਆਂ ਨਵੀਆਂ ਲੀਹਾਂ ਤੇ ਜਾਣਾ ਹੈ। ਪੰਜਾਬ ਸਰਕਾਰ ਦੀ ਰਹਿਨੁਮਾਈ ਬਹੁਤ ਹੀ ਸਿਆਣੇ ਅਤੇ

ਦਰਵੇਸ਼ ਸਿਆਸਤਦਾਨ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਅਤੇ ਦੂਰਅੰਦੇਸ਼ੀ ਨੌਜੁਆਨ ਆਗੂ ਡਿਪਟੀ ਮੁੱਖ ਮੰਤਰੀ ਜੀ ਕਰ ਰਹੇ ਹਨ ਅਤੇ ਇਨ੍ਹਾਂ ਦੀ ਰਹਿਨੁਮਾਈ ਹੇਠ ਪੰਜਾਬ ਸਰਕਾਰ ਵੱਡੀਆਂ ਪੁਲਾਂਘਾ ਪੁੱਟੇਗੀ। ਪੰਜਾਬ ਇਕ ਖੇਤੀ ਆਧਾਰਤ ਸੂਬਾ ਹੋਣ ਦੇ ਬਾਵਜੂਦ ਇਸ ਦਾ ਸਰਬਪੱਖੀ ਵਿਕਾਸ, ਗਰੀਬੀ ਰੇਖਾ ਹੇਠਲੀ ਗਿਣਤੀ ਦਾ ਘਟਣਾ, ਸ਼ਹਿਰੀ ਅਤੇ ਪੇਂਡੂ ਖੇਤਰਾਂ ਵਿੱਚ ਸੁਵਿਧਾਵਾਂ ਤੋਂ ਪੰਜਾਬ ਦੀ ਆਰਥਕ ਅਵਸਥਾ ਦੇ ਨਰੋਏ ਹੋਣ ਦੇ ਸੰਦੇਸ਼ ਮਿਲਦੇ ਹਨ। ਵਿੱਤ ਮੰਤਰੀ ਸਾਹਿਬ ਦੀਆਂ ਸਹੀ ਨੀਤੀਆਂ ਸਦਕਾ ਪੰਜਾਬ ਨੇ 7 ਫੀਸਦੀ ਇਕਨਾਮਿਕ ਗਰੋਥ ਦਾ ਸਫਰ ਤਹਿ ਕਰ ਲਿਆ ਹੈ। ਇਹ ਬਹੁਤ ਵੱਡੀ ਪ੍ਰਾਪਤੀ ਹੈ। ਅਸੀਂ ਇਸ ਗੱਲ ਦੀ ਇਨ੍ਹਾਂ ਨੂੰ ਵਧਾਈ ਦਿੰਦੇ ਹਾਂ। ਪੰਜਾਬ ਦੀ ਪਰ-ਕੈਪਿਟਾ ਇਨਕਮ ਪਿਛਲੇ 9 ਸਾਲਾਂ ਵਿਚ ਤਕਰੀਬਨ 3 ਗੁਣਾ ਤੋਂ ਜ਼ਿਆਦਾ ਵਧੀ ਹੈ।ਇਹ ਵੀ ਬਹੁਤ ਵੱਡਾ ਇਕਨਾਮਿਕ ਪੈਰਾਮੀਟਰ ਹੈ। ਵਿੱਤ ਮੰਤਰੀ ਜੀ ਨੇ ਵੂਮੈਨ ਇੰਪਾਵਰਮੈਂਟ ਤੇ ਬਹੁਤ ਤਵੱਜੋਂ ਦਿੱਤੀ ਹੈ, ਜੋ ਕਿ ਸਮੇਂ ਦੀ ਲੋੜ ਹੈ। ਔਰਤਾਂ ਨੂੰ ਸਮਾਜ ਵਿੱਚ ਬਰਾਬਰ ਦਾ ਸਥਾਨ ਦੇਣਾ ਅਤੇ ਹਰ ਮੁਕਾਮ ਤੇ ਤਰਜੀਹ ਦੇਣੀ ਸਮਾਜ ਦਾ ਫਰਜ਼ ਬਣਦਾ ਹੈ। ਦੇਸ਼ ਵਿੱਚ ਵਾਪਰੀਆਂ ਘਟਨਾਵਾਂ ਨੂੰ ਮੁੱਖ ਰੱਖਦੇ ਹੋਏ ਧੀਆਂ-ਭੈਣਾਂ ਦੀ ਸਿਹਤ ਅਤੇ ਵਿਦਿਆ ਵੱਲ ਵਧੇਰੇ ਧਿਆਨ ਦਿੰਦੇ ਹੋਏ 'ਸਵਾਸਥ ਕੰਨਿਆ ਯੋਜਨਾ' ਲਈ 70 ਕਰੋੜ ਰੁਪਏ ਰੱਖੇ ਗਏ ਹਨ, ਜਿਸ ਨਾਲ ਪਹਿਲੀ ਤੋਂ 6ਵੀਂ ਜਮਾਤ ਤੱਕ ਦੀਆਂ ਵਿਦਿਆਰਥਣਾਂ ਨੂੰ ਫਰੀ ਸਕੂਲ ਬੈਗ ਅਤੇ ਸਟੇਸ਼ਨਰੀ ਆਦਿ ਮਿਲੇਗੀ। ਸਰਕਾਰ 6ਵੀਂ ਤੋਂ ਬਾਰਵੀਂ ਜਮਾਤ ਤੱਕ ਕੰਨਿਆ ਹੈਲਥ ਕੇਅਰ ਕਿੱਟਸ ਵੀ ਦੇਣ ਜਾ ਰਹੀ ਹੈ। ਇਸ ਬਜਟ ਵਿੱਚ ਇਸਤਰੀਆਂ ਦੀ ਆਰਥਕ ਬਰਾਬਰਤਾ ਵਾਸਤੇ ਕੋਆਪਰੇਟਿਵ ਮਹਿਕਮੇ ਵੱਲੋਂ 'ਮਾਈ ਭਾਗੋ ਸਕੀਮ' ਤਹਿਤ 50 ਹਜ਼ਾਰ ਰੁਪਏ ਦੇ ਕਰਜ਼ੇ 5 ਫੀਸਦੀ ਪ੍ਰਤੀ ਸਾਲ ਵਿਆਜ ਦਰ ਤੇ ਦੇਣ ਦੀ ਤਜਵੀਜ਼ ਕੀਤੀ ਗਈ ਹੈ । ਇਸ ਲਈ 5 ਕਰੋੜ ਰੁਪਏ ਦੀ ਰਾਸ਼ੀ ਰਾਖਵੀਂ ਰੱਖੀ ਗਈ ਹੈ। ਮੈਂ ਵਿੱਤ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਇਹ ਰਾਸ਼ੀ ਬਹੁਤ ਥੋੜ੍ਹੀ ਹੈ ਅਤੇ ਇਸ ਨੂੰ ਵਧਾਉਣ ਦੀ ਲੋੜ ਹੈ। ਇਸ ਤੋਂ ਇਲਾਵਾ ਕੰਮ ਕਰਨ ਵਾਲੀਆਂ ਇਸਤਰੀਆਂ ਵਾਸਤੇ ਵੂਮੈਨ ਹੋਸਟਲ ਖੋਲਣੇ, ਮਹਿਲਾ ਮੰਡਲ, ਐਨ.ਜੀ.ਓਜ਼ ਨੂੰ ਬਰਤਨ ਆਦਿ ਦੇਣ ਵਾਸਤੇ ਵੀ 79 ਕਰੋੜ ਦੀ ਰਾਸ਼ੀ ਰੱਖੀ ਗਈ ਹੈ। ਇਹ ਵੀ ਵਿੱਤ ਮੰਤਰੀ ਜੀ ਅਤੇ ਸਰਕਾਰ ਦੀ ਪਹਿਲਕਦਮੀ ਹੈ। ਇਸ ਨਾਲ ਕੰਮ ਕਰਨ ਵਾਲੀਆਂ ਇਸਤਰੀਆਂ ਦਾ ਜਜ਼ਬਾ ਵਧੇਗਾ। ਔਰਤਾਂ ਦੀ ਸੁਰੱਖਿਆ ਯਕੀਨੀ ਬਣਾਉਣ ਲਈ ਅਤੇ ਉਨ੍ਹਾਂ ਪ੍ਰਤੀ ਕਰਾਈਮ ਨੂੰ

[ ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ ]

ਰੋਕਣ ਲਈ ਸਰਕਾਰ ਨੇ ਸਪੈਸ਼ਲ ਵੂਮੈਨ ਕੰਟਰੋਲਿੰਗ ਟੀਮਾਂ ਬਣਾਉਣ ਦਾ ਫੈਸਲਾ ਲਿਆ ਹੈ। ਇਹ ਵੀ ਇਕ ਬਹੁਤ ਵੱਡਾ ਸਟੈਪ ਹੈ। ਅਸੀਂ ਦੇਖਦੇ ਹਾਂ ਕਿ ਦਿਨ-ਬ-ਦਿਨ ਇਸਤਰੀਆਂ ਤੇ ਕਰਾਈਮ ਬਹੁਤ ਵਧ ਰਿਹਾ ਹੈ। ਸਰਕਾਰ ਇਹ ਵੀ ਇੱਕ ਬਹੁਤ ਵੱਡੀ ਨਵੀਂ ਸਕੀਮ ਸ਼ੁਰੂ ਕਰਨ ਜਾ ਰਹੀ ਹੈ। ਜਿਥੇ ਕਿ ਸਕੂਲਾਂ, ਕਾਲਜਾਂ, ਮਾਰਕਿਟ ਸਥਾਨਾਂ ਅਤੇ ਮਾਲ/ਮਲਟੀਪਲੈਕਸਾਂ ਵਿੱਚ ਇਸਤਰੀ ਟੀਮਜ਼ ਪੈਟਰੋਲਿੰਗ  ਕਰਨ ਜਾਇਆ ਕਰਨਗੀਆਂ। ਇਹ ਬੜਾ ਸ਼ਲਾਘਾਯੋਗ ਫੈਸਲਾ ਹੈ। ਇਸ ਨਾਲ ਲੜਕੀਆਂ ਅਤੇ ਔਰਤਾਂ ਵਿੱਚ ਡਰ ਅਤੇ ਸਹਿਮ ਦਾ ਮਾਹੌਲ ਘਟੇਗਾ। 'ਨੰਨ੍ਹੀ ਛਾਂ ਸਕਿੱਲ ਸੈਂਟਰਜ਼' ਜਿਹੜੇ ਕਿ ਪੇਂਡੂ ਖੇਤਰਾਂ ਵਿੱਚ ਖੋਲ੍ਹੇ ਜਾ ਰਹੇ ਹਨ, ਇਨ੍ਹਾਂ ਵਾਸਤੇ ਢੀਂਡਸਾ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਸ ਲਈ ਬਜਟ ਵਿੱਚ ਕੋਈ ਪ੍ਰੋਵੀਜ਼ਨ ਰੱਖੀ ਨਹੀਂ ਦਰਸਾਈ ਗਈ । ਇਸ ਵਿੱਚ ਜਿੰਨੀ ਵੀ ਵੱਧ ਤੋਂ ਵੱਧ ਬਜਟ ਪ੍ਰੋਵੀਜ਼ਨ ਹੋਵੇ, ਜਿਵੇਂ ਕਿ ਆਪਾਂ ਪਿੰਡਾਂ ਦੇ ਵਿੱਚ ਸਪੈਸ਼ਲੀ ਲੇਡੀਜ਼ ਵਾਸਤੇ ਸਕਿੱਲ ਸੈਂਟਰਜ਼ ਖੋਲ੍ਹੀਏ, ਵੱਧ ਤੋਂ ਵੱਧ ਉਸ ਦੇ ਵਿੱਚ ਬਜਟ ਦੀ ਪ੍ਰੋਵੀਜ਼ਨ ਕਰਨੀ ਚਾਹੀਦੀ ਹੈ।

ਇਸ ਬਜਟ ਵਿੱਚ ਯੂਥ ਨੂੰ ਬਹੁਤ ਤਰਜੀਹ ਦਿੱਤੀ ਹੈ। ਯੂਥ ਨੂੰ ਸਮੇਂ ਦੇ ਹਾਣੀ ਬਣਾਉਣ ਵਾਸਤੇ ਰੁਜ਼ਗਾਰ ਪ੍ਰਾਪਤੀ ਲਈ ਸਵੈ-ਨਿਰਭਰ ਹੋਣਾ ਅਤਿ ਜ਼ਰੂਰੀ ਹੈ। ਇਸ ਲਈ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਬਹੁਤ ਵੱਡੇ ਕਦਮ ਚੁੱਕੇ ਹਨ ਅਤੇ ਇੱਕ ਲੱਖ ਨੌਜਵਾਨਾਂ ਨੂੰ ਹੁਨਰ ਸਿਖਲਾਈ ਦੇਣ ਦਾ ਟੀਚਾ ਰੱਖਿਆ ਹੈ। ਰਾਜ ਸਰਕਾਰ ਵੱਲੋਂ 200 ਸਕਿੱਲਡ ਸੈਂਟਰਜ਼ ਪੇਂਡੂ ਖੇਤਰ ਵਿੱਚ ਸਥਾਪਤ ਕਰਨੇ ਹਨ ਅਤੇ ਹਰੇਕ ਬਲਾਕ ਵਿੱਚ ਘੱਟੋ-ਘੱਟ ਇੱਕ ਸਕਿੱਲਡ ਡਿਵੈਲਪਮੈਂਟ ਸੈਂਟਰ ਖੋਲ੍ਹਣ ਦੀ ਤਜਵੀਜ਼ ਰੱਖਣਾ, ਇਹ ਵੀ ਮੈਂ ਸਮਝਦਾ ਹਾਂ ਕਿ ਰਾਜ ਸਰਕਾਰ ਦੀ ਬਹੁਤ ਵੱਡੀ ਪ੍ਰਾਪਤੀ ਹੋਏਗੀ। ਪਿੰਡਾਂ ਵਿੱਚ ਰਹਿੰਦੇ ਨੌਜਵਾਨ ਵਿਸ਼ੇਸ਼ ਤੌਰ ਤੇ ਲੜਕੀਆਂ ਸਿਖਲਾਈ ਪ੍ਰਾਪਤ ਕਰਕੇ ਆਪਣੇ ਜੀਵਨ ਦੀ ਕਮਾਈ ਦਾ ਸਾਧਨ ਬਣਾ ਸਕਣਗੇ। ਇਸ ਮੰਤਵ ਲਈ 200 ਮਾਡਲ ਸਕਿਲਡ ਸੈਂਟਰਾਂ ਦੀ ਸਥਾਪਨਾ ਵਾਸਤੇ 50 ਕਰੋੜ ਰੁਪਏ ਰੱਖੇ ਗਏ ਹਨ ਅਤੇ 20 ਕਰੋੜ ਰੁਪਏ ਨੌਜੁਆਨਾਂ ਨੂੰ ਸਿਖਲਾਈ ਦੇਣ ਲਈ ਰੱਖੇ ਗਏ ਹਨ। ਪੰਜਾਬੀ ਨੌਜੁਆਨਾਂ ਨੂੰ ਖੇਡਾਂ ਵੱਲ ਆਕਰਸ਼ਿਤ ਕਰਨ ਲਈ ਮਾਨਯੋਗ ਡਿਪਟੀ ਸੀ.ਐਮ. ਸਾਹਿਬ ਨੇ 4000 ਮਾਡਰਨ ਜਿਮਨੇਜ਼ੀਅਮ ਸੈਂਟਰਜ਼ ਖੋਲ੍ਹਣ ਅਤੇ ਇਨ੍ਹਾਂ ਵਿੱਚ latest equipments ਸਥਾਪਤ ਕਰਨ ਦਾ ਫੈਸਲਾ ਲਿਆ ਹੈ ਜਿਹੜੇ ਕਿ 200 ਕਰੋੜ

ਰੁਪਏ ਦੀ ਲਾਗਤ ਨਾਲ ਬਣਾਏ ਜਾਣਗੇ। ਇੱਥੇ ਇਹ ਵੀ ਜ਼ਰੂਰ ਜ਼ਿਕਰ ਕਰਨ ਦੀ ਲੋੜ ਹੈ, ਡਿਪਟੀ ਸੀ.ਐਮ. ਸਾਹਿਬ ਨੇ ਕਿਹਾ ਵੀ ਸੀ ਕਿ ਇਹ ਜਿਹੜੇ ਜਿਮਨੇਜ਼ੀਅਮ ਹਨ, ਇਹ ਪਿੰਡਾਂ ਅਤੇ ਸ਼ਹਿਰਾਂ ਵਿੱਚ ਲੇਡੀਜ਼ ਵਾਸਤੇ ਸਪੈਸ਼ਲੀ ਵੱਖਰੇ ਹੋਣਗੇ ਤਾਂ ਕਿ ਸਿਰਫ ਲੇਡੀਜ਼ ਉਨ੍ਹਾਂ ਨੂੰ ਯੂਜ਼ ਕਰ ਸਕਣ।

ਐਸ.ਸੀ. ਅਤੇ ਬੀ.ਸੀ. ਪਰਿਵਾਰਾਂ ਦੇ ਨੌਜੁਆਨਾਂ ਲਈ ਪੰਜ ਲੱਖ ਰੁਪਏ ਦਾ ਇੰਟਰਸਟ ਫਰੀ ਐਜੂਕੇਸ਼ਨ ਲੋਨ ਦੇਣ ਦੀ ਤਜਵੀਜ਼ ਹੈ। ਜਿਸ ਨਾਲ ਇਕਨਾਮੀਕਲੀ ਵੀਕਰ ਸੈਕਸ਼ਨ ਦੇ ਨੌਜੁਆਨ ਉਚੇਰੀ ਅਤੇ ਤਕਨੀਕੀ ਸਿੱਖਿਆ ਹਾਸਲ ਕਰ ਸਕਣਗੇ। ਇਸ ਲਈ 20 ਕਰੋੜ ਰੁਪਿਆ ਢੀਂਡਸਾ ਸਾਹਿਬ ਨੇ ਆਪਣੇ ਬਜਟ ਵਿੱਚ ਪ੍ਰੋਵੀਜ਼ਨ ਕੀਤਾ ਹੈ। ਮੈਂ ਬੇਨਤੀ ਕਰਦਾ ਹਾਂ ਕਿ 20 ਕਰੋੜ ਰੁਪਿਆ ਪੰਜਾਬ ਵਰਗੇ ਸੂਬੇ ਲਈ ਘੱਟ ਹੈ। ਇਸ ਨੂੰ ਵੀ ਵਧਾਉਣ ਦੀ ਲੋੜ ਹੈ।

Progressive Punjab Summit ਦੀ ਸਫਲਤਾ ਤੋਂ ਬਾਅਦ, ਇੱਕ ਵੱਡੇ ਹੁੰਗਾਰੇ ਨੂੰ ਦੇਖਦੇ ਹੋਏ, ਉੱਦਮੀਆਂ ਨੂੰ ਉਤਸ਼ਾਹਿਤ ਕਰਨ ਵਾਸਤੇ ਨਵੇਂ ਰੁਜ਼ਗਾਰ ਦੇ ਸਾਧਨ ਜੁਟਾਉਣ ਲਈ Grassroot Economic development ਲਈ Start up Programme for Innovation Research and Enterprise (SCIRE, Punjab) ਸਰਦਾਰ ਸੁਖਬੀਰ ਸਿੰਘ ਬਾਦਲ ਜੀ ਨੇ 100 ਕਰੋੜ ਦੀ ਰਾਸ਼ੀ ਦੇ ਨਾਲ ਇਸ ਨੂੰ ਸ਼ੁਰੂ ਕਰਨ ਦਾ ਫੈਸਲਾ ਲਿਆ ਹੈ। ਇਹ ਵੀ ਇੱਕ ਬਹੁਤ ਵੱਡੀ ਮਦਦ ਹੋਏਗੀ।

ਖੇਤੀਬਾੜੀ ਜਿਹੜੀ ਪੰਜਾਬ ਦਾ ਧੁਰਾ ਹੈ। ਇਸ ਨੂੰ ਮੁੜ ਤੋਂ ਲਾਹੇਵੰਦ ਬਣਾਉਣ ਲਈ ਕਿਸਾਨਾਂ ਨੂੰ ਕਰਜ਼ੇ ਦੀ ਮਾਰ ਹੇਠੋਂ ਕੱਢਣ ਲਈ 50 ਹਜ਼ਾਰ ਰੁਪਏ ਦਾ ਇੰਟਰਸਟ ਫਰੀ ਲੋਨ ਦੇਣ ਦੀ ਤਜਵੀਜ਼ ਹੈ। ਇਹ ਕਿਸਾਨੀ ਲਈ ਵਰਦਾਨ ਸਾਬਤ ਹੋਵੇਗਾ। ਇਸ ਦੇ 4 ਫੀਸਦੀ ਵਿਆਜ ਦਰ ਦਾ ਬੋਝ ਸਰਕਾਰ ਝੱਲੇਗੀ। ਇਸ ਤੇ ਸਰਕਾਰ 200 ਕਰੋੜ ਰੁਪਿਆ ਖਰਚ ਕਰਨ ਜਾ ਰਹੀ ਹੈ ਜਿਸ ਨਾਲ 10 ਲੱਖ ਤੋਂ ਵਧੇਰੇ ਕਿਸਾਨਾਂ ਨੂੰ ਲਾਭ ਮਿਲੇਗਾ। ਸਰਕਾਰ ਨੇ ਕਿਸਾਨਾਂ ਦਾ ਬੀਮਾ ਕਰਨ ਵਾਸਤੇ 'ਭਗਤ ਪੂਰਨ ਸਿੰਘ ਸਿਹਤ ਬੀਮਾ ਯੋਜਨਾ' ਅਧੀਨ 11 ਲੱਖ ਕਿਸਾਨਾਂ ਦਾ ਬੀਮਾ ਕਰਾਉਣ ਦਾ ਫੈਸਲਾ ਲਿਆ ਹੈ। ਜਿਸ ਨਾਲ ਪਰਿਵਾਰ ਮੁਖੀ ਦੀ ਅਪੰਗਤਾ ਜਾਂ ਮੌਤ ਹੋਣ ਤੇ ਪਰਿਵਾਰ ਨੂੰ 5 ਲੱਖ ਰੁਪਏ ਮਿਲ ਸਕਣਗੇ। ਇਸ ਤੋਂ ਇਲਾਵਾ ਕਿਸਾਨ ਪਰਿਵਾਰ 50 ਹਜ਼ਾਰ ਰੁਪਏ ਦੀ ਮੁਫਤ ਡਾਕਟਰੀ ਸਹੂਲਤ ਵੀ ਲੈ ਸਕਣਗੇ।

[ ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ ]

ਐਗਰੀਕਲਚਰ ਦੀ ਡਾਈਵਰਸੀਫਿਕੇਸ਼ਨ ਵਾਸਤੇ ਮੱਕੀ ਅਤੇ ਕਪਾਹ ਥੱਲੇ ਰਕਬੇ ਨੂੰ ਵਧਾਉਣ ਲਈ ਤਰਜੀਹ ਦਿੱਤੀ ਗਈ ਹੈ। ਦੇਸ਼ ਨੂੰ ਕਣਕ ਅਤੇ ਝੋਨੇ ਵਿੱਚ ਸਵੈ-ਨਿਰਭਰ ਕਰਨ ਤੋਂ ਬਾਅਦ ਕਰਾਪ ਡਾਈਵਰਸੀਫਿਕੇਸ਼ਨ ਨੂੰ ਲਾਗੂ ਕਰਨ ਵਾਸਤੇ Centres for Excellence for Vegetables and Flowers, ਜਲੰਧਰ, ਹੁਸ਼ਿਆਰਪੁਰ ਅਤੇ ਹੋਰ ਕਈ ਸ਼ਹਿਰਾਂ ਵਿੱਚ ਇੰਡੋ-ਡਚ ਇਕਰਾਰਨਾਮੇ ਅਧੀਨ ਪੰਜਾਬ ਸਰਕਾਰ ਨੇ ਖੋਲ੍ਹੇ ਹਨ । ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਧਰਤੀ ਦੇ ਪੁੱਤਰ ਹੋਣਾ ਸਾਬਤ ਕਰਕੇ ਗੰਨੇ ਦੀ ਕਾਸ਼ਤ ਕਰਨ ਵਾਲੇ ਕਿਸਾਨਾਂ ਲਈ ਸਾਲ 2015-16 ਦੌਰਾਨ 331 ਕਰੋੜ ਰੁਪਏ ਦੀ ਅਦਾਇਗੀ ਕਰਕੇ ਅਤੇ ਸਾਲ 2016-17 ਵਿੱਚ 350 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖ ਕੇ ਕਿਸਾਨ ਹਿਤੈਸ਼ੀ ਹੋਣ ਦਾ ਸਬੂਤ ਦਿੱਤਾ ਹੈ। ਰਾਣਾ ਜੀ ਜੋ ਕਿ ਸ਼ੂਗਰ ਮਿੱਲਾਂ ਨਾਲ ਸਬੰਧ ਰੱਖਣ ਵਾਲੇ ਹਨ, ਮੈਂ ਉਨ੍ਹਾਂ ਨੂੰ ਵੀ ਦੱਸਣਾ ਚਾਹੁੰਦਾ ਹਾਂ ਕਿ ਇਹ ਵੀ ਬਹੁਤ ਵੱਡਾ ਕਦਮ ਸਰਕਾਰ ਨੇ ਕਿਸਾਨਾਂ ਵਾਸਤੇ ਚੁੱਕਿਆ ਹੈ। ਪਿੰਡਾਂ ਵਿੱਚ ਰਹਿੰਦੇ ਗਰੀਬ ਭਾਈਚਾਰਿਆਂ ਲਈ ਤਕਰੀਬਨ 650 ਕਰੋੜ ਰੁਪਏ ਦੀ ਮੁਫਤ ਬਿਜਲੀ ਸਪਲਾਈ ਪਾਵਰਕੌਮ ਨੂੰ ਦੇਣ ਲਈ ਤਜਵੀਜ਼ ਹੈ। ਖੇਤੀਬਾੜੀ ਅਤੇ ਸਹਾਇਕ ਧੰਦਿਆਂ ਲਈ 7490 ਕਰੋੜ ਰੁਪਏ ਰਾਖਵੇਂ ਰੱਖੇ ਗਏ ਹਨ। ਸਿੱਖਿਆ ਦੇ ਖੇਤਰ ਵਿੱਚ ਇੱਕ ਬਹੁਤ ਵੱਡਾ ਕਦਮ ਸਰਕਾਰ ਨੇ ਚੁੱਕਿਆ ਹੈ, ਜਿਸ.....

**ਸ਼੍ਰੀ ਸਭਾਪਤੀ:** ਧੰਨਵਾਦ ਜੀ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ :** ਚੇਅਰਮੈਨ ਸਾਹਿਬ, ਇਹ ਤਾਂ ਬਹੁਤ ਵੱਡੀ ਲਿਸਟ ਹੈ, ਪਲੀਜ਼ 5-7 ਮਿੰਟ ਦੇ ਦਿਉ।

**ਸ਼੍ਰੀ ਸਭਾਪਤੀ :** ਨਹੀਂ। ਬੱਸ, ਧੰਨਵਾਦ ਜੀ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ :** ਇੱਕ ਮਿੰਟ ਦੇ ਦਿਉ, ਬੱਸ ਮੈਂ ਇਰੀਗੇਸ਼ਨ ਬਾਰੇ ਗੱਲ ਕਰਨੀ ਹੈ।

**ਸ਼੍ਰੀ ਸਭਾਪਤੀ :** ਜ਼ਰਾ ਜਲਦੀ ਕਰ ਲਉ ਜੀ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ :** ਚੇਅਰਮੈਨ ਸਾਹਿਬ, ਹੁਣ ਮੈਨੂੰ ਆਪਣੀ ਗੱਲ ਸ਼ਾਰਟ ਕੱਟ ਕਰਨੀ ਪੈਣੀ ਹੈ। ਇਰੀਗੇਸ਼ਨ ਵੱਲ ਸਰਕਾਰ ਦਾ ਵਿਸ਼ੇਸ਼ ਧਿਆਨ ਹੈ, ਇਸ ਲਈ ਤਰਜੀਹ ਦਿੱਤੀ ਜਾ ਰਹੀ ਹੈ। ਪੰਜਾਬ ਜਿਸ

ਦੌਰ ਵਿੱਚੋਂ ਨਿਕਲ ਰਿਹਾ ਹੈ, ਉਸ ਵਿੱਚ ਧਰਤੀ ਹੇਠਲੇ ਪਾਣੀ ਦੀ ਘੱਟੋ-ਘੱਟ ਵਰਤੋਂ ਕਰਨ ਦੀ ਬਹੁਤ ਜ਼ਿਆਦਾ ਲੋੜ ਹੈ ਅਤੇ ਸਰਫੇਸ ਵਾਟਰ ਨੂੰ ਇਰੀਗੇਸ਼ਨ ਵਾਸਤੇ ਵਧਾਉਣ ਦੀ ਅਤਿ ਜ਼ਰੂਰਤ ਹੈ। ਚੇਅਰਮੈਨ ਸਾਹਿਬ, ਮੈਂ ਆਪਣੇ ਵੱਲੋਂ ਅਤੇ ਦੁਆਬੇ ਤੋਂ ਆਏ ਐਮ.ਐਲ.ਏ. ਸਾਹਿਬਾਨਾਂ ਵੱਲੋਂ ਦੇਸ਼ ਦੇ ਨਾਇਕ, Son of the Soil, ਕਿਸਾਨਾਂ ਦੇ ਮਸੀਹਾ ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ, ਪੰਜਾਬ ਦਾ ਤਹਿ ਦਿਲੋਂ ਧੰਨਵਾਦੀ ਹਾਂ, ਜਿਨ੍ਹਾਂ ਨੇ ਬਿਸਤ-ਦੁਆਬ ਕਨਾਲ ਦੀ ਕੰਕਰੀਟ ਲਾਈਨਿੰਗ ਸ਼ੁਰੂ ਕਰਕੇ ਅੱਜ ਦੁਆਬੇ ਦੇ ਖੇਤਰ ਨੂੰ ਆ ਰਹੀ ਪਾਣੀ ਦੀ ਕਿੱਲਤ ਦੂਰ ਕਰਨ ਦਾ ਬੜਾ ਵੱਡਾ ਉਦਮ ਕੀਤਾ ਹੈ।

**ਸ਼੍ਰੀ ਸਭਾਪਤੀ :** ਧੰਨਵਾਦ ਜੀ। ਹੁਣ ਨਾਗਰਾ ਜੀ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ :** ਬੱਸ ਜੀ, ਮੈਂ ਵਾਈਂਡ ਅੱਪ ਕਰ ਰਿਹਾ ਹਾਂ। I am a back bencher. ਕਦੀ ਬੋਲਣ ਦਾ ਮੌਕਾ ਹੀ ਨਹੀਂ ਮਿਲਦਾ।

**ਸ਼੍ਰੀ ਸਭਾਪਤੀ :** 10 ਮਿੰਟ ਹੋ ਗਏ ਜੀ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ :** ਮੈਂ ਇਰੀਗੇਸ਼ਨ ਮਨਿਸਟਰ ਸਰਦਾਰ ਸ਼ਰਨਜੀਤ ਸਿੰਘ ਢਿੱਲੋਂ ਦਾ ਧੰਨਵਾਦੀ ਹਾਂ ਕਿ ਕਨਾਲ ਲਾਈਨਿੰਗ ਲਈ ਇਨ੍ਹਾਂ ਨੇ ਨਵੇਂ ਤਰੀਕੇ ਨਾਲ 320 ਕਰੋੜ ਰੁਪਏ ਦੀ ਰਾਸ਼ੀ ਖਰਚ ਕਰਨ ਦਾ ਪ੍ਰੋਗਰਾਮ ਬਣਾਇਆ ਹੈ। ਮੈਂ ਬਾਦਲ ਸਾਹਿਬ ਅਤੇ ਢਿੱਲੋਂ ਸਾਹਿਬ ਦਾ ਬਹੁਤ ਧੰਨਵਾਦ ਕਰਦਾ ਹਾਂ। ਅਖੀਰ ਵਿੱਚ, if you do not give me time, ਮੈਂ ਸਰਦਾਰ ਪਰਮਿੰਦਰ ਸਿੰਘ ਢੀਂਡਸਾ, ਜਿਹੜੇ ਕਿ ਬਹੁਤ ਵਧੀਆ ਅਤੇ ਬੈਲੇਂਸਡ ਬਜਟ ਲੈ ਕੇ ਆਏ ਹਨ, ਮੈਂ ਉਸ ਦੀ ਪੁਰਜ਼ੋਰ ਹਮਾਇਤ ਕਰਦਾ ਹਾਂ। ਧੰਨਵਾਦ ਜੀ।

**ਸ਼੍ਰੀ ਸਭਾਪਤੀ :** ਹਾਂ ਜੀ, ਨਾਗਰਾ ਜੀ। ਤੁਹਾਡੇ ਕੋਲ 10 ਮਿੰਟ ਹੈ।

**ਸਰਦਾਰ ਕੁਲਜੀਤ ਸਿੰਘ ਨਾਗਰਾ (ਫਤਿਹਗੜ੍ਹ ਸਾਹਿਬ) :** ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਜੀ ਵੱਲੋਂ ਪੇਸ਼ ਹੋਏ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਆਪਣੀ ਗੱਲ ਇਸਤਰੀ ਸਸ਼ਕਤੀਕਰਨ ਤੋਂ ਸ਼ੁਰੂ ਕਰਨੀ ਚਾਹਾਂਗਾ। ਪਰਮਿੰਦਰ ਜੀ ਬਹੁਤ ਹੀ ਵਧੀਆ ਇਨਸਾਨ ਹਨ, ਸਾਊ ਸੁਭਾਅ ਦੇ ਮਾਲਕ ਹਨ, ਇਨ੍ਹਾਂ ਦੀ ਮੈਂ ਬਹੁਤ ਇੱਜ਼ਤ ਕਰਦਾ ਹਾਂ। ਇਨ੍ਹਾਂ ਦੀ ਹੀ ਨਹੀਂ, ਬਲਕਿ ਇਨ੍ਹਾਂ ਦੇ ਪਿਤਾ ਜੀ ਜੋ ਕਿ ਬਹੁਤ ਸਾਊ ਸਿਆਸਤਦਾਨ ਹਨ, ਉਨ੍ਹਾਂ ਦੀ ਵੀ ਮੈਂ ਬਹੁਤ ਇੱਜ਼ਤ

[ ਸਰਦਾਰ ਕੁਲਜੀਤ ਸਿੰਘ ਨਾਗਰਾ ]

ਕਰਦਾ ਹਾਂ।

*1.02 ਵਜੇ ਬਾਅਦ ਦੁਪਹਿਰ। (*ਇਸ ਸਮੇਂ ਸਰਦਾਰ ਇਕਬਾਲ ਸਿੰਘ ਝੂੰਦਾਂ, ਮੈਂਬਰ, ਪੈਨਲ ਆਫ ਚੇਅਰਮੈਂਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

**ਸਰਦਾਰ ਕੁਲਜੀਤ ਸਿੰਘ ਨਾਗਰਾ :** ਪਰਮਿੰਦਰ ਜੀ ਨਾਲ ਕਾਲਜ ਤੋਂ ਲੈ ਕੇ ਸਾਡਾ ਰਿਸ਼ਤਾ ਬੜਾ ਵਧੀਆ ਰਿਹਾ ਹੈ। ਮੈਂ ਇਨ੍ਹਾਂ ਨੂੰ ਦੇਖਦਾ ਹੁੰਦਾ ਸੀ। ਪੈਰ੍ਹਾ ਨੰਬਰ 9 ਤੇ ਇਸਤਰੀ ਸਸ਼ਕਤੀਕਰਨ ਉਤੇ ਇਨ੍ਹਾਂ ਨੇ ਕਿਹਾ ਹੈ ਕਿ 638 ਆਂਗਨਵਾੜੀ ਸੈਂਟਰ ਖੋਲ੍ਹਾਂਗੇ ਜਿਸ ਵਿੱਚ 20 ਮਿੰਨੀ ਆਂਗਨਵਾੜੀ ਕੇਂਦਰਾਂ ਦੀ ਸਥਾਪਤੀ ਕੀਤੀ ਜਾਵੇਗੀ । ਇਸ ਨਾਲ 1276 ਆਂਗਨਵਾੜੀ ਵਰਕਰਾਂ ਅਤੇ ਹੈਲਪਰਾਂ ਨੂੰ ਰੁਜ਼ਗਾਰ ਮਿਲੇਗਾ। ਮੈਂ ਧੰਨਵਾਦ ਕਰਦਾ ਹਾਂ ਕਿ ਸਰਕਾਰ ਜਾਗੀ ਤਾਂ ਹੈ। ਚੇਅਰਮੈਨ ਸਾਹਿਬ, ਪੰਜਾਬ ਸਰਕਾਰ ਨੂੰ ਇਕ ਚਿੱਠੀ ਗੌਰਮਿੰਟ ਆਫ ਇੰਡੀਆ, ਮਨਿਸਟਰੀ ਆਫ ਵੂਮੈਨ ਐਂਡ ਚਾਈਲਡ ਡਿਵੈਲਪਮੈਂਟ ਵੱਲੋਂ 18 ਨਵੰਬਰ, 2014 ਨੂੰ ਲਿਖੀ ਗਈ ਸੀ ਕਿ ਇਹ ਸੈਂਟਰ ਖੋਲ੍ਹ ਦਿੱਤੇ ਜਾਣ ਔਰ ਇਹ ਭਰਤੀ ਕਰ ਲਈ ਜਾਵੇ। ਇਹ ਚਿੱਠੀ ਮੈਂ ਨਾਲ ਲੈ ਕੇ ਆਇਆ ਹਾਂ। ਪਰ ਅੱਜ ਸਾਲ 2016 ਦੇ ਬਜਟ ਵਿੱਚ ਇਸ 18 ਨਵੰਬਰ, 2014 ਦੀ ਚਿੱਠੀ ਦੇ ਕਾਰਨ ਹੀ ਇਹ ਸੈਂਟਰ ਖੋਲਣ ਦੀ ਤਜਵੀਜ਼ ਕੀਤੀ ਹੈ। ਆਂਗਨਵਾੜੀ ਸੈਂਟਰਾਂ ਵਿੱਚ ਆਂਗਨਵਾੜੀ ਵਰਕਰ ਅਤੇ ਹੈਲਪਰ ਪੰਜਾਬ ਵਿੱਚ ਕਿੰਨਾ ਕੰਮ ਕਰਦੇ ਹਨ, ਇਸ ਬਾਰੇ ਆਪਾਂ ਸਾਰੇ ਜਾਣਦੇ ਹਾਂ ਕਿ ਜਿੰਨਾ ਕੰਮ ਉਨ੍ਹਾਂ ਤੋਂ ਲਿਆ ਜਾਂਦਾ ਹੈ, ਸ਼ਾਇਦ ਹੀ ਕਿਸੇ ਤੋਂ ਲਿਆ ਜਾਂਦਾ ਹੋਵੇ ਅਤੇ ਆਪਣੇ ਹੱਕਾਂ ਲਈ ਉਹ ਥਾਂ-ਥਾਂ ਤੇ ਜਾ ਕੇ ਹਰ ਰੋਜ਼ ਧਰਨੇ ਮਾਰਦੇ ਹਨ। ਉਨ੍ਹਾਂ ਨੇ ਪਿੱਛੇ ਜਿਹੇ ਫਾਇਨਾਂਸ ਮਨਿਸਟਰ ਸਾਹਿਬ ਦੇ ਸੰਗਰੂਰ ਵਿਖੇ ਘਰ ਤੇ ਵੀ ਧਰਨਾ ਮਾਰਿਆ ਔਰ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਜਿਨ੍ਹਾਂ ਤੋਂ ਸਾਰੇ ਕੰਮ ਲਏ ਜਾਂਦੇ ਹਨ ਜਿਵੇਂ ਕਿ ਵੋਟਾਂ ਬਣਾਉਣ ਦਾ, ਹਰ ਤਰ੍ਹਾਂ ਦੇ ਸਰਵੇ ਕਰਵਾਉਣ ਦਾ, ਆਂਗਨਵਾੜੀ ਸੈਂਟਰ ਚਲਾਉਣ ਦਾ, ਹੋਰ ਵੀ ਅਜਿਹੇ ਸਾਰੇ ਕੰਮ ਉਨ੍ਹਾਂ ਤੋਂ ਲਏ ਜਾਂਦੇ ਹਨ। ਚੇਅਰਮੈਨ ਸਾਹਿਬ, ਉਨ੍ਹਾਂ ਨੂੰ ਦਿੱਤਾ ਕੀ ਜਾਂਦਾ ਹੈ? ਆਂਗਨਵਾੜੀ ਵਰਕਰ ਨੂੰ ਅਸੀਂ 5000/- ਰੁਪਏ ਪ੍ਰਤੀ ਮਹੀਨਾ ਅਤੇ ਹੈਲਪਰ ਨੂੰ 2500/- ਰੁਪਿਆ ਪ੍ਰਤੀ ਮਹੀਨਾ ਦਿੰਦੇ ਹਾਂ। ਫਿਰ ਵੀ ਇਹ ਕਹਿੰਦੇ ਹਨ ਕਿ ਅਸੀਂ ਇਸਤਰੀਆਂ ਦਾ ਸਤਿਕਾਰ ਕਰਦੇ ਹਾਂ, ਉਨ੍ਹਾਂ ਨੂੰ ਉਤੇ ਚੁੱਕਣਾ ਚਾਹੁੰਦੇ ਹਾਂ। ਉਨ੍ਹਾਂ ਨੂੰ ਇੰਪਾਵਰ ਕਰਨਾ ਚਾਹੁੰਦੇ ਹਾਂ। ਮੈਂ ਦੱਸਣਾ ਚਾਹੁੰਦਾ ਹਾਂ ਕਿ ਦੂਜੀਆਂ ਸਟੇਟਾਂ ਆਂਗਨਵਾੜੀ

ਵਰਕਰਾਂ ਨੂੰ ਕੀ ਦਿੰਦੀਆਂ ਹਨ? ਹਰਿਆਣਾ ਸਰਕਾਰ ਆਂਗਨਵਾੜੀ ਵਰਕਰ ਨੂੰ 7500/- ਰੁਪਏ ਪ੍ਰਤੀ ਮਹੀਨਾ ਦਿੰਦੀ ਹੈ ਤੇ ਅਸੀਂ 5000/- ਰੁਪਏ ਪ੍ਰਤੀ ਮਹੀਨਾ ਦਿੰਦੇ ਹਾਂ । ਮੈਂ ਫਾਈਨਾਂਸ ਮਨਿਸਟਰ ਸਾਹਿਬ ਨੂੰ ਕਹਿਣਾ ਚਾਹਾਂਗਾ ਕਿ ਥੋੜ੍ਹਾ ਜਿਹਾ ਵੇਖੋ। ਪਾਂਡੁਚੇਰੀ 18000/- ਰੁਪਏ ਪ੍ਰਤੀ ਮਹੀਨਾ ਦਿੰਦਾ ਹੈ, ਤਾਮਿਲਨਾਡੂ 9000/- ਰੁਪਏ ਪ੍ਰਤੀ ਮਹੀਨਾ ਦਿੰਦਾ ਹੈ । ਆਂਗਨਵਾੜੀ ਹੈਲਪਰ ਨੂੰ ਜਿੱਥੇ ਆਪਾਂ 2500/- ਰੁਪਏ ਪ੍ਰਤੀ ਮਹੀਨਾ ਦਿੰਦੇ ਹਾਂ, ਉੱਥੇ ਹਰਿਆਣਾ 3700/- ਰੁਪਿਆ ਪ੍ਰਤੀ ਮਹੀਨਾ ਦਿੰਦਾ ਹੈ ਤੇ ਪਾਂਡੁਚੇਰੀ 15000/- ਰੁਪਏ ਪ੍ਰਤੀ ਮਹੀਨਾ ਦਿੰਦਾ ਹੈ ਔਰ ਤਾਮਿਲਨਾਡੂ 4500/- ਰੁਪਏ ਪ੍ਰਤੀ ਮਹੀਨਾ ਦਿੰਦਾ ਹੈ ਔਰ ਸੁਪਰਵਾਈਜ਼ਰ ਨੂੰ 30000/- ਰੁਪਏ ਪ੍ਰਤੀ ਮਹੀਨਾ ਦਿੱਤੇ ਜਾਂਦੇ ਹਨ। ਇੱਥੇ ਸ਼ੋਸ਼ਣ ਕੀਤਾ ਜਾ ਰਿਹਾ ਹੈ ਹਜ਼ਾਰਾਂ ਉਨ੍ਹਾਂ ਸਤਿਕਾਰਯੋਗ ਇਸਤਰੀਆਂ ਦਾ ਜਿਹੜੀਆਂ ਸਾਰਾ ਦਿਨ ਕੰਮ ਕਰਦੀਆਂ ਹਨ ਔਰ ਉਨ੍ਹਾਂ ਨੂੰ ਮੰਤਰੀਆਂ ਤੋਂ ਲੈ ਕੇ ਮੁੱਖ ਮੰਤਰੀ ਸਾਹਿਬ ਤੱਕ ਸਿਰਫ ਆਸ਼ਵਾਸਨ ਹੀ ਦਿੱਤਾ ਜਾਂਦਾ ਹੈ।

(ਇਸ ਸਮੇਂ ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ, ਸ਼੍ਰੀ ਐਨ.ਕੇ. ਸ਼ਰਮਾ ਬਿਨਾਂ ਇਜਾਜ਼ਤ ਤੋਂ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।)

**ਸਰਦਾਰ ਕੁਲਜੀਤ ਸਿੰਘ ਨਾਗਰਾ:** ਬੈਠ ਜਾਓ ਹੁਣ ਚੁੱਪ ਕਰਕੇ।

**ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ :** ਮੇਰਾ ਪੁਆਇੰਟ ਆਫ ਆਰਡਰ ਹੈ ਜੀ । ਚੇਅਰਮੈਨ ਸਾਹਿਬ, ਇਨ੍ਹਾਂ ਨੂੰ ਹੁਣ ਸ਼ੋਸ਼ਣ ਨਜ਼ਰ ਆਉਂਦਾ ਹੈ, ਇਨ੍ਹਾਂ ਦੇ ਟਾਈਮ ਤੇ 1000/- ਰੁਪਏ ਪ੍ਰਤੀ ਮਹੀਨਾ ਆਂਗਨਵਾੜੀ ਵਰਕਰ ਨੂੰ ਤੇ 500/- ਰੁਪਏ ਪ੍ਰਤੀ ਮਹੀਨਾ ਹੈਲਪਰ ਨੂੰ ਮਿਲਦਾ ਸੀ। ਥੋੜ੍ਹਾ ਜਿਹਾ ਖਿਆਲ ਰੱਖਿਆ ਕਰੋ ਕਿ ਤੁਹਾਡੇ ਟਾਈਮ ਤੇ ਕੀ ਮਿਲਦਾ ਸੀ।

**ਸਰਦਾਰ ਕੁਲਜੀਤ ਸਿੰਘ ਨਾਗਰਾ:** 1700/- ਰੁਪਏ ਪ੍ਰਤੀ ਮਹੀਨਾ ਸੀ ਜੀ। ਤੁਹਾਡਾ ਧੰਨਵਾਦ । ਸ਼ਰਮਾ ਜੀ, ਤੁਹਾਡੀ ਸਰਕਾਰ ਨੂੰ 9 ਸਾਲ ਤੋਂ ਪੰਜਾਬ ਦੇ ਲੋਕਾਂ ਨੇ ਚੁਣਿਆ ਹੈ ਔਰ ਤੁਸੀਂ 9 ਸਾਲ ਤੋਂ ਉਨ੍ਹਾਂ ਦਾ ਸ਼ੋਸ਼ਣ ਕਰਦੇ ਆ ਰਹੇ ਹੋ। ਤੁਸੀਂ ਉਨ੍ਹਾਂ ਨਾਲ ਵਾਅਦਾ ਕੀਤਾ ਸੀ ਕਿ ਅਸੀਂ ਤੁਹਾਨੂੰ 8000/- ਰੁਪਏ ਪ੍ਰਤੀ ਮਹੀਨਾ ਦੇਵਾਂਗੇ। ਉਸ ਤੋਂ ਬਾਅਦ ਉਨ੍ਹਾਂ ਵਾਅਦਿਆਂ ਤੋਂ ਮੁਕਰ ਗਏ ਹੋ। ਇਸ ਵਿੱਚ ਪੰਜਾਬ ਸਰਕਾਰ ਦਾ ਸ਼ੇਅਰ ਕਿੰਨਾ ਹੈ ਜਿਹੜਾ ਉਨ੍ਹਾਂ ਨੂੰ 5000/- ਰੁਪਿਆ ਪ੍ਰਤੀ ਮਹੀਨਾ ਦਿੰਦੇ ਹੋ, ਇਸ ਦੀ ਗੱਲ ਵੀ ਫਿਰ ਅੱਗੇ ਸੁਣ ਲਓ । ਇਸ ਵਿੱਚ ਵੀ ਸੈਂਟਰ ਦਾ ਸ਼ੇਅਰ 3000/- ਰੁਪਏ ਪ੍ਰਤੀ ਮਹੀਨਾ ਹੈ ਤੇ ਪੰਜਾਬ ਦਾ ਸ਼ੇਅਰ

[ ਸਰਦਾਰ ਕੁਲਜੀਤ ਸਿੰਘ ਨਾਗਰਾ ]

ਸਿਰਫ 2000/- ਰੁਪਏ ਪ੍ਰਤੀ ਮਹੀਨਾ ਹੀ ਹੈ ਔਰ ਜਿੱਥੇ ਤੁਸੀਂ ਇਸਤਰੀਆਂ ਨੂੰ ਉੱਪਰ ਚੁੱਕਣ ਦੀ ਗੱਲ ਕਰਦੇ ਹੋ, ਉੱਥੇ ਤੁਹਾਡਾ ਆਪਣਾ ਚਿਹਰਾ ਨੰਗਾ ਹੁੰਦਾ ਹੈ।

ਚੇਅਰਮੈਨ ਸਾਹਿਬ, ਇਸ ਤੋਂ ਅੱਗੇ ਮੈਂ ਸਿੱਖਿਆ ਦੇ ਉਤੇ ਗੱਲ ਕਰਾਂਗਾ । 26 ਨੰਬਰ ਪੈਰ੍ਹੇ ਵਿੱਚ ਸਾਡੀ ਪੰਜਾਬ ਦੀ ਸਰਕਾਰ ਨੇ ਲਿਖਿਆ ਹੈ ਕਿ ਅਸੀਂ ਸਿੱਖਿਆ ਲਈ ਬਹੁਤ ਕੁਝ ਕਰ ਰਹੇ ਹਾਂ। ਮੈਂ ਸਿੱਖਿਆ ਮੰਤਰੀ ਸਾਹਿਬ ਦੇ ਧਿਆਨ ਵਿੱਚ ਕੁਝ ਗੱਲਾਂ ਲਿਆਉਣੀਆਂ ਚਾਹੁੰਦਾ ਹਾਂ ਕਿ ਮੰਤਰੀ ਸਾਹਿਬ ਜਿਹੜੀਆਂ ਇਸ ਵਾਰੀ ਤੁਸੀਂ ਵਿਦਿਆਰਥੀਆਂ ਨੂੰ ਵਰਦੀਆਂ ਦੇਣੀਆਂ ਸੀ, ਉਹ ਤੁਹਾਨੂੰ ਪਤਾ ਹੈ ਕਿ ਸਿਆਲ ਲੰਘਣ ਤੋਂ ਬਾਅਦ ਦਿੱਤੀਆਂ ਗਈਆਂ ਹਨ ਔਰ ਉਹ ਵੀ ਪੂਰੀਆਂ ਨਹੀਂ ਦਿੱਤੀਆਂ। ਗਰੀਬ ਬੱਚੇ ਜਿਨ੍ਹਾਂ ਨੂੰ ਸਿਆਲ ਵਿੱਚ ਇੱਕ ਵਰਦੀ ਦੀ ਜ਼ਰੂਰਤ ਹੁੰਦੀ ਹੈ, ਪੂਰਾ ਸਿਆਲ ਲੰਘ ਗਿਆ ਤੇ ਵਰਦੀ ਨਹੀਂ ਦਿੱਤੀ ਔਰ ਜੇ ਦਿੱਤੀ ਤਾਂ ਅੱਧੀ-ਅਧੂਰੀ ਦਿੱਤੀ ਹੈ ਔਰ ਉਸ ਦੇ ਵਿੱਚ ਵੀ ਤੁਸੀਂ ਕੀ ਕਰਦੇ ਹੋ, ਗਰੀਬ ਇਕੱਲਾ ਸ਼ਡਿਊਲ ਕਾਸਟ ਨਾਲ ਸਬੰਧਤ ਹੀ ਨਹੀਂ ਹੁੰਦਾ, ਸਰਕਾਰ ਇਸ ਗੱਲ ਵੱਲ ਧਿਆਨ ਦੇਵੇ। ਉਪ ਮੁੱਖ ਮੰਤਰੀ ਸਾਹਿਬ ਇੱਥੇ ਬੈਠੇ ਹਨ। ਜਿਹੜੇ ਬਾਕੀ ਦੇ ਜਨਰਲ ਕੈਟਾਗਰੀ ਅਤੇ ਬੈਕਵਰਡ ਕਲਾਸ ਨਾਲ ਸਬੰਧਤ ਗਰੀਬ ਵਿਦਿਆਰਥੀ ਸਰਕਾਰੀ ਸਕੂਲਾਂ ਵਿੱਚ ਪੜ੍ਹਦੇ ਹਨ, ਉਨ੍ਹਾਂ ਗਰੀਬਾਂ ਨੂੰ ਤੁਸੀਂ ਵਰਦੀ ਨਹੀਂ ਦਿੰਦੇ। ਸਿਰਫ ਐਸ. ਸੀ. ਬੱਚਿਆਂ ਨੂੰ ਵਰਦੀ ਦਿੱਤੀ ਜਾਂਦੀ ਹੈ। ਮੰਤਰੀ ਸਾਹਿਬ ਇਸ ਤੇ ਧਿਆਨ ਦਿਓ ਅਤੇ ਅੱਗੇ ਤੋਂ ਖਿਆਲ ਕਰੋ।

ਚੇਅਰਮੈਨ ਸਾਹਿਬ, ਅੱਗੇ ਜਿਹੜੇ ਤੁਹਾਡੇ ਸਰਕਾਰੀ ਸਕੂਲ ਹਨ, ਇੱਥੇ ਬੜਾ ਰੌਲਾ ਪੈਂਦਾ ਹੈ ਕਿ ਸਰਕਾਰੀ ਸਕੂਲਾਂ ਦਾ ਮਿਆਰ ਘੱਟ ਕਿਉਂ ਹੈ, ਛੋਟਾ ਕਿਉਂ ਹੈ, ਲੋਕ ਉੱਥੇ ਆਪਣੇ ਬੱਚੇ ਕਿਉਂ ਨਹੀਂ ਪੜ੍ਹਾਉਂਦੇ? ਸਰਕਾਰੀ ਸਕੂਲਾਂ ਵਿੱਚ ਜਿਹੜਾ ਬਿਜਲੀ ਦਾ ਬਿਲ ਆਉਂਦਾ ਹੈ, ਉਸ ਬਿਜਲੀ ਦੇ ਬਿਲ ਲਈ ਸਿੱਖਿਆ ਦੇ ਬਜਟ ਵਿੱਚ ਕੋਈ ਪ੍ਰੋਵੀਜ਼ਨ ਨਹੀਂ ਹੈ। ਬਿਜਲੀ ਦਾ ਬਿਲ ਚਾਹੇ ਸਕੂਲ ਮਾਸਟਰ ਭਰਨ ਜਾਂ ਉਸ ਪਿੰਡ ਦੀ ਪੰਚਾਇਤ ਭਰੇ ਜਾਂ ਕੋਈ ਸਮਾਜ ਸੇਵੀ ਭਰੇ ਪਰ ਸਰਕਾਰ ਦੀ ਕੋਈ ਪ੍ਰੋਵੀਜ਼ਨ ਨਹੀਂ ਹੈ। ਬਿਜਲੀ ਦਾ ਬਿਲ ਮੰਤਰੀ ਸਾਹਿਬ ਤੁਹਾਡੇ.....

**ਸ਼੍ਰੀ ਸਭਾਪਤੀ :** ਹਾਂ ਜੀ, ਚੀਮਾ ਸਾਹਿਬ।

**ਸਿੱਖਿਆ ਮੰਤਰੀ (ਡਾਕਟਰ ਦਲਜੀਤ ਸਿੰਘ ਚੀਮਾ):** ਹਾਊਸ ਦੇ ਵਿੱਚ ਵੀ ਇਹ ਦੋਵੇਂ ਹੀ ਪ੍ਰਸ਼ਨ ਲੱਗੇ ਸੀ। ਮੈਂ ਬਿਜਲੀ ਦੇ ਬਿਲਾਂ ਦੀ ਡਿਟੇਲ ਦਿੱਤੀ ਸੀ ਕਿ ਸਰਕਾਰ ਵੱਲੋਂ ਬਜਟ ਜਾਰੀ ਹੁੰਦਾ ਹੈ। ਮੈਂ ਵਿੱਤ ਮੰਤਰੀ ਸਾਹਿਬ ਦਾ ਧੰਨਵਾਦ ਵੀ ਕਰਦਾ ਹਾਂ ਕਿਉਂਕਿ ਜਦੋਂ ਰਾਈਟ ਟੂ ਐਜੂਕੇਸ਼ਨ ਐਕਟ ਲਾਗੂ ਕੀਤਾ ਸੀ, ਇਨ੍ਹਾਂ ਦੀ ਸਰਕਾਰ ਨੇ ਉਦੋਂ ਨਹੀਂ ਸੋਚਿਆ ਸੀ ਕਿ ਜੇ ਫੀਸਾਂ ਮੁਆਫ ਕਰ ਦਿਆਂਗੇ ਤਾਂ ਉਨ੍ਹਾਂ ਦੀ ਥਾਂ ਤੇ ਸਕੂਲਾਂ ਦੇ ਬਿਲ ਵੀ ਤਾਂ ਭਰਨੇ ਪੈਣੇ ਹਨ, ਉਸ ਲਈ ਕੋਈ ਪੈਸਾ ਵੀ ਦੇ ਦੇਈਏ ਪਰ ਮੈਂ ਵਿੱਤ ਮੰਤਰੀ ਸਾਹਿਬ ਦਾ ਉਚੇਚੇ ਤੌਰ ਤੇ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਉਹ ਬਜਟ ਦਿੱਤਾ ਹੈ ਅਤੇ ਉਸ ਵਿੱਚੋਂ ਹੀ ਬਿਲ ਦਿੱਤੇ ਜਾਂਦੇ ਹਨ। ਦੂਜੀ, ਜਿਹੜੀ ਇਨ੍ਹਾਂ ਨੇ ਵਰਦੀਆਂ ਦੀ ਗੱਲ ਕੀਤੀ ਹੈ, ਇਹ ਸਕੀਮ ਵੀ ਇਨ੍ਹਾਂ ਦੇ ਸਮੇਂ ਵਿੱਚ ਹੀ ਸ਼ੁਰੂ ਹੋਈ ਸੀ ਅਤੇ ਇਨ੍ਹਾਂ ਵੱਲੋਂ ਹੀ ਮਾਪਦੰਡ ਨਿਸ਼ਚਿਤ ਕੀਤੇ ਹੋਏ ਹਨ ਕਿ ਕਿਹੜੀ-ਕਿਹੜੀ ਕੈਟੇਗਰੀ ਦੇ ਬੱਚਿਆਂ ਨੂੰ ਇਹ ਦੇਣੀਆਂ ਹਨ। ਇਸ ਕਰਕੇ ਇਹ ਭਾਵੇਂ ਜਿੰਨਾ ਮਰਜ਼ੀ ਬੋਲੀ ਜਾਣ ਪਰ ਨਾਲ ਦੀ ਨਾਲ ਇਹ ਵੀ ਦੱਸੀ ਜਾਣ ਕਿ ਸਾਡਾ ਕੀ-ਕੀ ਯੋਗਦਾਨ ਰਿਹਾ ਹੈ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਫਿਰ ਤੁਸੀਂ ਇਸ ਤਰ੍ਹਾਂ ਕਰ ਲਵੋ ਕਿ ਤੁਸੀਂ ਇਧਰਲੇ ਪਾਸੇ ਆ ਜਾਓ ਅਤੇ ਅਸੀਂ ਉਧਰਲੇ ਪਾਸੇ ਆ ਜਾਂਦੇ ਹਾਂ (ਟਰੇਜ਼ਰੀ ਬੈਂਚਾਂ ਵੱਲ ਇਸ਼ਾਰਾ ਕਰਦੇ ਹੋਏ) ਅਤੇ ਅਸੀਂ ਆਪੇ ਹੀ ਸਭ ਕੁਝ ਠੀਕ ਕਰ ਲਵਾਂਗੇ। (..ਵਿਘਨ..)

**ਸ਼੍ਰੀ ਸਭਾਪਤੀ:** ਨਾਗਰਾ ਜੀ, ਚੇਅਰ ਨੂੰ ਐਡਰੈਸ ਕਰੋ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਚੇਅਰਮੈਨ ਸਾਹਿਬ, ਜੇਕਰ ਇਨ੍ਹਾਂ ਤੋਂ ਕੁਝ ਠੀਕ ਨਹੀਂ ਹੁੰਦਾ ਤਾਂ ਸਾਨੂੰ ਉਧਰ ਚਲੇ ਜਾਣ ਦਿਉ। (..ਸ਼ੋਰ..ਵਿਘਨ.) ਮੈਂ ਮੰਤਰੀ ਸਾਹਿਬ ਦੇ ਹੋਰ ਅੱਗੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਸਕੂਲਾਂ ਵਿਚ ਇੰਫਰਾਸਟ੍ਰੱਕਚਰ ਦਿੱਤਾ ਹੈ, ਜਿਨ੍ਹਾਂ ਵਿੱਚ ਕੰਪਿਊਟਰ ਹਨ, ਐਜੂਸੈੱਟ ਹਨ ਅਤੇ ਹੋਰ ਬਹੁਤ ਸਾਰਾ ਇੰਫਰਾਸਟ੍ਰੱਕਚਰ ਹੈ। ਇਸ ਵੇਲੇ ਸਾਰੇ ਸਕੂਲਾਂ ਵਿੱਚ ਬਹੁਤ ਵੱਡੀ ਸਮੱਸਿਆ ਆ ਰਹੀ ਹੈ...

**ਸ਼੍ਰੀ ਸਭਾਪਤੀ:** ਨਾਗਰਾ ਜੀ, ਸਮਾਪਤੀ ਕਰੋ। ਤੁਹਾਡੇ 11 ਮਿੰਟ ਟਾਈਮ ਹੋ ਗਏ ਹਨ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਚੇਅਰਮੈਨ ਸਾਹਿਬ, ਅਜੇ ਤਾਂ ਪੰਜ

ਮਿੰਟ ਹੋਏ ਹਨ। ਸਿੱਖਿਆ ਮੰਤਰੀ ਜੀ ਨੂੰ ਵੀ ਵਿੱਚੋਂ ਟਾਈਮ ਦਿੱਤਾ ਗਿਆ ਹੈ। ਚੇਅਰਮੈਨ ਸਾਹਿਬ, ਧੱਕਾ ਨਾ ਕਰੋ।

**ਸ਼੍ਰੀ ਸਭਾਪਤੀ:** ਬਸ, ਤੁਸੀਂ ਆਪਣੀ ਗੱਲ ਸਮਾਪਤ ਕਰੋ ਜੀ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਅਜੇ ਸਕੂਲਾਂ ਵਿੱਚ ਕੋਈ ਚੌਕੀਦਾਰ ਨਹੀਂ ਰੱਖਿਆ ਗਿਆ। ਥਾਂ-ਥਾਂ ਉਤੇ ਚੋਰੀਆਂ ਹੋ ਰਹੀਆਂ ਹਨ। ਸਕੂਲਾਂ ਵਿੱਚ ਮਿਡ-ਡੇਅ ਮੀਲ ਤਿਆਰ ਕਰਨ ਵਾਸਤੇ ਗੈਸ ਦੇ ਸਿਲੰਡਰ ਰੱਖੇ ਹੋਏ ਹਨ । ਜਿਥੇ ਐਜੂਸੈਂਟ ਹਨ, ਉਥੇ ਵੀ ਕਿਸੇ ਸਕੂਲ ਵਿੱਚ ਚੌਕੀਦਾਰ ਦੀ ਕੋਈ ਪ੍ਰੋਵੀਜ਼ਨ ਨਹੀਂ ਹੈ। ਕੋਈ ਸਫਾਈ ਸੇਵਕ ਦੀ ਪ੍ਰੋਵੀਜ਼ਨ ਨਹੀਂ ਹੈ। ਸਭ ਤੋਂ ਵੱਡੀ ਗੱਲ ਇਹ ਹੈ ਕਿ ਸਰਕਾਰ ਨੂੰ ਇਸ ਵੱਲ ਧਿਆਨ ਦੇਣਾ ਚਾਹੀਦਾ ਹੈ ਕਿ ਜੇਕਰ ਸਰਕਾਰੀ ਸਕੂਲਾਂ ਵਿਚ ਸਿੱਖਿਆ ਦਾ ਮਿਆਰ ਉੱਚਾ ਚੁੱਕਣਾ ਹੈ ਤਾਂ ਇਕ ਚੀਜ਼ ਜ਼ਰੂਰ ਕਰਨੀ ਚਾਹੀਦੀ ਹੈ। ਜਿਸ ਤਰ੍ਹਾਂ ਪ੍ਰਾਈਵੇਟ ਸਕੂਲਾਂ ਵਿਚ ਢਾਈ-ਤਿੰਨ ਸਾਲ ਦੇ ਬੱਚੇ ਨੂੰ ਐਡਮਿਸ਼ਨ ਮਿਲ ਜਾਂਦੀ ਹੈ। ਜਿਹੜਾ ਵੀ ਮਾਂ-ਪਿਉ ਆਪਣੇ ਢਾਈ-ਤਿੰਨ ਸਾਲ ਦੇ ਬੱਚੇ ਨੂੰ ਸ਼ੁਰੂ ਵਿੱਚ ਹੀ ਕਿਸੇ ਪ੍ਰਾਈਵੇਟ ਸਕੂਲ ਵਿੱਚ ਪਾ ਦਿੰਦਾ ਹੈ, ਫਿਰ ਉਹ ਉਸ ਬੱਚੇ ਨੂੰ ਮੁੜ ਕੇ ਸਰਕਾਰੀ ਸਕੂਲ ਵਿੱਚ ਲੈ ਕੇ ਨਹੀਂ ਆਉਂਦਾ। ਤੁਹਾਡੇ ਵੱਲੋਂ ਵੀ ਸਕੂਲਾਂ ਵਿੱਚ ਜ਼ਰੂਰ ਉਹੋ ਜਿਹਾ ਇੰਤਜ਼ਾਮ ਕਰਨਾ ਚਾਹੀਦਾ ਹੈ ਤਾਂ ਜੋ ਜਿਹੜੇ ਬੱਚੇ ਸ਼ੁਰੂ ਵਿੱਚ ਸਰਕਾਰੀ ਸਕੂਲ ਵਿੱਚ ਆਉਣ, ਉਹ ਆਪਣੀ ਐਜੂਕੇਸ਼ਨ ਉਥੇ ਹੀ ਜਾਰੀ ਰੱਖ ਸਕਣ। ਇਨ੍ਹਾਂ ਨੇ ਕੁਆਲਿਟੀ ਐਜੂਕੇਸ਼ਨ ਨਾਲ ਸਮਝੌਤਾ ਕੀਤਾ ਹੈ...

**ਸ਼੍ਰੀ ਸਭਾਪਤੀ:** ਨਾਗਰਾ ਜੀ, ਹੁਣ ਬੈਠੋ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਚੇਅਰਮੈਨ ਸਾਹਿਬ, ਅਜੇ ਮੇਰਾ ਟਾਈਮ ਪੂਰਾ ਨਹੀਂ ਹੋਇਆ।

**ਸ਼੍ਰੀ ਸਭਾਪਤੀ:** ਨਹੀਂ ਜੀ, ਤੁਹਾਡਾ ਟਾਈਮ ਪੂਰਾ ਹੋ ਗਿਆ ਹੈ। ਤੁਸੀਂ ਕਨਕਲੂਡ ਕਰੋ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਚੇਅਰਮੈਨ ਸਾਹਿਬ, ਮੈਂ ਦੋ ਮਿੰਟ ਵਿੱਚ ਹੀ ਕਨਕਲੂਡ ਕਰਨ ਲੱਗਾ ਹਾਂ। ਸਾਲ 2012 ਵਿੱਚ ਇਨ੍ਹਾਂ ਦਾ ਚੋਣ ਮੈਨੀਫੈਸਟੋ ਸੀ ਕਿ ਬੇਰੁਜ਼ਗਾਰ ਨੌਜਵਾਨਾਂ ਨੂੰ 1000 ਰੁਪਿਆ ਬੇਰੁਜ਼ਗਾਰੀ ਭੱਤਾ ਦਿੱਤਾ ਜਾਵੇਗਾ। ਫਾਈਨਾਂਸ ਮਨਿਸਟਰ ਸਾਹਿਬ, ਤੁਸੀਂ ਇਹ ਕਿਹਾ ਸੀ। ਤੁਸੀਂ

ਇਹ ਭੱਤਾ ਕਿਤੇ ਨਹੀਂ ਦਿੱਤਾ ਅਤੇ ਸਟੂਡੈਂਟਸ ਨਾਲ ਧੋਖਾ ਕੀਤਾ ਹੈ। ਤੁਸੀਂ ਇਹ ਵੀ ਕਿਹਾ ਸੀ ਕਿ ਸਕੂਲਾਂ ਦੇ ਬੱਚਿਆਂ ਨੂੰ ਕੰਪਿਊਟਰ ਦੇਵਾਂਗੇ। ਫਿਰ ਤੁਸੀਂ ਟੈਬਲੇਟ ਤੇ ਆ ਗਏ ਪਰ ਇਹ ਤਾਂ ਕੀ ਦੇਣੇ ਸੀ, ਤੁਸੀਂ ਬੱਚਿਆਂ ਨੂੰ ਅਜੇ ਤੱਕ ਮਿੱਠੀ ਗੋਲੀ ਵੀ ਨਹੀਂ ਦਿੱਤੀ। ਮੈਂ ਉਪ ਮੁੱਖ ਮੰਤਰੀ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਤੁਸੀਂ ਸਾਲ 2007 ਵਿੱਚ ਸਰਕਾਰ ਬਣਾਉਣ ਵੇਲੇ ਪਟਿਆਲਾ ਵਿਖੇ ਪੰਜਾਬ ਦੇ ਵਿਦਿਆਰਥੀਆਂ ਨੂੰ ਕਿਹਾ ਸੀ ਕਿ ਮੈਂ ਵਿਦਿਆਰਥੀਆਂ ਦੀ ਇਲੈਕਸ਼ਨ ਸਟਾਰਟ ਕਰਵਾਵਾਂਗਾ ਪਰ ਤੁਸੀਂ ਉਹ ਅਜੇ ਤੱਕ ਸ਼ੁਰੂ ਨਹੀਂ ਕਰਵਾਈ।

**ਸ਼੍ਰੀ ਸਭਾਪਤੀ:** ਨਾਗਰਾ ਜੀ, ਹੁਣ ਬੈਠੋ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਚੇਅਰਮੈਨ ਸਾਹਿਬ, ਮੈਂ ਅਖੀਰ ਵਿੱਚ ਕਹਿਣਾ ਚਾਹੁੰਦਾ ਹਾਂ ਕਿ ਨਾ ਤਾਂ ਇਸ ਸਰਕਾਰ ਦੀ ਕੋਈ ਨੀਤੀ ਹੈ ਅਤੇ ਨਾ ਹੀ ਨੀਯਤ ਚੰਗੀ ਹੈ। ਇਕ ਚੀਜ਼ ਜ਼ਰੂਰ ਹੈ, ਬਜਟ ਦੇ ਵਿਚ ਪੰਜਾਬ ਨੂੰ ਸਵਾ ਲੱਖ ਕਰੋੜ ਰੁਪਏ ਦਾ ਘਾਟਾ ਦਿੱਤਾ ਗਿਆ ਹੈ। ਤੁਸੀਂ ਵਿੱਤ ਮੰਤਰੀ, ਢੀਂਡਸਾ ਸਾਹਿਬ, ਡਿਪਟੀ ਸੀ.ਐਮ. ਸਾਹਿਬ ਅਤੇ ਮਾਲ ਤੇ ਮੁੜ ਵਸੇਬਾ ਮੰਤਰੀ ਸਰਦਾਰ ਬਿਕਰਮ ਸਿੰਘ ਮਜੀਠੀਆ ਸਾਹਿਬ ਦੀਆਂ ਬਾਹਾਂ ਖੜ੍ਹੀਆਂ ਕਰਵਾ ਕੇ ਇਨ੍ਹਾਂ ਦੀਆਂ ਘੜੀਆਂ ਵੇਖ ਲਵੋ, ਉਹ 40 ਤੋਂ 50 ਲੱਖ ਰੁਪਏ ਦੀਆਂ ਹੋਣਗੀਆਂ। ਤੁਸੀਂ ਵਿਖਾ ਦਿਉ ਕਿ ਕਿੰਨੇ ਦੀਆਂ ਹਨ...(ਵਿਘਨ.)

**ਸ਼੍ਰੀ ਸਭਾਪਤੀ:** ਤੁਸੀਂ ਹੁਣ ਬੈਠੋ ਜੀ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਪੰਜਾਬ ਦਾ ਖਜ਼ਾਨਾ ਖਾਲੀ ਹੈ। ਕੌਰੂ ਬਾਦਸ਼ਾਹ ਵੀ ਪੈਸੇ ਨਾਲ ਨਹੀਂ ਸੀ ਲੈ ਕੇ ਗਿਆ।.....

(ਇਸ ਸਮੇਂ ਸਰਦਾਰ ਕੁਲਜੀਤ ਸਿੰਘ ਨਾਗਰਾ ਜੀ ਦਾ ਮਾਈਕ ਬੰਦ ਕਰ ਦਿੱਤਾ ਗਿਆ ਪ੍ਰੰਤੂ ਫਿਰ ਵੀ ਉਹ ਬੋਲ ਰਹੇ ਸਨ, ਜਿਸ ਕਾਰਨ ਸਾਫ਼ ਸੁਣਾਈ ਨਹੀਂ ਸੀ ਦੇ ਰਿਹਾ।)

**ਸ਼੍ਰੀ ਸਭਾਪਤੀ:** ਸਰਦਾਰ ਸਿਮਰਜੀਤ ਸਿੰਘ ਬੈਂਸ ਐਬਸੈਂਟ ਹਨ। ਅਗਲਾ ਬੁਲਾਰਾ ਸ਼੍ਰੀ ਮਨੋਰੰਜਨ ਕਾਲੀਆ ਜੀ।

**ਮਾਲ ਤੇ ਮੁੜ ਵਸੇਬਾ ਮੰਤਰੀ :** ਚੇਅਰਮੈਨ ਸਾਹਿਬ, ਮੇਰੀ ਇੱਕ ਬੇਨਤੀ ਹੈ ਕਿ ਕਾਂਗਰਸ ਪਾਰਟੀ ਦਾ ਘੜੀ ਨਾਲ ਕੀ ਪਿਆਰ ਹੈ, ਉਹ ਤੁਸੀਂ ਸਮਝ

[ ਮਾਲ ਤੇ ਮੁੜ ਵਸੇਬਾ ਮੰਤਰੀ ]

ਸਕਦੇ ਹੋ। ਕਰਨਾਟਕਾ ਦੇ ਮੁੱਖ ਮੰਤਰੀ ਸਾਹਿਬ ਚੋਰੀ ਦੀ 75 ਲੱਖ ਰੁਪਏ ਦੀ ਘੜੀ ਪਾਈ ਫਿਰਦੇ ਸਨ, ਜਿਸ ਦਾ ਬੜਾ ਰੌਲਾ ਪਿਆ ਸੀ। ਉਸ ਵੇਲੇ ਤੋਂ ਇਨ੍ਹਾਂ ਨੂੰ ਘੜੀਆਂ ਦਾ ਬੁਖਾਰ ਚੜ੍ਹਿਆ ਹੈ। ਸਤਿਕਾਰਯੋਗ ਨਾਗਰਾ ਸਾਹਿਬ, ਜੇ ਤੁਹਾਨੂੰ ਮੇਰੀ ਘੜੀ ਚਾਹੀਦੀ ਹੈ, ਉਹ ਲੈ ਜਾਓ ਅਤੇ ਆਪਣੀ ਦੇ ਜਾਓ । ਮੈਂ ਤੁਹਾਡੀ ਘੜੀ ਫਿਰ ਵੀ ਨਹੀਂ ਪਾਵਾਂਗਾ ਕਿਉਂਕਿ ਤੁਹਾਡੀ ਘੜੀ ਗਲਤ ਟਾਈਮ ਹੀ ਵਿਖਾਵੇਗੀ । ਤੁਸੀਂ ਪੁੱਠੀ ਗੱਲ ਹੀ ਕਰਨ ਦੇ ਬਾਦਸ਼ਾਹ ਬਣ ਗਏ ਹੋ।

**ਸ਼੍ਰੀ ਮਨੋਰੰਜਨ ਕਾਲੀਆ (ਜਲੰਧਰ ਕੇਂਦਰੀ) :** ਚੇਅਰਮੈਨ ਸਾਹਿਬ, ਮੈਂ ਤੁਹਾਡਾ ਆਭਾਰੀ ਹਾਂ ਕਿ ਤੁਸੀਂ ਮੈਨੂੰ ਉਸ ਬਜਟ ਤੇ ਬੋਲਣ ਦਾ ਮੌਕਾ ਦੇ ਰਹੇ ਹੋ ਜਿਹੜਾ ਬਜਟ 15 ਮਾਰਚ ਨੂੰ ਵਜ਼ੀਰ-ਏ-ਖਜ਼ਾਨਾ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਜੀ ਨੇ ਇਸ ਅਜ਼ੀਮ ਸਦਨ ਵਿੱਚ ਪੇਸ਼ ਕੀਤਾ ਸੀ । ਜੇ ਇੱਕੋ ਲਫਜ਼ ਕਹਿਣਾ ਹੋਵੇ ਕਿ ਬਜਟ ਕਿਹੋ ਜਿਹਾ ਸੀ ਤਾਂ ਮੈਂ ਕਹਿ ਸਕਾਂਗਾ ਕਿ ਇਹ ਸਕਸੈਸਫੁਲ ਬਜਟ ਸੀ, ਸੰਪੂਰਨ ਬਜਟ ਸੀ ਔਰ ਇਹ ਚਹੁੰਮੁੱਖੀ ਵਿਕਾਸ ਵੱਲ ਪੰਜਾਬ ਨੂੰ ਹੋਰ ਤੇਜ਼ੀ ਨਾਲ ਅੱਗੇ ਲਿਜਾਉਣ ਵਾਲਾ ਬਜਟ ਸੀ । ਜਦੋਂ ਕਿਸੇ ਪ੍ਰਦੇਸ਼ ਦੀ ਅਰਥ ਵਿਵਸਥਾ ਮਜ਼ਬੂਤ ਹੁੰਦੀ ਹੈ ਤਾਂ ਦੇਸ਼ ਦੀ ਅਰਥ ਵਿਵਸਥਾ ਤੇ ਇਸ ਦਾ ਅਸਰ ਪੈਂਦਾ ਹੈ । ਇਸ ਨਾਲ ਦੇਸ਼ ਦੀ ਅਰਥ ਵਿਵਸਥਾ ਵੀ ਮਜ਼ਬੂਤ ਹੁੰਦੀ ਹੈ ਔਰ ਜਿੰਨੇ ਵੀ ਇੰਟਰਨੈਸ਼ਨਲੀ ਰਿਕੋਗਨਾਈਜ਼ਡ ਪੈਰਾਮੀਟਰਜ਼ ਹਨ, ਉਨ੍ਹਾਂ ਉਤੇ ਇਹ ਬਜਟ ਪੂਰਾ ਉਤਰਦਾ ਹੈ । ਆਮ ਭਾਸ਼ਾ ਵਿੱਚ ਜੇ ਮੈਂ ਗੱਲ ਕਰਾਂ ਤਾਂ ਕਿਸੇ ਪ੍ਰਦੇਸ਼ ਦੀ ਪ੍ਰਤੀ ਵਿਅਕਤੀ ਆਮਦਨ, ਪਰ ਕੈਪਿਟਾ ਆਮਦਨ ਵੱਧਣੀ ਚਾਹੀਦੀ ਹੈ, ਇਹ ਵਧੀ ਵੀ ਹੈ। ਫਿਸਕਲ ਡੈਫੀਸਿਟ ਜੀ. ਐਸ. ਡੀ. ਪੀ. ਦੀ ਰੇਸ਼ੋ ਨਾਲ ਘੱਟਣਾ ਚਾਹੀਦਾ ਹੈ, ਜੋ ਕਿ ਘਟਿਆ ਹੈ ਔਰ ਖਾਸ ਕਰਕੇ 14ਵੇਂ ਫਾਇਨਾਂਸ ਕਮਿਸ਼ਨ ਨੇ ਕਿਹਾ ਕਿ ਫਿਸਕਲ ਰਿਸਪਾਂਸੀਬਿਲਟੀ ਬਜਟਰੀ ਮਈਅਰਜ਼ ਵਿੱਚ ਤਿੰਨ ਪਰਸੈਂਟ ਫਿਸਕਲ ਡੈਫੀਸਿਟ ਹੋਣਾ ਚਾਹੀਦਾ ਹੈ ਜਦ ਕਿ ਇਹ ਪੰਜਾਬ ਵਿੱਚ 2.88% ਹੈ ।

**ਸਰਦਾਰ ਬਲਬੀਰ ਸਿੰਘ ਸਿੱਧੂ :** ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ । ਚੇਅਰਮੈਨ ਸਾਹਿਬ, ਕੈਗ ਦੀ ਰਿਪੋਰਟ ਆਈ ਹੈ । ਉਸ ਵਿੱਚ ਕਿਹਾ ਗਿਆ ਹੈ ਕਿ ਸਾਡਾ 24% ਪੈਸਾ ਤਾਂ ਵਿਆਜ ਭਰਨ ਤੇ ਚਲਾ ਜਾਂਦਾ ਹੈ । ਅਸੀਂ ਵਿਆਜ ਵੀ ਕਰਜ਼ਾ ਲੈ ਕੇ ਭਰ ਰਹੇ ਹਾਂ । 1766 ਕਰੋੜ ਰੁਪਿਆ ਤਾਂ ਹਾਲੇ ਡੀ. ਏ. ਦਾ ਪੈਂਡਿੰਗ ਪਿਆ ਹੈ ।

**ਸ਼੍ਰੀ ਸਭਾਪਤੀ :** ਤੁਹਾਡੀ ਗੱਲ ਆ ਗਈ ਹੈ ।

**ਸ਼੍ਰੀ ਮਨੋਰੰਜਨ ਕਾਲੀਆ :** ਚੇਅਰਮੈਨ ਸਾਹਿਬ, ਸਾਡਾ ਜਿਹੜਾ ਐਨੂਅਲ ਪਲਾਨ ਹੈ, ਉਹ ਸਾਲ 2006 ਵਿੱਚ 4000 ਕਰੋੜ ਰੁਪਏ ਤੋਂ ਵੱਧ ਕੇ ਇਸ ਸਾਲ 25479 ਕਰੋੜ ਰੁਪਏ ਹੋ ਗਿਆ ਹੈ । ਕਹਿਣ ਦਾ ਭਾਵ ਇਹ ਹੈ ਕਿ ਜਿਹੜੇ ਪੈਰਾਮੀਟਰਜ਼ ਹਨ, ਉਨ੍ਹਾਂ ਉੱਤੇ ਵੀ ਇਹ ਬਜਟ ਪੂਰਾ ਉਤਰਦਾ ਹੈ । ਚੇਅਰਮੈਨ ਸਾਹਿਬ, ਜਦੋਂ ਪ੍ਰਦੇਸ਼ ਦੀ ਅਰਥ ਵਿਵਸਥਾ ਮਜ਼ਬੂਤ ਹੁੰਦੀ ਹੈ, ਉਦੋਂ ਦੇਸ਼ ਦੀ ਅਰਥ ਵਿਵਸਥਾ ਵਿੱਚ ਵਡਮੁੱਲਾ ਯੋਗਦਾਨ ਪੈਂਦਾ ਹੈ ਔਰ ਜੋ ਕੁਝ ਦੁਨੀਆਂ ਵਿੱਚ ਵਾਪਰਦਾ ਹੈ, ਉਸ ਦਾ ਅਸਰ ਦੇਸ਼ ਦੀ ਅਰਥ ਵਿਵਸਥਾ ਤੇ ਪੈਂਦਾ ਹੈ। ਦੇਸ਼ ਦੀ ਅਰਥ ਵਿਵਸਥਾ ਦਾ ਅਸਰ ਪ੍ਰਦੇਸ਼ ਦੀ ਅਰਥ ਵਿਵਸਥਾ ਤੇ ਪੈਂਦਾ ਹੈ । ਯਾਨੀ ਕਿ ਕਾਸਕੇਡਿੰਗ ਇਫੈਕਟ ਹੁੰਦਾ ਹੈ । ਅੱਜ ਦੁਨੀਆਂ ਵਿੱਚ ਦੋ ਦੇਸ਼ਾਂ ਇੱਕ ਚਾਈਨਾ ਤੇ ਦੂਸਰਾ ਭਾਰਤ ਦੀ ਅਰਥ ਵਿਵਸਥਾ ਬਹੁਤ ਤੇਜ਼ ਰਫਤਾਰ ਨਾਲ ਵੱਧਣ ਵਾਲੀ ਹੈ । ਲੇਕਿਨ ਆਈ. ਐਮ. ਐਫ. ਦੀ ਰਿਪੋਰਟ ਆਈ ਹੈ । ਉਨ੍ਹਾਂ ਨੇ ਇਹ ਗੱਲ ਕਹੀ ਹੈ ਕਿ ਚਾਈਨਾ ਜਿਹੜਾ ਹੈ, ਉਹ 6.9% ਨਾਲ ਹੁਣ ਗਰੋਅ ਕਰੇਗਾ, ਭਾਵ ਘੱਟ ਰਫਤਾਰ ਨਾਲ ਗਰੋਅ ਕਰੇਗਾ । 25 ਸਾਲ ਵਿੱਚ ਪਹਿਲੀ ਵਾਰੀ ਹੋਇਆ ਹੈ ਕਿ ਚਾਈਨਾ ਘੱਟ ਰਫਤਾਰ ਨਾਲ ਤਰੱਕੀ ਕਰੇਗਾ ਔਰ ਇਸ ਤੋਂ ਪਹਿਲਾਂ Tiananmen Square ਵਿੱਚ ਜਦੋਂ ਦੁਖਾਂਤ ਵਾਪਰਿਆ ਸੀ, ਉਦੋਂ 3.8% ਸੀ । ਕਹਾਵਤ ਹੈ, ਜਦੋਂ ਚਾਈਨਾ ਛਿੱਕਦਾ ਹੈ ਤੇ ਦੁਨੀਆਂ ਨੂੰ ਜ਼ੁਕਾਮ ਹੋ ਜਾਂਦਾ ਹੈ । When China sneezes the World gets cold. ਪਿਛਲੇ ਸਮੇਂ ਵਿੱਚ ਸ਼ੇਅਰ ਮਾਰਕੀਟ 9.24% ਕਰੈਸ਼ ਕੀਤੀ। ਇਸ ਨਾਲ ਫਰਾਂਸ, ਯੂ. ਐਸ. ਏ., ਜਰਮਨੀ ਅਤੇ ਬ੍ਰਿਟੇਨ ਤੇ ਇਫੈਕਟ ਕੀਤਾ। ਗਰੀਸ ਦੇ ਪ੍ਰਧਾਨ ਮੰਤਰੀ ਨੂੰ ਰਿਜ਼ਾਈਨ ਕਰਨਾ ਪਿਆ । ਦੂਸਰੇ ਪਾਸੇ ਆਇਲ ਦੀਆਂ ਕੀਮਤਾਂ ਗਿਰ ਰਹੀਆਂ ਹਨ । ਇਸ ਨਾਲ ਮਿਡਲ ਈਸਟ ਕੰਟਰੀਜ਼ ਤੇ ਇਫੈਕਟ ਹੋ ਰਿਹਾ ਹੈ ਪਰ ਇਸ ਦਾ ਲਾਭ ਭਾਰਤ ਨੂੰ ਹੋ ਰਿਹਾ ਹੈ । ਆਈ. ਐਮ. ਐਫ. ਨੇ ਇਹ ਗੱਲ ਕਹੀ ਹੈ ਕਿ 7.3% ਦੀ ਦਰ ਨਾਲ ਭਾਰਤ ਗਰੋਅ ਕਰਦਾ ਰਹੇਗਾ ਯਾਨੀ ਕਿ ਭਾਰਤ ਦੀ ਅਰਥ ਵਿਵਸਥਾ ਤੇਜੀ ਨਾਲ ਗਰੋਅ ਕਰਨ ਵਾਲੀ ਅਰਥ ਵਿਵਸਥਾ ਬਣ ਗਈ ਹੈ। ਇਸ ਦੇ ਬਾਰੇ ਆਈ.ਐਮ.ਐਫ. ਨੇ ਪ੍ਰਮਾਣ ਦਿੱਤਾ ਹੈ। ਸਾਡਾ ਕੰਟਰੀ fastest growing state ਬਣ ਗਿਆ ਹੈ। ਸਾਲ 2013 ਦੇ ਵਿੱਚ ਐਸ. ਐਂਡ ਪੀ. (Standard and Poor) ਨੇ ਰਿਪੋਰਟ ਛਾਪੀ ਸੀ, ਜਦੋਂ ਕਿ ਕੇਂਦਰ ਦੇ ਵਿੱਚ ਯੂ.ਪੀ.ਏ.

[ ਸ਼੍ਰੀ ਮਨੋਰੰਜਨ ਕਾਲੀਆ ]

ਗੌਰਮਿੰਟ ਸੀ, ਤਾਂ ਉਨ੍ਹਾਂ ਨੇ ਕਿਹਾ ਸੀ ਕਿ ਜੇ ਅਗਲੀ ਸਰਕਾਰ ਗਰੋਥ ਤੇ ਫਾਲਟਰ ਕਰਦੀ ਹੈ ਤਾਂ ਇਨਵੈਸਟਮੈਂਟ ਗਰੇਡ ਤੋਂ ਜੰਕ ਗਰੇਡ ਬਣ ਜਾਵੇਗਾ ਕਿਉਂਕਿ ਇਨਵੈਸਟਮੈਂਟ ਗਰੇਡ ਵਾਜਪਾਈ ਸਰਕਾਰ ਤੋਂ ਮਿਲਿਆ ਸੀ। ਹੁਣ ਆਈ.ਐਮ.ਐਫ. ਦੀ ਰਿਪੋਰਟ ਵਿੱਚ ਹੈ ਕਿ 7.3 ਪ੍ਰਤੀਸ਼ਤ ਭਾਰਤ ਗਰੋਅ ਕਰੇਗਾ ਔਰ ਪੰਜਾਬ ਦੇ ਵਜ਼ੀਰ-ਏ-ਖਜ਼ਾਨਾ ਨੇ ਕਿਹਾ ਕਿ ਪੰਜਾਬ ਦੀ ਅਰਥ ਵਿਵਸਥਾ 7 ਪ੍ਰਤੀਸ਼ਤ ਗਰੋਅ ਕਰੇਗੀ ਯਾਨੀ ਕਿ ਅਸੀਂ ਪੰਜਾਬ ਦੀ ਅਰਥ ਵਿਵਸਥਾ ਨੂੰ ਦੇਸ਼ ਦੇ ਮੁਕਾਬਲੇ ਤੇ ਗਰੋਅ ਕਰਾਂਗੇ। ਸੋ, ਮੈਂ ਵਧਾਈ ਦਿੰਦਾ ਹਾਂ ਵਜ਼ੀਰ-ਏ-ਖਜ਼ਾਨਾ ਨੂੰ, ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੂੰ ਅਤੇ ਉਪ ਮੁੱਖ ਮੰਤਰੀ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਨੂੰ ਕਿ ਅੱਜ ਅਰਥ ਵਿਵਸਥਾ ਮਜ਼ਬੂਤੀ ਵੱਲ ਵਧ ਰਹੀ ਹੈ ਅਤੇ ਚਹੁੰ ਮੁਖੀ ਵਿਕਾਸ ਵੱਲ ਵੱਧ ਰਹੀ ਹੈ। ਇਹ ਬਜਟ ਰਿਲੀਫ ਬਜਟ ਵੀ ਹੈ।

ਵੁਮੈਨ ਇੰਪਾਵਰਮੈਂਟ ਵਿੱਚ ਕਾਫੀ ਪਹਿਲ ਕਦਮੀਆਂ ਕੀਤੀਆਂ ਹਨ ਕਿ ਵੁਮੈਨ ਇੰਪਾਵਰ ਹੋਵੇ। ਯੂਥ ਨੂੰ ਵੀ ਕਾਫੀ ਰਾਹਤ ਦੇਣ ਦੀ ਕੋਸ਼ਿਸ਼ ਕੀਤੀ ਹੈ, ਬੜਾਵਾ ਦੇਣ ਦੀ ਗੱਲ ਕੀਤੀ ਹੈ। ਮੈਂ ਉਸ ਦੀ ਤਫਸੀਲ ਵਿੱਚ ਨਹੀਂ ਜਾਵਾਂਗਾ, ਮੈਂ ਐਗਰੀਕਲਚਰ ਅਤੇ ਕਿਸਾਨੀ ਤੇ ਆਵਾਂਗਾ ਕਿ ਪੰਜਾਬ ਕ੍ਰਿਸ਼ੀ ਪ੍ਰਧਾਨ ਪ੍ਰਦੇਸ਼ ਹੈ ਔਰ 85 ਪ੍ਰਤੀਸ਼ਤ ਲੋਕ ਕਿਸਾਨੀ ਤੇ ਨਿਰਭਰ ਕਰਦੇ ਹਨ। ਪੰਜਾਬ ਨੂੰ, ਪੰਜਾਬੀਆਂ ਨੂੰ ਇਹ ਮਾਣ ਮਿਲਿਆ ਹੈ ਕਿ ਅਸੀਂ ਦੇਸ਼ ਨੂੰ ਖਾਧ ਵਿੱਚ, ਅਨਾਜ ਵਿੱਚ ਆਤਮ ਨਿਰਭਰ ਬਣਾਉਣ ਵਿੱਚ ਵਡਮੁੱਲਾ ਯੋਗਦਾਨ ਪਾਇਆ ਹੈ। ਵ੍ਹੀਟ ਅਤੇ ਰਾਈਸ ਵਿੱਚ ਸਾਡਾ ਸਭ ਤੋਂ ਵੱਧ ਯੋਗਦਾਨ ਹੁੰਦਾ ਹੈ। ਲੇਕਿਨ ਅੱਜ ਪੰਜਾਬ ਦਾ ਕਿਸਾਨ ਅਤੇ ਪੰਜਾਬ ਦੀ ਕਿਸਾਨੀ ਖੜ੍ਹੋਤ ਦਾ ਸਾਹਮਣਾ ਕਰ ਰਹੀ ਹੈ ਔਰ ਜਿਥੇ ਕਿ ਪੂਰੇ ਭਾਰਤ ਦੇ ਵਿੱਚ ਜਿਹੜੀ ਲੈਂਡ ਅੰਡਰ ਕਲਟੀਵੇਸ਼ਨ ਹੈ, ਉਹ 40 ਪ੍ਰਤੀਸ਼ਤ ਹੈ ਅਤੇ ਪੰਜਾਬ ਵਿੱਚ 85 ਪ੍ਰਤੀਸ਼ਤ ਹੈ। ਇਸ ਦਾ ਨਤੀਜਾ ਇਹ ਨਿਕਲਿਆ ਕਿ ਧਰਤੀ ਦਾ ਉਪਜਾਊਪਨ ਨਿਰੰਤਰ ਘਟ ਰਿਹਾ ਹੈ। ਜ਼ਮੀਨ ਦੀ ਨਿਊਟ੍ਰੀਐਂਟ ਵੈਲਿਊ ਘਟ ਰਹੀ ਹੈ। ਧਰਤੀ ਹੇਠਲਾ ਪਾਣੀ, ਕਿਉਂਕਿ ਅਸੀਂ ਟਿਊਬਵੈਲ ਨਾਲ ਸਿੰਜਾਈ ਕਰਦੇ ਹਾਂ, ਉਸ ਨਾਲ ਪਾਣੀ ਨੀਚੇ ਜਾ ਰਿਹਾ ਹੈ। ਜੇ ਅਸੀਂ ਕਹੀਏ 1960 ਤੋਂ ਲੈ ਕੇ ਹੁਣ ਤੱਕ ਝੋਨੇ ਵਿੱਚ 10 ਟਾਈਮ ਅੰਡਰ ਕਲਟੀਵੇਸ਼ਨ ਲੈ ਕੇ ਆਏ ਹਾਂ। ਢਾਈ ਗੁਣਾਂ ਵ੍ਹੀਟ ਵਿੱਚ ਅੰਡਰ ਕਲਟੀਵੇਸ਼ਨ ਪੰਜਾਬ ਨੂੰ ਕੀਤਾ ਹੈ। ਵ੍ਹੀਟ ਅਤੇ ਪੈਡੀ ਵਿੱਚ

ਹਾਈ ਯੀਲਡਿੰਗ ਵਰਾਇਟੀਜ਼ ਅਸੀਂ ਲਗਾਈਆਂ ਹਨ। ਇਸ ਦੇ ਨਾਲ ਉਪਜਾਊਪਨ ਅਤੇ ਪਾਣੀ, ਦੋਨਾਂ ਵਿੱਚ ਸਾਨੂੰ ਕਮੀ ਆਈ ਹੈ। ਲਗਭਗ ਡੇਢ ਕਰੋੜ ਲੀਟਰ ਪਾਣੀ ਅਸੀਂ ਇੰਡਸਟਰੀ ਲਈ ਵੀ ਅਤੇ ਐਗਰੀਕਲਚਰ ਲਈ ਵੀ ਡੇਅਲੀ ਯੂਜ਼ ਕਰਦੇ ਹਾਂ......

**ਸ਼੍ਰੀ ਸਭਾਪਤੀ :** ਕਾਲੀਆ ਜੀ, ਸਮਾਪਤ ਕਰੋ।

**ਸ਼੍ਰੀ ਮਨੋਰੰਜਨ ਕਾਲੀਆ :** ਮੈਂ ਕਿਹਾ ਜੀ ਦੋ-ਚਾਰ ਮਿੰਟ ਹੋਰ ਦੇ ਦਿਓ। ਤੁਸੀਂ ਤਾਂ ਰਹਿਮ ਕਰੋ।

**ਸ਼੍ਰੀ ਸਭਾਪਤੀ :** ਸਮਾਪਤ ਕਰੋ ਜੀ।

**ਸ਼੍ਰੀ ਮਨੋਰੰਜਨ ਕਾਲੀਆ :** ਡੇਢ ਸੌ ਫੀਟ ਤੋਂ ਸਾਢੇ ਤਿੰਨ ਸੌ ਫੀਟ ਪਾਣੀ ਥੱਲੇ ਚਲਿਆ ਗਿਆ ਹੈ। ਨਾਸਾ ਨੇ ਵਾਰਨਿੰਗ ਦਿੱਤੀ ਹੈ ਕਿ ਜੇਕਰ ਇਸ ਪਾਣੀ ਨੂੰ ਤੁਸੀਂ ਨਾ ਬਚਾਇਆ ਤਾਂ ਇੱਥੇ ਮਾਰੂਥਲ ਹੋ ਜਾਵੇਗਾ। ਕਿਸੇ ਟਾਈਮ ਉਤੇ ਸਰਸਵਤੀ ਨਦੀ ਰਾਜਸਥਾਨ ਵਿੱਚੋਂ ਵਹਿੰਦੀ ਸੀ। ਉਹ ਨਦੀ ਵੀ ਨਹੀਂ ਰਹੀ ਅਤੇ ਮਾਰੂਥਲ ਬਣ ਗਿਆ। ਸਾਡੀ 25% ਜਿਹੜੀ ਸਥਿਤੀ ਹੈ, ਪੰਜਾਬ ਦੀ ਸਥਿਤੀ ਕੈਲੇਫੋਰਨੀਆ ਦੇ ਬਰਾਬਰ ਹੈ ਕਿ ਚਾਰ ਸਾਲਾਂ ਤੋਂ ਉਥੇ ਵੀ ਡਰਾਟ ਫੇਸ ਕੀਤਾ ਹੈ। ਉਥੇ ਐਮਰਜੰਸੀ ਡਿਕਲੇਅਰ ਹੋਈ। ਕੈਲੇਫੋਰਨੀਆ ਵਿੱਚ ਜਿਹੜਾ ਫੂਡ ਕੰਟਰੀਬਿਊਸ਼ਨ ਹੈ, ਉਹ 25% ਯੂ.ਐਸ. ਕੰਟਰੀਬਿਊਟ ਕਰਦਾ ਹੈ, 50% ਫਰੂਟਸ ਐਂਡ ਵੈਜੀਟੇਬਲ ਵੀ ਕੰਟਰੀਬਿਊਟ ਕਰਦਾ ਹੈ । ਇਸੇ ਤਰ੍ਹਾਂ ਜਿਹੜਾ ਪੰਜਾਬ ਹੈ, ਉਹ ਅਨਾਜ ਦੇ ਖੇਤਰ ਵਿੱਚ ਅੱਜ ਪੂਰੇ ਦੇਸ਼ ਵਿੱਚ ਕੰਟਰੀਬਿਊਟ ਕਰਦਾ ਹੈ। ਅੱਜ ਜਿਹੜੀ ਰੇਨ ਹੈ, ਬਾਰਸ਼ ਜਿਹੜੀ ਹੈ, ਉਹ ਘੱਟ ਹੋਈ ਹੈ। ਜੇਕਰ ਸਾਲ 2004 ਤੋਂ ਲੈ ਕੇ ਹੁਣ ਤੱਕ ਦੇਖੀਏ ਅਤੇ ਸਿਰਫ 2008 ਦਾ ਸਾਲ ਛੱਡ ਦੇਈਏ ਤਾਂ ਬਿਲੋਅ ਐਵਰੇਜ ਰੇਨਫਾਲ ਹੋਈ ਹੈ। ਸੋ, ਇਸ ਵਾਰ ਵੀ ਤੁਸੀਂ ਵੇਖੋ ਕਿ ਸਰਦੀਆਂ ਵਿਚ ਜਿੰਨੀ ਬਾਰਸ਼ ਹੋਣੀ ਚਾਹੀਦੀ ਹੈ, ਉਹ ਨਹੀਂ ਹੋਈ। ਸੋ, ਉਸ ਨਾਲ ਸਾਨੂੰ ਕਿਸਾਨੀ ਨੂੰ ਬਚਾਉਣ ਲਈ ਜਿੱਥੇ ਟਿਊਬਵੈਲ ਦਾ ਬੋਰ ਲਗਾਉਣਾ ਪਿਆ ਔਰ ਉਸ ਨਾਲ ਇਹ ਅਸਰ ਵੀ ਹੋਇਆ ਹੈ ਕਿ ਅੱਜ ਓਵਰ ਯੂਟੇਲਾਈਜੇਸ਼ਨ ਗਰਾਊਂਡ ਦੇ ਪਾਣੀ ਦੀ ਹੋ ਰਹੀ ਹੈ । ਉਸ ਦੇ ਕਾਰਨ ਕੀ ਹੋਇਆ ਹੈ ਕਿ ਪੰਜਾਬ ਵਿੱਚ 135 ਬਲਾਕਾਂ ਵਿੱਚੋਂ 110 ਬਲਾਕ ਜਿਹੜੇ ਹਨ, ਉਹ ਡਾਰਕ ਡਿਕਲੇਅਰ ਕੀਤੇ ਗਏ ਹਨ ਔਰ ਇਨ੍ਹਾਂ 110 ਵਿੱਚੋਂ 45 ਬਲਾਕ ਕ੍ਰਿਟੀਕਲ ਡਿਕਲੇਅਰ ਕੀਤੇ ਗਏ ਹਨ। ਸਾਡੀ ਜਿਹੜੀ ਪਾਣੀ ਦੀ

[ ਸ਼੍ਰੀ ਮਨੋਰੰਜਨ ਕਾਲੀਆ ]

ਟੋਟਲ ਰਿਕੁਆਇਰਮੈਂਟ ਹੈ, ਉਹ 52 ਮਿਲੀਅਨ ਏਕੜ ਫੁੱਟ ਹੈ ਔਰ ਜਦ ਕਿ ਜਿਹੜਾ ਕੈਨਾਲ ਵਾਟਰ ਹੈ, ਉਸ ਦੇ ਵਿੱਚੋਂ ਸਾਡੀ 16.70 ਐਮ.ਏ.ਐਫ. ਰਿਕੁਆਇਰਮੈਂਟ ਪੂਰੀ ਹੋ ਰਹੀ ਹੈ ਅਤੇ ਅਸੀਂ 13 ਲੱਖ ਟਿਊਬਵੈਲਾਂ ਦੇ ਰਾਹੀਂ ਬਾਕੀ ਪਾਣੀ ਦੀ ਲੋੜ ਪੂਰੀ ਕਰ ਰਹੇ ਹਾਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਸ ਨਾਲ ਅਸਰ ਕੀ ਹੋਇਆ ਹੈ ਕਿ ਜਿੰਨਾ ਪਾਣੀ ਧਰਤੀ ਵਿੱਚ ਰਿਚਾਰਜ ਹੋਣਾ ਚਾਹੀਦਾ ਹੈ, ਉਸ ਦੇ ਨਾਲੋਂ ਵੱਧ ਪਾਣੀ ਅਸੀਂ ਕੱਢਦੇ ਹਾਂ। ਅੱਜ ਜਿਹੜਾ ਮਸਲਾ ਐਸ.ਵਾਈ.ਐਲ. ਦਾ ਆਇਆ ਔਰ ਮਾਨਯੋਗ ਮੁੱਖ ਮੰਤਰੀ ਜੀ ਨੇ ਇਸ ਗੱਲ ਦਾ..

**ਸ਼੍ਰੀ ਸਭਾਪਤੀ:** ਕਾਲੀਆ ਜੀ, ਬੈਠੋ।

**ਸ਼੍ਰੀ ਮਨੋਰੰਜਨ ਕਾਲੀਆ:** ਚੇਅਰਮੈਨ ਸਾਹਿਬ, ਬਹੁਤ ਇੰਪਾਰਟੈਂਟ ਪੁਆਇੰਟ ਹੈ। ਪਲੀਜ਼ ਮੈਨੂੰ ਦੋ ਚਾਰ ਮਿੰਟ ਦਿਉ । ਐਸ.ਵਾਈ.ਐਲ. ਦਾ ਜਿਹੜਾ ਮੁੱਦਾ ਹੈ, ਮੁੱਖ ਮੰਤਰੀ ਜੀ ਨੇ ਅੱਜ ਰੈਜ਼ੋਲਿਊਸ਼ਨ ਵੀ ਲਿਆਂਦਾ ਹੈ ਕਿ ਸਾਡੇ ਕੋਲ ਪਾਣੀ ਨਾ ਹੈ, ਨਾ ਸੀ ਤੇ ਨਾ ਹੀ ਅਸੀਂ ਦੇਣਾ ਹੈ। ਮੈਂ ਹਾਊਸ ਦੀ ਜਾਣਕਾਰੀ ਲਈ ਦੱਸਣਾ ਚਾਹੁੰਦਾ ਹਾਂ ਕਿ ਸਾਲ 1966 ਵਿੱਚ ਜਦੋਂ ਪੰਜਾਬੀ ਸੂਬਾ ਬਣਿਆ ਸੀ ਤਾਂ ਉਦੋਂ ਪੰਜਾਬ ਨੂੰ 16.70 ਐਮ.ਏ.ਐਫ.ਪਾਣੀ ਐਲੋਕੇਟ ਕੀਤਾ ਗਿਆ, ਹਰਿਆਣਾ ਨੂੰ 5.95 ਐਮ.ਏ.ਐਫ. ਮਿਲਿਆ ਔਰ ਉਸ ਤੋਂ ਯਮੁਨਾ ਦਾ ਜਿਹੜਾ ਪਾਣੀ ਹੈ, ਉਹ 4.65 ਐਮ.ਏ.ਐਫ. ਹਰਿਆਣੇ ਨੂੰ ਹੋਰ ਦਿੱਤਾ ਗਿਆ ਤਾਂ ਉਸ ਦਾ ਟੋਟਲ 10.60 ਐਮ.ਏ.ਐਫ ਬਣ ਗਿਆ ਜਦ ਕਿ ਇਨਵਾਇਰਨਮੈਂਟਲ ਚੇਂਜਿਜ਼ ਨਾਲ ਜਿਹੜੀ ਸਾਨੂੰ 16.70 ਐਮ.ਏ.ਐਫ. ਦੀ ਐਲੋਕੇਸ਼ਨ ਹੋਈ ਸੀ, ਉਸ ਦੀ ਜਗ੍ਹਾ..

**ਸ਼੍ਰੀ ਸਭਾਪਤੀ:** ਕਾਲੀਆ ਜੀ, ਬੈਠੋ। ਨਹੀਂ, ਬੈਠੋ ਜੀ, ਪਲੀਜ਼। ਸਮਾਪਤੀ ਕਰੋ ਜੀ।

**ਸ਼੍ਰੀ ਮਨੋਰੰਜਨ ਕਾਲੀਆ:** ਮੈਂ ਸਮਾਪਤੀ ਕਰ ਰਿਹਾ ਹਾਂ। ਚੇਅਰਮੈਨ ਸਾਹਿਬ, ਬਹੁਤ ਹੀ ਇੰਪਾਰਟੈਂਟ ਪੁਆਇੰਟ ਹੈ, ਮੈਨੂੰ ਦੋ ਮਿੰਟ ਦੇ ਦਿਉ। ਅੱਜ ਦਾ ਕਰੰਟ ਇਸ਼ੂ ਹੈ। ਸੋ, ਇਨਵਾਇਰਨਮੈਂਟਲ ਚੇਂਜਿਜ਼ ਦੇ ਨਾਲ 12 ਐਮ. ਏ.ਐਫ. ਪਾਣੀ ਸਾਰਾ ਰਹਿ ਗਿਆ ਜਦ ਕਿ ਇੱਕ ਹੋਰ ਵੱਡਾ ਪ੍ਰਾਜੈਕਟ ਹਰਿਆਣਾ ਨੂੰ ਮਿਲਣ ਵਾਲਾ ਹੈ, ਸ਼ਾਰਦਾ-ਯਮੁਨਾ ਲਿੰਕ ਕੈਨਾਲ ਪ੍ਰਾਜੈਕਟ ਜਿਹੜਾ ਨੇਪਾਲ ਤੋਂ ਸ਼ੁਰੂ ਹੋਣਾ ਹੈ, ਉਸ ਦਾ ਫਾਇਦਾ ਸਿਰਫ ਹਰਿਆਣਾ ਨੂੰ ਹੋਣਾ

ਹੈ, ਪੰਜਾਬ ਨੂੰ ਉਸ ਦੇ ਵਿੱਚੋਂ ਕੋਈ ਹਿੱਸਾ ਨਹੀਂ ਆਉਣਾ। ਜਿਹੜਾ ਐਸ.ਵਾਈ.ਐਲ. ਨਹਿਰ ਦਾ ਮਸਲਾ ਹੈ, ਉਸ ਦੇ ਵਿੱਚ 1.88 ਐਮ.ਏ.ਐਫ. ਜਿਹੜਾ ਪਾਣੀ ਉਨ੍ਹਾਂ ਨੂੰ ਦੇਣ ਦੀ ਗੱਲ ਹੈ ਜਦੋਂ ਕਿ ਅਸੀਂ..

**ਸ਼੍ਰੀ ਸਭਾਪਤੀ:** ਕਾਲੀਆ ਜੀ, ਬੈਠੋ। ਹਾਂ ਜੀ, ਸ਼੍ਰੀਮਤੀ ਐਫ. ਨਿਸਾਰਾ ਖਾਤੂਨ ਜੀ।

**ਸ਼੍ਰੀ ਮਨੋਰੰਜਨ ਕਾਲੀਆ:** ਇੱਕ ਮਿੰਟ ਜੀ। ਸਿਰਫ ਇਹ ਪੂਰਾ ਕਰ ਲੈਣ ਦਿਉ। ਇਹ ਕਰੰਟ ਇਸ਼ੂ ਹੈ। ਜੇ ਅਸੀਂ ਉਨ੍ਹਾਂ ਨੂੰ ਪਾਣੀ ਦਿੰਦੇ ਹਾਂ ਤਾਂ ਪੰਜਾਬ ਦਾ 9 ਲੱਖ ਏਕੜ ਏਰੀਆ ਪਾਣੀ ਤੋਂ ਸੱਖਣਾ ਰਹਿ ਜਾਵੇਗਾ ।

**मुख्य संसदीय सचिव, सामाजिक सुरक्षा, महिला और बाल विकास (श्रीमती एफ, निसारा खातून फरजाना आलम):** सभापति जी, मैं आप की आभारी हूं कि आप ने मुझे साल 2016–17 के बजट पर बोलने का अवसर दिया है। सभापति जी, हुक्मरान पार्टी की नुक्ताचीनी करना विपक्ष की आदत है। चाहे वो सरकार की नीतियों को दिल से पसंद करते हों, दिमाग से कबूल करते हों लेकिन वो अपनी ज़ुबान से इस की सराहना नहीं कर सकते। यह इनकी मजबूरी है। बहरहाल हमारे नौजवान, काबिल और होनहार खज़ाना मंत्री सरदार परमिंदर सिंह जी ने साल **2016–17** का जो बजट पेश किया है वो काबिल–ए–तारीफ है और उस के चर्चे, उस के गुणगान पंजाब के हर इलाके में हो रहे हैं क्योंकि यह बजट हर इलाके को, हर तबके को चाहे वो शहर हो या गांव, विद्यार्थी हो या नौजवान, कारोबारी हो या किसान, महिलाएं हों या बच्चे, हर किसी को इस का फायदा पहुंचेगा। इस बजट को सुनने और समझने के बाद जो बात सब से ज्यादा मेरे दिमाग में बैठती है, वो यह है कि यह सही मायने में हिंदुस्तान की उस स्टेट का बजट है जो देश की दूसरी स्टेटों के मुकाबले हिंदुस्तान का अमेरिका और कैनेडा है। दूसरी बात जो मेरे दिमाग में बैठती है, वो यह है कि तरक्की पजीर मुल्क, जो तेज़ी से तरक्की के रास्ते पर चल रहा है, उस मुल्क के बजट से पूरी तरह मेल खाता है। हमारे मुल्क की हकूमत का निशाना यह है कि इस की इबतेसादी हालत में करीब 7

[ मुख्य संसदीय सचिव, सामाजिक सुरक्षा, महिला और बाल विकास ]

प्रतिशत इजाफा हो तो हमारी हकूमत का निशाना भी यह है कि हमारी स्टेट की मार्शियत यानी कि आर्थिक स्थिति में इज़ाफा हो, बल्कि यह भी कि इस इज़ाफे का फायदा पंजाब के हर तबके को, गांव को, शहर को, हर धर्म के लोगों को हो यानी हर किसी को इस का फायदा पहुंचे।

पंजाब की मौजूदा सरकार की यह कोशिश कोई नयी नहीं है बल्कि पंजाब में जब--जब भी अकाली भाजपा की सरकार आई तो इस तरह की कोशिशें की गईं और जिस का नतीजा जग.ज़ाहिर है कि इस मुल्क में गरीबी रेखा से नीचे रहने वाले लोगों का तनासुख कहीं ज्यादा है और हमारा हिस्सा सिर्फ सवा 8 फीसद है। इसी से यह बात भी साफ हो जाती है कि हमारे यहां मार्शियत तरक्की का पूरा–पूरा फायदा हमारी एस.सी. आबादी को भी और हमारी गरीब मुस्लिम आबादी को भी पहुंचा है। जब 2007 में अकाली भाजपा की सरकार आई तो पंजाब का GSDP करीबन 1 लाख 27 हजार करोड़ था। इस लिए पिछले 9 सालों में यह बढ़ कर 4 लाख करोड़ से भी ज्यादा हो गया और 2016–17 के खात्मे तक यह साढे 4 लाख करोड़ से भी उपर हो जायेगा। 2006–07 के खात्मे पर फिक्स आमदनी तकरीबन 41,000 रूपये थी और अब 2015–16 में 1 लाख 36 हजार हो गई है और वह भी समाज के हर तबके के लोगों में बराबर--बराबर तकसीम हुई।

कुछ गैर जिम्मेदार लोग अपनी मसलीहत के पेशेनजर अकाली भाजपा सरकार पर यह इल्ज़ाम भी लगाते हैं कि पंजाब की इबतेसादयात घाटे पर घाटा खा रही है। इस बजट पर अगर वे नज़र डालें तो देखेंगें के 14वीं फाईनांस कमिशन ने यह किया था कि इबतेसादी घाटा किसी भी स्टेट के 3 फीसदी के अंदर–अंदर तक रहे तो बेहतर है और पंजाब का इबतेसादी घाटा 2.88 प्रतिशत पर ही रहेगा। अकाली भाजपा की गलत नुक्ताचीनी करने वाले लोग यह अफवाह भी उड़ाते हैं कि पंजाब की अकाली भाजपा सरकार कर्ज में डूबी हुई है और कर्जे पर कर्जा उठा रही है। जब कांग्रेस की सरकार 2007 में खत्म हुई थी

तो कर्ज का बोझ पंजाब सरकार पर GSDP का 40 प्रतिशत से भी ज्यादा था। साल 2015–16 और अंदाजे के मुताबिक साल 2016–17 में भी अकाली भाजपा सरकार ने इस को घटा कर साढे 30 फीसद से भी कम कर दिया। (थंपिंग)

मैं एक बात और यकीन के साथ कहना चाहती हूं कि यह बजट सरबत का भला चाहता है। हमारी अकाली भाजपा सरकार एक लाख नौजवानों को 2016–17 में ही हुनर सिखलाई देगी। इस लिए गांव गांव और जगह जगह भाव कि हर ब्लॉक में 200 हुनर सिखाने वाले मरकज खोलेगी और हम में हर कोई जानता है कि जिस के पास हुनर हो, वह आज की दुनिया में भूखा नहीं रह सकता बल्कि मान–सम्मान से सिर उठा के जीऐगा।

जिंदगी में काम करने के लिए जरूरी है कि इंसान सेहतमंद हो। हमारे नौजवान तंदुरूस्त रहें, ताकतवर रहें, इस लिए शहरों और गांवों में जिम्नेंजीयम सैंटर भी बनाए जाएंगे। हमारे एस.सी और बी.सी नौजवान जो माली तौर पर कमज़ोर हैं, उन के लिए अकाली भाजपा सरकार यह बंदोबस्त भी कर रही है कि अगर वह ऊंची तालीम हासिल करना चाहें या टैक्नीकल ऐजुकेशन लेना चाहें तो उनको 5 लाख तक का कर्ज कोर्स की मुद्दत के दौरान दिया जाएगा। पंजाब सरकार किसानों की माली इमदाद के लिए हर एक फसल के लिए अगर उस के पास पांच एकड़ या उस से कम जमीन है तो 50000 रूपया कर्जा दिया जाएगा और उसका जो ब्याज होगा वो सरकार अदा करेगी। इस का मतलब है कि ऐसे गरीब किसानों के लिए 50000 का कर्जा मुफ्त है। इस के इलावा 11 लाख किसानों को भगत पूरन सिंह बीमा योजना के अंर्तगत 50000 रूपए तक के इलाज की मुफ्त सहूलत और परिवार के मुखिया को 5 लाख की इंशोरैंस भी दी जाएगी। इस के इलावा इस सरकार द्वारा किसान Provident Fund cum Pension Scheme में भी शामिल किए जा रहे हैं।

सभापती जी, मैं आप के माध्यम से अपनी सरकार को एक

[ मुख्य संसदीय सचिव, सामाजिक सुरक्षा, महिला और बाल विकास ]

गुज़ारिश करना चाहती हूं कि चाहे कम ही सही पंजाब में 5.7 लाख मुस्लिम आबादी है। इन की एक बहुत बड़ी मजबूरी है कि इन्हें मरने के बाद दफन होने के लिए दो गज़ जमीन चाहिए होती है मतलब इन्हें कब्ररिस्तान के लिए जगह चाहिए होती है और इन कब्ररिस्तानों को बेहुरमति से बचाने के लिए कोई दीवार या कम से कम एक कांटेदार तार का घेरा भी चाहिए। SAD-BJP सरकार ने अपने पिछले बजट में इस के लिए 10 करोड रूपए रखे थे। इस साल के बजट में SC/BC and Minorities की Welfare का ज़िकर तो किया गया है और इस के लिए 60 करोड़ रूपए तो रखे हैं पर शायद सरकार कब्ररिस्तान के बारे में भूल गई है।

सभापती जी, मुस्लिमानों के साथ एक और बदकिस्मती हुई है कि पंजाब वक्फ बोर्ड की आमदनी जो कि अहले इस्लाम की खिदमत के लिए खर्च की जाती थी और उन की ज़रूरतों का ध्यान रखा जाता था। इस पंजाब वक्फ बोर्ड की आमदनी साल 2009 तक 4 करोड थी , वो साल 2010 से 2014 तक 23 करोड़ तक पहुंच गई थीए जब इजहार आलम साहिब के पास वक्फ बोर्ड था और वो इस आमदनी से गरीब मुस्लमानों की जरूरतों का कुछ ध्यान रख पाए थे। अब वक्फ बोर्ड की आमदनी नवंबर 2014 से नवंबर 2015 तक 3 करोड 70 लाख रूपए रह गई है। जिस कारण अब वक्फ बोर्ड अपने ज़रूरी खर्चे उठाने के काबल भी नहीं रह गया। सो, वो मुस्लमानों की बुनियादी ज़रूरतों का ध्यान कैसे रख पाएगा? इस लिए मैं अपनी सरकार को यह गुज़ारिश करना चाहती हूं कि वो मुस्लमानों के कब्ररिस्तानों के लिए साल 2016–17 में कम से कम 12 करोड़ रूपए का बंदोबस्त किया जाए।

मैं साल 2016–17 के लिए शानदार बजट पेश करने के लिए वज़ीरे खजाना सरदार परमिंदर सिंह जी को बहुत–बहुत मुबारकबाद देती हूं। धन्यवाद।

**ਸ਼੍ਰੀ ਸਭਾਪਤੀ:** ਸਰਦਾਰ ਸਿਮਰਜੀਤ ਸਿੰਘ ਬੈਂਸ। ਤੁਹਾਨੂੰ 9 ਮਿੰਟ ਦਾ

ਸਮਾਂ ਦਿੱਤਾ ਜਾਂਦਾ ਹੈ ਜੀ।

**ਸਰਦਾਰ ਸਿਮਰਜੀਤ ਸਿੰਘ ਬੈਂਸ (ਆਤਮ ਨਗਰ) :** ਚੇਅਰਮੈਨ ਸਾਹਿਬ, ਧੰਨਵਾਦ ਜੀ। ਸਭ ਤੋਂ ਪਹਿਲਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਤਿਕਾਰਯੋਗ ਰਾਜਪਾਲ ਜੀ ਸਰਕਾਰ ਦਾ ਦਿੱਤਾ ਹੋਇਆ ਭਾਸ਼ਣ ਪੜ੍ਹ ਕੇ ਗਏ, ਜਿਸ ਵਿੱਚ ਬੜੀਆਂ ਵੱਡੀਆਂ ਪ੍ਰਾਪਤੀਆਂ ਅਤੇ ਬੜੀਆਂ ਵੱਡੀਆਂ ਉਪਲਬਧੀਆਂ ਦੱਸੀਆਂ ਗਈਆਂ ਹਨ। ਸਾਡੇ ਸਤਿਕਾਰਯੋਗ ਕਾਬਲ ਖਜ਼ਾਨਾ ਮੰਤਰੀ ਜੀ, ਸਾਡੇ ਕਾਬਲ ਦੋਸਤ ਸਤਿਕਾਰਯੋਗ ਢੀਂਡਸਾ ਸਾਹਿਬ ਅਸਲ ਵਿੱਚ ਕਾਬਲ ਹਨ। ਇਹ ਬਜਟ ਲੈ ਕੇ ਆਏ ਹਨ ਪਰ ਥੁੱਕ ਦੇ ਨਾਲ ਵੜ੍ਹੇ ਨਹੀਂ ਪੱਕਦੇ, ਵੜੇ ਤਾਂ ਘਿਉ ਦੇ ਨਾਲ ਹੀ ਪੱਕਣੇ ਹਨ। ਸੋ, ਪਿਛਲੇ 9 ਸਾਲ ਦੇ ਅਰਸੇ ਵਿੱਚ ਪੰਜਾਬ ਕਿਵੇਂ ਮਾਫੀਏ ਦੀ ਪਕੜ ਵਿੱਚ ਆਇਆ? ਕਿੱਥੇ-ਕਿੱਥੇ ਰੈਵੇਨਿਊ ਵਿੱਚ ਲੀਕੇਜ ਹੋਈ ਹੈ? ਪੰਜਾਬ ਜਿਹੜਾ ਕਿਸੇ ਸਮੇਂ ਹਿੰਦੁਸਤਾਨ ਦੇ ਟਾਪਰ ਸੂਬਿਆਂ ਵਿੱਚ ਹੁੰਦਾ ਸੀ, ਅੱਜ ਉਸ ਦੀ ਗਿਣਤੀ ਕਿੱਥੇ ਹੈ? ਤੁਸੀਂ ਮੈਨੂੰ 9 ਮਿੰਟ ਦਾ ਸਮਾਂ ਦਿੱਤਾ ਹੈ, ਜੇ ਸੰਖੇਪ ਵਿੱਚ ਗੱਲ ਕਰਾਂ ਤਾਂ ਸਭ ਤੋਂ ਪਹਿਲਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਪੰਜ ਦਰਿਆਵਾਂ ਦੀ ਧਰਤੀ ਸੀ। ਸਾਡੇ ਦੇਸ਼ ਵਿੱਚ ਕਿਸੇ ਰਾਜ ਕੋਲ ਕੋਲਾ ਹੈ, ਕਿਸੇ ਕੋਲ ਸਾਗਵਾਨ ਦੀ ਲੱਕੜ ਹੈ, ਕਿਸੇ ਕੋਲ ਸੰਗਮਰਮਰ ਹੈ, ਕਿਸੇ ਰਾਜ ਕੋਲ ਡੀਜ਼ਲ ਹੈ ਪਰ ਪੰਜਾਬ ਪੰਜ ਦਰਿਆਵਾਂ ਦੀ ਧਰਤੀ ਹੋਣ ਕਾਰਨ ਇਸ ਦੀ ਉਪਜ ਰੇਤਾ ਤੇ ਬੱਜਰੀ ਹੀ ਹੈ ਪਰ 9 ਸਾਲ ਦੇ ਅਰਸੇ ਵਿੱਚ ਮਾਫੀਆ ਬਣਾ ਕੇ ਰੋਜ਼ ਦਾ 90 ਤੋਂ 95 ਕਰੋੜ ਰੁਪਿਆ ਬਣਾਉਣਾ ਇਨ੍ਹਾਂ ਦੀ ਪ੍ਰਾਪਤੀ ਹੈ। (ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਥੰਪਿੰਗ) ਅਤੇ ਮਾਫੀਏ ਦਾ ਸਰਗਨਾ ਕੌਣ ਹੈ? ਕਿਸ ਦੇ ਅੰਡਰ ਇਹ ਮਾਫੀਆ ਚਲਦਾ ਹੈ? ਸੋ, ਸਾਰੇ ਸੂਝਵਾਨ ਤੇ ਸਤਿਕਾਰਯੋਗ ਸੱਜਣ ਇੱਥੇ ਬੈਠੇ ਹਨ। ਮੀਡੀਆ ਨੇ ਦੱਸਿਆ ਹੈ, ਪੰਜਾਬ ਦੇ ਲੋਕਾਂ ਨੇ 9 ਸਾਲ ਦੇ ਅਰਸੇ ਵਿੱਚ ਰੇਤੇ ਨੂੰ ਸੀਮਿੰਟ ਦੇ ਰੇਟਾਂ ਤੇ ਖਰੀਦ ਕੇ ਸੰਤਾਪ ਭੋਗਿਆ ਹੈ। ਇਹ ਰੋਜ਼ ਦਾ 90 ਤੋਂ 95 ਕਰੋੜ ਰੁਪਏ ਦਾ ਮੁਨਾਫਾ ਹੈ। ਇਸ ਤੋਂ ਬਾਅਦ ਟਰਾਂਸਪੋਰਟ ਮਾਫੀਆ ਆਉਂਦਾ ਹੈ। ਜਦੋਂ ਮੋਗਾ ਕਾਂਡ ਹੋਇਆ ਤਾਂ ਸਤਿਕਾਰਯੋਗ ** ** ਦੀ ਟਰਾਂਸਪੋਰਟ ਕੇਵਲ 18-20 ਦਿਨ ਬੰਦ ਰਹੀ ਅਤੇ ਪੰਜਾਬ ਰੋਡਵੇਜ਼ ਅਤੇ ਪੈਪਸੂ ਨੂੰ ਤਕਰੀਬਨ 25-26 ਕਰੋੜ ਰੁਪਏ ਦਾ ਮੁਨਾਫਾ ਹੋਇਆ। ਇਹ ਮੁਨਾਫਾ ਸਿਰਫ 18-20 ਦਿਨਾਂ ਦੇ ਅਰਸੇ ਵਿੱਚ ਹੋਇਆ ਹੈ। ਮੈਂ ਤਾਂ ਵਿੱਤ ਮੰਤਰੀ ਜੀ ਤੁਹਾਨੂੰ ਸਿਰਫ ਲੀਕੇਜ ਦੀਆਂ ਗੱਲਾਂ ਹੀ ਦੱਸਣੀਆਂ

** Expunged as ordered by the Chair.

[ ਸਰਦਾਰ ਸਿਮਰਜੀਤ ਸਿੰਘ ਬੈਂਸ ]

ਹਨ। ਤੁਸੀਂ ਵੀ ਮਜਬੂਰ ਹੋ। ਇੱਧਰੋਂ 5-7 ਸਾਥੀ ਹੀ ਤੁਹਾਡੇ ਨਾਲ ਹਨ, ਬਾਕੀ ਤਾਂ ਸਾਰੇ ਹੀ ਜਦੋਂ ਸਮਾਂ ਮਿਲਦਾ ਹੈ ਤਾਂ ਲਾਟ ਮਾਰਦੇ ਹਨ। ਮੈਂ ਤਾਂ ਜਿਥੇ ਲੀਕੇਜ ਹੋਈ ਹੈ, ਉਸ ਦੀਆਂ ਗੱਲਾਂ ਕਰਨੀਆਂ ਹਨ। ਬਜਟ ਤਾਂ ਤੁਸੀਂ ਬਹੁਤ ਸ਼ਾਨਦਾਰ ਬਣਾਇਆ ਹੈ।

ਤੀਸਰਾ ਨੰਬਰ ਕੇਬਲ ਮਾਫੀਆ ਦਾ ਆਉਂਦਾ ਹੈ। ਸਤਿਕਾਰਯੋਗ ਚੇਅਰਮੈਨ ਸਾਹਿਬ, 12 ਹਜ਼ਾਰ 377 ਕਰੋੜ ਰੁਪਏ ਦਾ ਘੁਟਾਲਾ ਕੇਬਲ ਮਾਫੀਆ ਕਰ ਰਿਹਾ ਹੈ। ਇਹ ਇਕ ਕੰਪਨੀ ਹੈ। ਲੁਧਿਆਣੇ ਦਾ ਸੱਜਣ ਹੈ, ਤੁਸੀਂ ਕਹਿੰਦੇ ਹੋ ਕਿ ਨਾਮ ਲੈਣਾ ਵਰਜਿਤ ਹੈ, ਇਸ ਲਈ ਮੈਂ ਨਾਮ ਨਹੀਂ ਲੈਂਦਾ। ਉਹ ਲੁਧਿਆਣੇ ਦਾ ਸੱਜਣ ਮਖੌਟਾ ਪਾਈ ਫਿਰਦਾ ਹੈ। ਕੇਬਲ ਮਾਫੀਆ ਤੇ ਕਿਹੜੇ ਪਰਿਵਾਰ ਦਾ ਕਬਜ਼ਾ ਹੈ? ਤੁਸੀਂ ਦੇਖੋ ਕਿ ਡੈਮੋਕਰੇਸੀ ਕਿਵੇਂ ਡਾਂਗਤੰਤਰ ਬਣੀ ਹੋਈ ਹੈ, ਲੋਕਤੰਤਰ ਕਿਵੇਂ ਲਠਤੰਤਰ ਬਣਿਆ ਹੈ। ਸਿਰਫ ਤੇ ਸਿਰਫ ਇਕ ਕੈਮਰਾ ਚੱਲਦਾ ਹੈ, ਜਿਥੇ ਇਨ੍ਹਾਂ ਦਾ ਮਨ ਕਰਦਾ ਹੈ। ਜਿੱਥੇ ਇਨ੍ਹਾਂ ਨੇ ਆਪਣੇ ਵੱਲੋਂ ਪੂਰਾ ਜ਼ੋਰ ਲਗਾ ਕੇ ਸਪੀਚ ਕਰਨੀ ਹੁੰਦੀ ਹੈ ਤਾਂ ਉਹ ਪੀ.ਟੀ.ਸੀ. ਤੇ ਦਿਖਾ ਦਿੰਦੇ ਹਨ। ਇੱਥੇ ਚੰਨੀ ਜੀ ਅਤੇ ਸਾਰੇ ਹੀ ਆਪੋਜ਼ੀਸ਼ਨ ਵਾਲੇ ** ** ਕੇ ਬੋਲਦੇ ਹਨ ਕਿ ਤੁਸੀਂ ਮੀਡੀਆ ਨੂੰ ਅੰਦਰ ਆ ਕੇ ਹਾਊਸ ਦੀ ਕਵਰੇਜ ਕਰਨ ਦੀ ਆਗਿਆ ਦੇ ਦਿਓ। ਲੋਕ ਸਭਾ, ਰਾਜ ਸਭਾ ਅਤੇ ਹੋਰ ਸਟੇਟਾਂ ਦੀਆਂ ਜਿੰਨੀਆਂ ਵਿਧਾਨ ਸਭਾਵਾਂ ਹਨ, ਇਨ੍ਹਾਂ ਵਿੱਚੋਂ ਕੋਈ ਸੱਜਣ ਮੈਨੂੰ ਬਾਂਹ ਖੜ੍ਹੀ ਕਰਕੇ ਦੱਸ ਦੇਵੇ ਕਿ ਉਨ੍ਹਾਂ ਵਿੱਚੋਂ ਜਿੱਥੇ ਹਾਊਸ ਦੀ ਕਾਰਵਾਈ ਲਾਈਵ ਨਾ ਚੱਲਦੀ ਹੋਵੇ।

ਮੇਰੀ ਆਦਰ ਸਹਿਤ ਬੇਨਤੀ ਹੈ ਕਿ 12 ਹਜ਼ਾਰ 377 ਕਰੋੜ ਰੁਪਏ ਦੇ ਕੇਬਲ ਮਾਫੀਆ ਤੋਂ ਬਾਅਦ ਸ਼ਰਾਬ ਦੇ ਕਾਰੋਬਾਰ ਦਾ ਨੰਬਰ ਆਉਂਦਾ ਹੈ । ਅੱਜ ਸ਼ਰਾਬ ਤੇ ਕਿਹੜੇ ਪਰਿਵਾਰ ਦਾ ਕੰਟਰੋਲ ਹੈ? ਕਿਸੇ ਨੇ ਕੋਈ ਵਿਆਹ-ਸ਼ਾਦੀ ਦਾ ਪ੍ਰੋਗਰਾਮ ਕਰਨਾ ਹੁੰਦਾ ਹੈ ਤਾਂ ਉਹ ਆਪਣੇ ਹਲਕੇ ਦੇ ਐਮ.ਐਲ.ਏ. ਕੋਲ ਜਾਂਦਾ ਹੈ ਕਿ ਕਿਸੇ ਸ਼ਰਾਬ ਦੇ ਠੇਕੇਦਾਰ ਤੋਂ ਸ਼ਰਾਬ ਦਾ ਰੇਟ ਹੀ ਘੱਟ ਕਰਵਾ ਦਿਓ ਤਾਂ ਅੱਗਿਓਂ ਅਵਾਜ਼ ਆਉਂਦੀ ਹੈ ** ** । ਉਹ ਕਹਿੰਦੇ ਹਨ ਕਿ ਸਾਡੇ ਵੱਸ ਵਿੱਚ ਨਹੀਂ ਹੈ, ਉਨ੍ਹਾਂ ਨੂੰ ਜਾ ਕੇ ਕਹੋ। ਅੱਜ ਸ਼ਰਾਬ ਮਾਫੀਆ ਪੰਜਾਬ ਦੇ ਅੰਦਰ ਕਿਸ ਦੀ ਛਤਰ-ਛਾਇਆ ਹੇਠ ਚੱਲ ਰਿਹਾ ਹੈ? ਅੱਜ ਪੰਜਾਬ 1 ਲੱਖ 25 ਹਜ਼ਾਰ ਕਰੋੜ ਰੁਪਏ ਦਾ ਕਰਜ਼ਾਈ ਕਿਵੇਂ ਹੋਇਆ?

** Expunged as ordered by the Chair.

**ਸ਼੍ਰੀ ਸਭਾਪਤੀ:** ਇਕ ਮਿੰਟ ਬੈਂਸ ਸਾਹਿਬ, ਮਜੀਠੀਆ ਜੀ ਨੂੰ ਬੋਲ ਲੈਣ ਦਿਓ।

**ਮਾਲ ਤੇ ਮੁੜ ਵਸੇਬਾ ਮੰਤਰੀ :** ਸਭਾਪਤੀ ਜੀ, ਮੇਰੀ ਬੇਨਤੀ ਹੈ। ਵੈਸੇ ਤਾਂ ਬੈਂਸ ਸਾਹਿਬ ਦਾ ਸੁਭਾਅ ਕਿਹੋ ਜਿਹਾ ਹੈ, ਉਹ ਤਾਂ ਆਪਾਂ ਸਾਰੇ ਜਾਣਦੇ ਹੀ ਹਾਂ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਮੇਰਾ ਸੁਭਾਅ ਇਮਾਨਦਾਰੀ ਵਾਲਾ ਹੈ।

**ਸ਼੍ਰੀ ਸਭਾਪਤੀ:** ਇਕ ਮਿੰਟ ਬੈਂਸ ਸਾਹਿਬ, ਮੰਤਰੀ ਜੀ ਨੂੰ ਗੱਲ ਕਰ ਲੈਣ ਦਿਓ। (ਵਿਘਨ..ਸ਼ੋਰ)

**ਮਾਲ ਤੇ ਮੁੜ ਵਸੇਬਾ ਮੰਤਰੀ :** ਜੇਕਰ ਇਨ੍ਹਾਂ ਨੇ ਇਲਜ਼ਾਮ ਲਗਾਇਆ ਹੈ ਤਾਂ ਇਸ ਨੂੰ ਸਾਬਤ ਵੀ ਕਰ ਦੇਣ ਅਤੇ ਜੇਕਰ ਸਾਬਤ ਨਹੀਂ ਕਰਦੇ ਤਾਂ ਫਿਰ ਜਿਹੜਾ ਝੂਠ ਬੋਲੀ ਜਾਂਦੇ ਹਨ, ਉਹ ਆਪ ਜੀ ਐਕਸਪੰਜ ਕਰਵਾ ਦਿਓ। ਮੇਰੀ ਬੇਨਤੀ ਹੈ ਕਿ ਇਨ੍ਹਾਂ ਨੇ ਹਰ ਗੱਲ ਤੇ ਇੱਥੇ ਝੂਠ ਬੋਲਣਾ ਹੈ। ਇਨ੍ਹਾਂ ਦਾ ਇਹੋ ਹੀ ਇਕੱਲਾ ਨਿਸ਼ਾਨਾ ਹੈ, ਭਾਵੇਂ ਇਹ ਹੋਣ ਜਾਂ ਸਾਡੇ ਆਪੋਜ਼ੀਸ਼ਨ ਵਾਲੇ ਹੋਣ, ਇਹ ਆਪਸ ਵਿੱਚ ਰਲ਼ੇ ਹੋਏ ਹਨ, ਇਹ ਰਲ਼ੀ ਹੋਈ ਪਾਰਟੀ ਹੈ। ਇਨ੍ਹਾਂ ਨੇ ਜਿਹੜਾ ਕੱਲ੍ਹ ਸ਼ਰਾਬ ਦੇ ਕਾਰੋਬਾਰ ਸਬੰਧੀ ਜ਼ਿਕਰ ਕੀਤਾ ਹੈ ਕਿ ਉਦੋਂ ਸੀ.ਐਮ. ਕਾਂਗਰਸ ਪਾਰਟੀ ਦੇ ਸੀ। ਤੁਸੀਂ ਹੈਰਾਨ ਹੋਵੋਗੇ ਕਿ ਇਨ੍ਹਾਂ ਦੀ ਸਰਕਾਰ ਵੇਲੇ ਸਿਰਫ ਤੇ ਸਿਰਫ ਰੈਵੇਨਿਊ ਪੰਜ ਸਾਲਾਂ ਵਿੱਚ 50 ਕਰੋੜ ਰੁਪਏ ਵਧਿਆ ਸੀ ਅਤੇ ਅੱਜ ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਦੀ ਸਰਕਾਰ ਵਿੱਚ ਰੈਵੀਨਿਊ 5 ਹਜ਼ਾਰ ਕਰੋੜ ਰੁਪਏ ਵਧ ਗਿਆ ਹੈ ਅਤੇ ਫਿਰ ਵੀ ਇਹ ਇੱਥੇ ਝੂਠ ਬੋਲੀ ਜਾਂਦੇ ਹਨ। ਇਨ੍ਹਾਂ ਨੂੰ ਇੱਥੇ ** ** ਆਉਣੀ ਚਾਹੀਦੀ ਹੈ। ਇਨ੍ਹਾਂ ਨੂੰ ਹਾਊਸ ਨੂੰ ਮਿਸਲੀਡ ਕਰਨ ਤੋਂ ਇਲਾਵਾ ਕੋਈ ਕੰਮ ਨਹੀਂ ਹੈ। ਸਿਰਫ ਝੂਠ ਬੋਲਦੇ ਹਨ। (ਵਿਘਨ...ਸ਼ੋਰ)

(ਇਸ ਸਮੇਂ ਸਰਦਾਰ ਕੁਲਜੀਤ ਸਿੰਘ ਨਾਗਰਾ, ਮੈਂਬਰ, ਇੰਡੀਅਨ ਨੈਸ਼ਨਲ ਕਾਂਗਰਸ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾ ਇਜਾਜ਼ਤ ਬੋਲ ਰਹੇ ਸਨ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ, ਅਜ਼ਾਦ ਮੈਂਬਰ ਵੀ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ)।

---

** Expunged as ordered by the Chair.

**ਸ਼੍ਰੀ ਸਭਾਪਤੀ:** ਨਾਗਰਾ ਜੀ, ਇਕ ਮਿੰਟ ਬੋਲ ਲੈਣ ਦਿਓ। ਇਨ੍ਹਾਂ ਨੂੰ ਸਮਾਪਤੀ ਕਰਨ ਦਿਓ, ਫਿਰ ਡਿਪਟੀ ਸੀ.ਐਮ. ਸਾਹਿਬ ਨੇ ਬੋਲਣਾ ਹੈ। ਇਨ੍ਹਾਂ ਨੂੰ ਦੋ ਮਿੰਟ ਬੋਲ ਲੈਣ ਦਿਓ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਭਾਪਤੀ ਜੀ, ਸੱਚ ਸੁਣਨਾ ਬਹੁਤ ਔਖਾ ਹੈ। ਮੇਰੀ ਆਦਰ ਸਹਿਤ ਬੇਨਤੀ ਹੈ ਕਿ ਆਪਾਂ ਖੇਤੀ ਸੈਕਟਰ ਦੀ ਗੱਲ ਕਰਦੇ ਹਾਂ। ਜਦੋਂ ਸਵੇਰੇ ਅਖਬਾਰ ਪੜ੍ਹਦੇ ਹਾਂ ਤਾਂ ਖੁਦਕੁਸ਼ੀ ਕਰਨ ਵਾਲੇ ਕਦੇ ਇਕ ਕਿਸਾਨ, ਕਦੇ ਦੋ ਕਿਸਾਨ ਅਤੇ ਕਦੇ ਤਿੰਨ ਕਿਸਾਨਾਂ ਦੀ ਫੋਟੋ ਲੱਗੀ ਹੁੰਦੀ ਹੈ। ਉਹ ਕਿਸਾਨ ਜਿਸਨੇ ਕੁੱਲ ਹਿੰਦੁਸਤਾਨ ਦਾ ਢਿੱਡ ਭਰਿਆ, ਅੱਜ ਖੁਦਕੁਸ਼ੀਆਂ ਕਰ ਰਿਹਾ ਹੈ। ਇਸ ਦਾ ਕਾਰਨ ਕੀ ਹੈ ? ਸੰਨ 1947 ਵਿੱਚ ਜਦੋਂ ਦੇਸ਼ ਅਜ਼ਾਦ ਹੋਇਆ ਸੀ ਤਾਂ ਸਾਡੇ ਕੋਲ ਅਨਾਜ ਨਹੀਂ ਸੀ। ਪੰਜਾਬ ਦਾ ਉਹ ਕਿਸਾਨ ਜਿਸ ਨੇ ਕੁੱਲ ਹਿੰਦੁਸਤਾਨ ਦਾ ਢਿੱਡ ਭਰਿਆ, ਸੱਪਾਂ ਦੀਆਂ ਸਿਰੀਆਂ ਮਿੱਧੀਆਂ, ਮੀਂਹ ਅਤੇ ਧੁੱਪ ਦੀ ਪਰਵਾਹ ਨਹੀਂ ਕੀਤੀ, ਦਿਨ ਤੇ ਰਾਤ ਦੀ ਪਰਵਾਹ ਨਹੀਂ ਕੀਤੀ ਪਰ ਅੱਜ ਖੁਦਕੁਸ਼ੀਆਂ ਵਾਲੇ ਪਾਸੇ ਪੈ ਗਏ ਹਨ ਕਿਉਂਕਿ ਅੱਜ ਇੱਥੇ ਕਿਸਾਨਾਂ ਨੂੰ ਜਾਅਲੀ ਦਵਾਈਆਂ ਅਤੇ ਜਾਅਲੀ ਬੀਜ ਮਿਲਦੇ ਹਨ। ਇਨ੍ਹਾਂ ਦੇ ਸਤਿਕਾਰਯੋਗ **** ਦੇ ਜਵਾਈ **** ਜਿਵੇਂ ਕਿ ਕਹਾਵਤ ਹੈ, 'ਮੈਂ ਤੇ ਮੇਰਾ ਬੰਨਾ, ਤੀਜੇ ਦਾ ਮੱਥਾ ਭੰਨਾਂ।' 7400 ਕਰੋੜ ਰੁਪਏ ਦਾ ਗਬਨ ਬਾਰਦਾਨੇ ਦੇ ਵਿੱਚ ਪਿਛਲੇ 9 ਸਾਲਾਂ ਦੇ ਵਿੱਚ ਕੀਤਾ ਹੈ.....

**ਸ਼੍ਰੀ ਸਭਾਪਤੀ:** ਜਿਹੜਾ ਨਾਂ ਲਿਆ ਹੈ, ਉਹ ਐਕਸਪੰਜ ਕਰ ਦਿਓ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਜੇਕਰ ਮੈਂ ਲਾਅ ਐਂਡ ਆਰਡਰ ਦੀ ਗੱਲ ਕਰਾਂ, ਇਹ ਇੱਕ ਐਸੀ ਤ੍ਰਾਸਦੀ ਹੈ ਕਿ ਹਰ ਮੈਂਬਰ ਲਾਅ ਐਂਡ ਆਰਡਰ ਉੱਤੇ ਬੋਲਣ ਦਾ ਯਤਨ ਕਰਦਾ ਹੈ ਪਰ ਮੂੰਹ ਬੰਦ ਕਰਵਾ ਦਿੱਤਾ ਜਾਂਦਾ ਹੈ। ਅੱਜ ਪੰਜਾਬ ਦੇ ਅੰਦਰ ਇੱਕ ਹੈੱਡ ਕਾਂਸਟੇਬਲ, ਇੰਸਪੈਕਟਰ ਨੂੰ ਕਹਿੰਦਾ ਹੈ ਕਿ ਦੱਸ ਤੈਨੂੰ ਕਿਹੜੇ ਥਾਣੇ ਦਾ ਐਸ.ਐਚ.ਓ ਲਗਵਾਵਾਂ। ਇੱਕ ਇੰਸਪੈਕਟਰ, ਆਈ.ਪੀ.ਐਸ ਨੂੰ ਕਹਿੰਦਾ ਹੈ ਦੱਸ ਤੈਨੂੰ ਕਿਹੜੇ ਜ਼ਿਲ੍ਹੇ ਦਾ ਐਸ.ਐਸ.ਪੀ ਲਗਵਾਵਾਂ। ਲਾਅ ਐਂਡ ਆਰਡਰ ਨੂੰ ਮੇਨਟੇਨ ਕਰਨ ਵਾਲੇ ਜਿਹੜੇ ਆਨੈਸਟ ਅਫਸਰ ਹਨ, ਉਹ ਪੁਲਿਸ ਲਾਈਨਾਂ ਤੇ ਰਿਜ਼ਰਵ ਫੋਰਸਿਸ ਵਿੱਚ ਬੈਠੇ ਹਨ। ਜਿਨ੍ਹਾਂ ਬੇਈਮਾਨਾਂ ਦਾ ਨੈਕਸਸ ਬਣਿਆ, ਜਿਹੜੇ ਇਨ੍ਹਾਂ ਦੇ ਭਾਈਵਾਲ ਬਣੇ ਹਨ

---

** Expunged as ordered by the Chair.

ਤੇ ਉਹ ਅੱਜ ਪਬਲਿਕ ਡੀਲਿੰਗ ਵਾਲੀਆਂ ਪੋਸਟਾਂ ਦੇ ਉੱਤੇ ਬੈਠੇ ਹਨ। (ਵਿਘਨ... ਸ਼ੋਰ)

**ਸ਼੍ਰੀ ਸਭਾਪਤੀ:** ਹਾਂ ਜੀ, ਬੈਂਸ ਸਾਹਿਬ, ਸਮਾਪਤੀ ਕਰੋ ਜੀ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਰ, ਮੁਆਫ ਕਰਨਾ ਜੀ, ਮੈਨੂੰ ਬੋਲਦੇ ਹੋਏ ਤਾਂ ਹਾਲੇ ਤਿੰਨ ਮਿੰਟ ਹੀ ਹੋਏ ਹਨ। ਤੁਸੀਂ ਹੁਣੇ ਕਹਿਣ ਲੱਗ ਪਏ ਹੋ। ਪੰਜਾਬ ਜਿਹੜੀ ਗੁਰੂਆਂ, ਪੀਰਾਂ ਦੀ ਧਰਤੀ ਹੈ, ਜਿਥੇ ਅੱਜ ਛੇਵਾਂ ਦਰਿਆ ਨਸ਼ਿਆਂ ਦਾ ਵੱਗ ਰਿਹਾ ਹੈ। ** ** ..(ਵਿਘਨ...ਸ਼ੋਰ)

**ਮਾਲ ਤੇ ਮੁੜ ਵਸੇਬਾ ਮੰਤਰੀ :** ਚੇਅਰਮੈਨ ਸਾਹਿਬ, ਮੈਨੂੰ ਹੈਰਾਨਗੀ ਹੈ ਕਿ ਸ਼ਰਮ ਕਿਸ ਨੂੰ ਆ ਰਹੀ ਹੈ? ਇੱਕ ਐਕਸ ਸਰਵਿਸਮੈਨ ਜਿਹੜਾ ਪੰਜਾਬ ਸਰਕਾਰ ਦਾ ਸੀਨੀਅਰ ਕਲਾਸ ਵਨ ਅਫਸਰ ਸੀ, ਉਸ ਨੂੰ ਜਿਸ ਨੇ ਜਾ ਕੇ ਕੁੱਟਿਆ, ਸ਼ਰਮ ਤਾਂ ਉਸ ਨੂੰ ਆਉਣੀ ਚਾਹੀਦੀ ਹੈ ਕਿਉਂਕਿ ਉਹ ਤਾਂ ਆਪਣੀ ਇਮਾਨਦਾਰੀ ਨਾਲ ਡਿਊਟੀ ਕਰ ਰਿਹਾ ਸੀ। ਸੀ.ਬੀ.ਆਈ ਦੀ ਇਨਕੁਆਰੀ ਇਨ੍ਹਾਂ ਦੀ ਹੋ ਗਈ ਤੇ ਅੱਜ ਇਹ ਇਮਾਨਦਾਰੀ ਦੀਆਂ ਗੱਲਾਂ ਕਰਦੇ ਹਨ। ਮੈਂ ਹੈਰਾਨ ਹਾਂ ਕਿ ਜਿਨ੍ਹਾਂ ਤੇ ਆਪ ** ** ਦਾ ਆਰੋਪ ਹੈ, ਹਰ ** ** ਦਾ ਆਰੋਪ ਹੈ, ਜੋ ਇੱਥੇ ਬੈਠੇ ਗੱਲ ਕਰੀ ਜਾਂਦੇ ਹਨ। ਚੇਅਰਮੈਨ ਸਾਹਿਬ, ਮੇਰੀ ਤੁਹਾਨੂੰ ਬੇਨਤੀ ਹੈ ਕਿ ਇਨ੍ਹਾਂ ਦਾ ਜਿਹੜੀ ਗੱਲ ਦਾ ਇਸ਼ੂ ਹੈ, ਇਹ ਉੱਧਰ ਜਾ ਕੇ ਗੱਲ ਕਰਨ, ਉੱਧਰ ਤਾਂ ਗੱਲ ਨਹੀਂ ਹੁੰਦੀ, ** ** ਅਤੇ ** ** ਇਹ ਕਰਨ ਤੇ ਜੇ ਇਨ੍ਹਾਂ ਨੂੰ ** ** ਕਹਿ ਲਓ, ਇਹ ਦੋ ਭਰਾ, ਮੈਂ ਤਾਂ ਇਸ ਚੱਕਰ ਵਿੱਚ ਪੈਣਾ ਨਹੀਂ ਚਾਹੁੰਦਾ ਸੀ। (ਵਿਘਨ....ਸ਼ੋਰ) ਪਰ ਇਮਾਨਦਾਰੀ ਦੇ ਸਬਜ਼ਬਾਗ ਪੰਜਾਬ ਨੂੰ ਹੁਣ ਇਹ ** ** ਸਿਖਾਉਣਗੇ?

(ਵਿਘਨ... ਸ਼ੋਰ)

**ਸਰਦਾਰ ਸਿਮਰਜੀਤ ਸਿੰਘ ਬੈਂਸ:** ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ.....

**ਸ਼੍ਰੀ ਸਭਾਪਤੀ:** ਸਮਾਪਤੀ ਕਰੋ ਜੀ। ਤੁਹਾਡੇ ਨੌਂ ਮਿੰਟ ਪੂਰੇ ਹੋ ਗਏ ਹਨ ਜੀ। (ਵਿਘਨ....ਸ਼ੋਰ)

**ਸਰਦਾਰ ਸਿਮਰਜੀਤ ਸਿੰਘ ਬੈਂਸ:** ਚੇਅਰਮੈਨ ਸਾਹਿਬ, ਸੀ.ਬੀ.ਆਈ

---

** Expunged as ordered by the Chair.

[ ਸਰਦਾਰ ਸਿਮਰਜੀਤ ਸਿੰਘ ਬੈਂਸ ]

ਨੇ ਉਸ ਮਸਲੇ ਵਿੱਚ ਮੈਨੂੰ ਕਲੀਨ ਚਿੱਟ ਦਿੱਤੀ ਹੈ ਜੀ (ਵਿਘਨ.... ਸ਼ੋਰ)। ਅੱਜ ਧਰਮ ਦੀ ਚਾਬੀ ਕਿਸ ਦੇ ਹੱਥ ਹੈ? (ਵਿਘਨ... ਸ਼ੋਰ)

**ਸਰਦਾਰ ਕੁਲਜੀਤ ਸਿੰਘ ਨਾਗਰਾ:** ** **

**ਸ਼੍ਰੀ ਸਭਾਪਤੀ:** ਜੋ ਵੀ ਬਿਨਾ ਪਰਮਿਸ਼ਨ ਦੇ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। ਸਮਾਪਤੀ ਕਰੋ ਜੀ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ:** ਚੇਅਰਮੈਨ ਸਾਹਿਬ, ਸਾਡਾ ਲੀਡਰ ਜਿਹੜਾ ਹੈ, ਉਹ ਇਨਸਾਫ ਕਰਦਾ ਹੈ। ਇੱਕ ਇਹ ਨਵੇਂ ਆ ਗਏ ਜਿਨ੍ਹਾਂ ਨੇ ਇਨਸਾਫ ਪਾਰਟੀ ਬਣਾਈ ਹੈ। ਝੂਠ ਵਾਲੀ ਕਸਰ ਉਧਰ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਵੀ ਕੋਈ ਨਹੀਂ ਤੇ ਝੂਠ ਵਾਲੀ ਕਸਰ ਇੱਧਰ (ਸਰਦਾਰ ਸਿਮਰਜੀਤ ਸਿੰਘ ਬੈਂਸ ਵੱਲ ਇਸ਼ਾਰਾ) ਵੀ ਕੋਈ ਨਹੀਂ ਹੈ। ਇਹ ਇਸ ਲਈ ਬੋਲਦੇ ਹਨ ਕਿ ਇਨ੍ਹਾਂ ਦੀ ਖਬਰ ਬਣ ਜਾਏਗੀ। ਮੇਰੀ ਬੇਨਤੀ ਹੈ ਕਿ ਜਿਨ੍ਹਾਂ ਤੇ ** ** ਚਲਦੇ ਹਨ, ਜਿਹੜੇ ਸਟੇਟ ਦਾ ** ** ਕਰਦੇ ਹਨ, ਉਹ ਅੱਜ ਉਪਦੇਸ਼ ਦਿੰਦੇ ਹਨ। (ਵਿਘਨ....ਸ਼ੋਰ)

**ਸਰਦਾਰ ਸਿਮਰਜੀਤ ਸਿੰਘ ਬੈਂਸ:** ਚੇਅਰਮੈਨ ਸਾਹਿਬ....

**ਮਾਨਯੋਗ ਸਭਾਪਤੀ:** ਬੈਂਸ ਸਾਹਿਬ, ਬੈਠ ਜਾਓ। ਨਾਗਰਾ ਜੀ, ਗੱਲ ਕਰੋ । ਜਿਹੜੇ ਸ਼ਬਦ *** ਬਾਰੇ ਬੋਲੇ ਹਨ, ਉਨ੍ਹਾਂ ਨੂੰ ਐਕਸਪੰਜ ਕਰ ਦਿਓ। (ਵਿਘਨ) (ਸ਼ੋਰ)

**ਸ਼੍ਰੀ ਸਭਾਪਤੀ :** ਬੈਂਸ ਸਾਹਿਬ, ਬੈਠ ਜਾਉ। (ਵਿਘਨ) (ਸ਼ੋਰ) 10 ਮਿੰਟ ਹੋ ਗਏ ਹਨ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਚੇਅਰਮੈਨ ਸਾਹਿਬ, ਧੰਨਵਾਦ। (ਵਿਘਨ) (ਸ਼ੋਰ) ਮੈਂ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਪੁਆਇੰਟ ਆਫ ਆਰਡਰ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਨੂੰ ਇੱਕ ਚੀਜ਼ ਦੀ ਸਮਝ ਨਹੀਂ ਲੱਗੀ ਕਿ ਜਦੋਂ ਵੀ ਕੋਈ ਗੱਲ ਸਰਕਾਰ ਦੇ ਕਿਸੇ ਮੰਤਰੀ ਤੇ ਜਾਂ ਅਹੁਦੇ ਤੇ ਆਉਂਦੀ ਹੈ, ਇਸ ਤਰ੍ਹਾਂ ਲੱਗਦਾ ਹੈ ਜਿਵੇਂ ਸੱਚ ਨੂੰ ਸੁਣਨ ਦਾ ਆਪਣੇ ਅੰਦਰ ਕੋਈ ਮਾਦਾ ਹੀ ਨਹੀਂ ਹੈ, ਐਵੇਂ ਹੀ ਉਠ ਕੇ ਭੜਕਣ ਲੱਗ ਜਾਂਦੇ ਹਨ।

**ਸ਼੍ਰੀ ਸਭਾਪਤੀ :** ਬੈਠੋ, ਨਾਗਰਾ ਸਾਹਿਬ। ਤੁਹਾਡੀ ਗੱਲ ਆ ਗਈ ਹੈ।

---

** Expunged as ordered by the Chair.

**ਸਰਦਾਰ ਕੁਲਜੀਤ ਸਿੰਘ ਨਾਗਰਾ :** ਇਹ ਮੈਨੂੰ ਇਸ ਤਰ੍ਹਾਂ ਲੱਗਦਾ ਹੈ........(ਵਿਘਨ) (ਸ਼ੋਰ) ਤੁਸੀਂ ਸੁਣੋ ਤਾਂ ਸਹੀ। ਚੇਅਰਮੈਨ ਸਾਹਿਬ, ਸ਼ਰਾਬ ਸਬੰਧੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਕੋਈ ਆਪਣੀ ਕੁੜੀ ਦਾ ਵਿਆਹ ਕਰਦਾ ਹੈ, ਪਰਮਿਟ ਬਣਵਾਉਣਾ ਪੈਂਦਾ ਹੈ.....(ਵਿਘਨ) (ਸ਼ੋਰ)

*1.50 ਵਜੇ ਬਾਅਦ ਦੁਪਹਿਰ) (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਮਾਨਯੋਗ ਸਪੀਕਰ :** ਤੁਹਾਡਾ ਕੀ ਪੁਆਇੰਟ ਆਫ ਆਰਡਰ ਹੈ? (ਵਿਘਨ) (ਸ਼ੋਰ)

**ਸਰਦਾਰ ਕੁਲਜੀਤ ਸਿੰਘ ਨਾਗਰਾ :** ਹਾਂ ਜੀ। ਪਰਮਿਟ ਬਣਦਾ ਹੈ ਅਤੇ ਪਰਮਿਟ ਬਣਾ ਕੇ ਜਦੋਂ ਕਿਤੇ ਠੇਕੇ ਤੇ.....(ਵਿਘਨ) (ਸ਼ੋਰ)

**Mr. Speaker** : This is not a Point of Order. (ਵਿਘਨ) (ਸ਼ੋਰ) Is is not allowed. (ਵਿਘਨ) (ਸ਼ੋਰ) Nothing should be recorded. (ਵਿਘਨ) (ਸ਼ੋਰ)

(ਇਸ ਸਮੇਂ ਸਰਦਾਰ ਸਿਮਰਜੀਤ ਸਿੰਘ ਬੈਂਸ, ਆਜ਼ਾਦ ਮੈਂਬਰ ਆਪਣੀ ਸੀਟ ਤੇ ਖੜ੍ਹੇ ਬਿਨਾਂ ਆਗਿਆ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਮੈਂ ਕਿਹਾ ਕਿ ਹੋ ਗਿਆ ਹੈ ਜੀ? (ਵਿਘਨ) (ਸ਼ੋਰ) ਤੁਸੀਂ 1.38 ਵਜੇ ਬੋਲਣ ਲੱਗੇ ਸੀ ਜੀ। (ਵਿਘਨ) (ਸ਼ੋਰ) Please sit down now. (ਵਿਘਨ) (ਸ਼ੋਰ)

(ਇਸ ਸਮੇਂ ਸ਼੍ਰੀ ਤਰਲੋਚਨ ਸਿੰਘ, ਮੈਂਬਰ, ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਆਪਣੀ ਸੀਟ ਤੇ ਖੜ੍ਹੇ ਸਰਕਾਰ ਵਿਰੋਧੀ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ :** ਬੈਂਸ ਸਾਹਿਬ, ਤੁਸੀਂ ਪਹਿਲਾਂ ਐਬਸੈਂਟ ਸੀ, ਤੁਹਾਨੂੰ ਫਿਰ ਦੁਬਾਰਾ ਟਾਈਮ ਦਿੱਤਾ ਹੈ, ਇੰਨੀ ਹੀ ਤੁਸੀਂ ਗਨੀਮਤ ਸਮਝੋ। (ਵਿਘਨ) (ਸ਼ੋਰ) ਬੈਠ ਜਾਉ। ਮੇਰੇ ਹੁਣ ਸਦਨ ਦੀ ਕੁਰਸੀ ਸੰਭਾਲਣ ਤੋਂ ਪਹਿਲਾਂ ਜੋ ਫੈਸਲਾ ਉਹ ਕਰ ਗਏ, ਉਹ ਫੈਸਲਾ ਠੀਕ ਹੀ ਕੀਤਾ ਹੈ। ਹੁਣ ਡਿਪਟੀ ਸੀ.ਐਮ. ਸਾਹਿਬ ਬੋਲਣਗੇ।

** Not recorded as ordered by the Chair.

(ਇਸ ਸਮੇਂ ਸਰਦਾਰ ਸਿਮਰਜੀਤ ਸਿੰਘ ਬੈਂਸ, ਆਜ਼ਾਦ ਮੈਂਬਰ ਆਪਣੀ ਸੀਟ ਤੇ ਖੜ੍ਹੇ ਹੋਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ।)

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਸਪੀਕਰ ਸਾਹਿਬ, ਮੈਂ ਇੱਕ ਮਿੰਟ ਜ਼ਰੂਰੀ ਗੱਲ ਕਰਨੀ ਹੈ। ਸਪੀਕਰ ਸਾਹਿਬ, ਮੈਂ ਡਿਪਟੀ ਸੀ.ਐਮ. ਸਾਹਿਬ ਦੇ ਬੋਲਣ ਤੋਂ ਪਹਿਲਾਂ ਇੱਕ ਮਿੰਟ ਹੀ ਲੈਣਾ ਹੈ। ਮੈਂ ਬਜਟ ਤੇ ਤਾਂ ਨਹੀਂ ਬੋਲ ਰਿਹਾ ਪਰ ਪੰਜਾਬ ਦੇ ਭਲੇ ਅਤੇ ਗਰੀਬਾਂ ਦੇ ਭਲੇ ਦੀ ਇੱਕ ਬਹੁਤ ਜ਼ਰੂਰੀ ਗੱਲ ਹੈ। ਜਿਸ ਤਰ੍ਹਾਂ ਮਾਨਯੋਗ ਮੁੱਖ ਮੰਤਰੀ ਸਾਹਿਬ ਵੱਲੋਂ ਚਲਾਈ ਆਟਾ-ਦਾਲ ਸਕੀਮ ਰਾਹੀਂ ਲੋਕਾਂ ਨੂੰ ਫਰੀ ਸਾਮਾਨ ਦਿੱਤਾ ਜਾਂਦਾ ਹੈ। (ਵਿਘਨ) (ਸ਼ੋਰ) ਮੈਂ ਇਸ ਵਿੱਚ ਇੱਕ ਜ਼ਰੂਰੀ ਐਡੀਸ਼ਨ ਕਰਵਾਉਣੀ ਚਾਹੁੰਦਾ ਹਾਂ ਕਿ ਗਰੀਬਾਂ ਵਾਸਤੇ ਜਿੱਥੇ ਅਸੀਂ ਰੋਟੀ ਦਾਲ ਦਾ ਪ੍ਰਬੰਧ ਕੀਤਾ ਹੈ, ਉਥੇ ਉਨ੍ਹਾਂ ਗਰੀਬਾਂ ਨੂੰ ਕਰਿਆਨੇ ਦਾ ਸਾਮਾਨ ਦੇਣ ਦਾ ਥੋੜ੍ਹਾ ਜਿਹਾ ਪ੍ਰਬੰਧ ਹੋ ਜਾਵੇ (ਵਿਘਨ) (ਸ਼ੋਰ) ਅਤੇ ਹਲਦੀ ਨੂੰ ਵੈਟ ਫਰੀ ਕਰ ਦਿਉ ਜੀ। (ਵਿਘਨ) (ਸ਼ੋਰ)

(ਇਸ ਸਮੇਂ ਸ਼੍ਰੀ ਤਰਲੋਚਨ ਸਿੰਘ, ਮੈਂਬਰ, ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਆਪਣੀ ਸੀਟ ਤੇ ਖੜ੍ਹੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ।)

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਮੈਂ ਡਿਪਟੀ ਸੀ.ਐਮ. ਸਾਹਿਬ ਨੂੰ ਕਹਾਂਗਾ ਕਿ ਆਪਣੀ ਸਪੀਚ ਵਿੱਚ ਦੋ-ਤਿੰਨ ਅਨਾਊਂਸਮੈਂਟਾਂ ਜ਼ਰੂਰ ਕਰਨ। (ਵਿਘਨ) (ਸ਼ੋਰ) ਜਿਹੜੀ ਰਾਅ ਮੈਟੀਰੀਅਲ ਹਲਦੀ ਹੈ, ਉਸ ਨੂੰ ਵੈਟ ਫਰੀ ਕਰ ਦੇਣ। ਮੈਂ ਪੈਕਿੰਗ ਵਾਲੀ ਹਲਦੀ ਬਾਰੇ ਨਹੀਂ ਕਹਿੰਦਾ, ਗਰੀਬ ਆਦਮੀ ਲਈ ਰਾਅ ਮੈਟੀਰੀਅਲ ਹਲਦੀ ਨੂੰ ਵੈਟ ਫਰੀ ਕਰ ਦੇਣ। (ਵਿਘਨ) (ਸ਼ੋਰ) ਦੂਸਰਾ, ਕਾਲੀ ਮਿਰਚ, ਧਣੀਆ, ਜ਼ੀਰਾ ਅਤੇ ਅਜਵਾਇਣ, ਆਦਿ ਇਹ ਚੀਜ਼ਾਂ ਵੀ ਗਰੀਬਾਂ ਦੇ ਖਾਣ ਵਾਲੇ ਸੌਦੇ ਵਿੱਚ ਆਉਂਦੀਆਂ ਹਨ, ਇਨ੍ਹਾਂ ਤੇ ਵੈਟ 6.5% ਪਲੱਸ 10% ਸਰਚਾਰਜ ਹੈ। ਡਰਾਈਫਰੂਟਸ ਤੇ 4.5% ਵੈਟ ਪਲੱਸ 10% ਸਰਚਾਰਜ ਕੀਤਾ ਹੈ, ਇਹ ਘਟਾਇਆ ਹੈ। ਮੈਂ ਚਾਹੁੰਦਾ ਹਾਂ ਕਿ ਗਰੀਬ ਆਦਮੀ ਦੇ ਖਾਣ ਵਾਲੇ ਸੌਦੇ ਤੇ 4% ਵੈਟ ਪਲੱਸ 10% ਸਰਚਾਰਜ ਕਰ ਦੇਣ, ਇਸ ਲਈ ਮੈਂ ਡਿਪਟੀ ਸੀ.ਐਮ. ਸਾਹਿਬ ਨੂੰ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਇਹ ਅਨਾਊਂਸਮੈਂਟ ਕਰ ਦੇਣ

ਅਤੇ ਢੀਂਡਸਾ ਸਾਹਿਬ ਇਸ ਦੀ ਐਸ਼ੋਰੈਂਸ ਦੇ ਦੇਣ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਡਿਪਟੀ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਹ ਅਨਾਊਂਸਮੈਂਟ ਕਰ ਦੇਣ ਤੇ ਢੀਂਡਸਾ ਸਾਹਿਬ ਇਸ ਦੀ ਐਸ਼ੋਰੈਂਸ ਦੇ ਦੇਣ ਕਿ ਗਰੀਬ ਨੂੰ ਆਟਾ-ਦਾਲ ਦੇ ਨਾਲ ਇਹ ਸਬਜ਼ੀ ਵਿੱਚ ਪਾਉਣ ਵਾਲਾ ਮਸਾਲਾ ਵੀ ਸਸਤੀ ਦਰ ਤੇ ਮਿਲ ਜਾਵੇ (ਆਪੋਜ਼ੀਸ਼ਨ ਵੱਲੋਂ ਵਿਘਨ) ਕੀ ਮੁਸ਼ਕਿਲ ਹੈ? ਤੁਹਾਨੂੰ ਕੋਈ ਗਰੀਬਾਂ ਨਾਲ ਵੈਰ ਹੈ ? ਇਸ ਵਿੱਚ ਕੋਈ ਪਾਲੀਟਿਕਸ ਵਾਲੀ ਗੱਲ ਨਹੀਂ ਹੈ, ਮੈਂ ਤਾਂ ਇਹੀ ਕਿਹਾ ਹੈ ਕਿ ਵੈਟ ਘੱਟ ਕਰ ਦਿਓ। ਗਰੀਬ ਆਦਮੀ ਨੂੰ ਸਸਤੀ ਚੀਜ਼ ਮਿਲ ਜਾਵੇਗੀ। (ਆਪੋਜ਼ੀਸ਼ਨ ਵੱਲੋਂ ਵਿਘਨ) ਤੁਹਾਨੂੰ ਕੋਈ ਮੁਸ਼ਕਿਲ ਹੈ ਜੇ ਗਰੀਬ ਆਦਮੀ ਨੂੰ ਸਸਤੀ ਚੀਜ਼ ਮਿਲ ਜਾਵੇਗੀ? ਅੱਗੋਂ ਪਿੱਛੋਂ ਕਦੇ ਤੁਸੀਂ ਬੋਲੇ ਨਹੀਂ, ਜੇ ਮੈਂ ਗਰੀਬ ਆਦਮੀ ਦੀ ਗੱਲ ਕੀਤੀ ਹੈ ਤਾਂ ਬੋਲਣ ਲੱਗ ਪਏ ਹੋ .......

**ਮਾਨਯੋਗ ਸਪੀਕਰ :** ਹਾਂ ਜੀ, ਹੁਣ ਡਿਪਟੀ ਸੀ.ਐਮ. ਸਾਹਿਬ ਬੋਲਣਗੇ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਮੈਨੂੰ ਵੀ ਤਿੰਨ ਕੁ ਮਿੰਟ ਦਾ ਸਮਾਂ ਦਿਉ ਜੀ।

**ਮਾਨਯੋਗ ਸਪੀਕਰ:** ਇੱਕ ਮਿੰਟ ਵਿੱਚ ਕਲੋਜ਼ ਕਰ ਦਿਓਗੇ? ਤਿੰਨ ਮਿੰਟ ਵਾਲੀ ਗੱਲ ਨਹੀਂ। ਜੇ ਇੱਕ-ਅੱਧੇ ਮਿੰਟ ਵਿੱਚ ਕਲੋਜ਼ ਕਰ ਦਿਓਗੇ ਤਾਂ ਮੈਂ ਤੁਹਾਨੂੰ ਅਲਾਓ ਕਰ ਦਿੰਦਾ ਹਾਂ, ਅਦਰਵਾਈਜ਼ ਨਹੀਂ। ਡਿਪਟੀ ਸੀ.ਐਮ. ਸਾਹਿਬ, ਬੋਲੋ ਜੀ। (ਵਿਘਨ)

**ਸਰਦਾਰ ਸਿਮਰਜੀਤ ਸਿੰਘ ਬੈਂਸ:** ** **

**Mr. Speaker:** Please, sit down .

**ਉਪ ਮੁੱਖ ਮੰਤਰੀ:** ਸਪੀਕਰ ਸਾਹਿਬ, ਸਰਦਾਰ ਪਰਮਿੰਦਰ ਸਿੰਘ ਢੀਂਡਸਾ, ਫਾਈਨਾਂਸ ਮਨਿਸਟਰ ਸਾਹਿਬ ਨੇ ਜੋ ਬਜਟ ਪੇਸ਼ ਕੀਤਾ ਹੈ, ਮੈਂ ਉਸ ਦੀ ਸਪੋਰਟ ਵਿੱਚ ਖੜ੍ਹਾ ਹੋਇਆ ਹਾਂ...(ਵਿਘਨ)

**ਸਰਦਾਰ ਸਿਮਰਜੀਤ ਸਿੰਘ ਬੈਂਸ:** ** **

---

** Expunged as ordered by the Chair.

**Mr. Speaker :** Please, sit down now . (Interruptions) ਪਹਿਲਾਂ ਤੁਹਾਨੂੰ ਟਾਈਮ ਮਿਲ ਚੁੱਕਾ ਹੈ। ਤੁਸੀਂ 12-13 ਮਿੰਟ ਲਈ ਬੋਲ ਚੁੱਕੇ ਹੋ। ਤੁਸੀਂ 1.38 ਤੇ ਬੋਲਣਾ ਸ਼ੁਰੂ ਹੋਏ ਸੀ (ਵਿਘਨ)। ਪਲੀਜ਼, ਬੈਠੋ। ਹਾਂ ਜੀ, ਡਿਪਟੀ ਸੀ.ਐਮ. ਸਾਹਿਬ, ਬੋਲੋ ਜੀ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਇੱਕ ਹਿਸਟਾਰਿਕ ਬਜਟ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਪਿਛਲੇ 4 ਸਾਲਾਂ ਦੇ ਅੰਦਰ ਲਗਾਤਾਰ ....(ਵਿਘਨ) ਫਾਈਨਾਂਸ ਮਨਿਸਟਰ ਸਾਹਿਬ ਨੇ ਜੋ ਬਜਟ ਪੇਸ਼ ਕੀਤਾ ਹੈ, ਮੈਂ ਉਸ ਦੀ ਸਪੋਰਟ ਵਿੱਚ ਖੜ੍ਹਾ ਹੋਇਆ ਹਾਂ .........

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ... (ਵਿਘਨ)

**ਮਾਨਯੋਗ ਸਪੀਕਰ:** ਬੈਂਸ ਸਾਹਿਬ, ਤੁਸੀਂ 12 ਮਿੰਟ ਬੋਲ ਚੁੱਕੇ ਹੋ। ਮੇਰੇ ਕੋਲ ਰਿਕਾਰਡ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ** **

**Mr. Speaker :** Please, sit down now . (Interruptions)

**ਉਪ ਮੁੱਖ ਮੰਤਰੀ:** ਫਾਈਨਾਂਸ ਮਨਿਸਟਰ ਸਾਹਿਬ ਨੇ ਜੋ ਬਜਟ ਪੇਸ਼ ਕੀਤਾ ਹੈ, ਜਿਹੜੀ ਵੱਡੀ ਗੱਲ ਹੈ, ਉਹ ਹੈ ਕਿ ਪੰਜਾਬ ਤਰੱਕੀ ਦੇ ਰਾਹ ਤੇ ਹੈ। (ਵਿਘਨ)

**ਸਰਦਾਰ ਸਿਮਰਜੀਤ ਸਿੰਘ ਬੈਂਸ:** ** **

**Mr. Speaker:** Please, sit down. (Interruptions) Now, whatever he speaks, that should not be recorded. ਮੇਰੇ ਦੁਆਰਾ ਹੁਣ ਸੀਟ ਸੰਭਾਲਣ ਤੋਂ ਬਾਅਦ ਜੋ ਵੀ ਮੇਰੀ ਪਰਮਿਸ਼ਨ ਤੋਂ ਬਿਨਾਂ ਬੋਲਿਆ ਗਿਆ ਹੈ, ਉਹ ਐਕਸਪੰਜ ਕਰ ਦਿੱਤਾ ਜਾਵੇ। ਮੇਰੀ ਪਰਮਿਸ਼ਨ ਤੋਂ ਬਗੈਰ ਕਿਸੇ ਨੇ ਜੋ ਕੁਝ ਬੋਲਿਆ that should be expunged. (Interruptions) Please sit down. (Interruptions)

**ਉਪ ਮੁੱਖ ਮੰਤਰੀ:** ਜਿਹੜੇ ਪੰਜਾਬ ਦੇ ਦੁਸ਼ਮਣ ਹਨ, ਜਿਹੜੇ ਪੰਜਾਬ ਦੇ ਹਿਤੈਸ਼ੀ ਨਹੀਂ, ਕਈ ਇਹੋ ਜਿਹੇ ਲੋਕ ਹਨ ਜਿਨ੍ਹਾਂ ਦੇ ਮਨ ਵਿੱਚ ਪੰਜਾਬ ਵਾਸਤੇ

** Expunged/Not recorded as ordered by the Chair.

ਦਰਦ ਨਹੀਂ, ਉਹ ਪੰਜਾਬ ਨੂੰ ਬਦਨਾਮ ਕਰਨ ਵਿੱਚ ਲੱਗੇ ਹਨ..... (ਵਿਘਨ)(ਸ਼ੋਰ).....

**ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ (ਬੈਠੇ-ਬੈਠੇ):** ** ** (ਵਿਘਨ).....

**Mr. Speaker:** Please, sit down.

(ਇਸ ਸਮੇਂ ਸਦਨ ਵਿੱਚ ਕਾਫੀ ਸ਼ੋਰ ਸੀ ਤੇ ਟਰੇਜ਼ਰੀ ਅਤੇ ਆਪੋਜ਼ੀਸ਼ਨ ਬੈਂਚਿਜ਼ ਦੇ ਕਈ ਮੈਂਬਰਜ਼ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਸਰਦਾਰ ਕੁਲਜੀਤ ਸਿੰਘ ਨਾਗਰਾ:** ** **

**ਮਾਨਯੋਗ ਸਪੀਕਰ:** ਪਲੀਜ਼, ਬੈਠ ਜਾਉ।

**ਉਪ ਮੁੱਖ ਮੰਤਰੀ:** ਚੰਨੀ ਸਾਹਿਬ, ਇਨ੍ਹਾਂ ਨੂੰ ਬਿਠਾਓ ਜੀ। ਫਿਰ ਤਾਂ ਉਹੀ ਹਾਲ ਹੋਣਾ ਹੈ।

**Mr. Speaker:** Please, sit down now. Nothing should be recorded whosoever spoken without my permission. ਬੈਂਸ ਜੀ, ਬੈਠੋ ਜੀ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ** **

**Mr. Speaker:** Bains Sahib, please sit down, otherwise I will have to name you and you will have to withdraw. Please sit down. Otherwise you will have to withdraw, if I name you. Please sit down. .... listen.. listen. Bains ji, sit down, (..ਸ਼ੋਰ..ਵਿਘਨ..) ਮੈਂ ਕਿਹਾ ਜੀ, ਹੁਣ ਬੈਠ ਜਾਉ। ਤੁਸੀਂ 12 ਮਿੰਟ ਤੋਂ ਵੱਧ ਬੋਲੇ ਹੋ। ਜੋ ਹੋ ਗਿਆ, ਸੋ ਹੋ ਗਿਆ। ਹੁਣ ਬੈਠ ਜਾਉ। (..ਸ਼ੋਰ..ਵਿਘਨ..)

**ਸਰਦਾਰ ਬਲਵਿੰਦਰ ਸਿੰਘ ਬੈਂਸ:** ** **

**Mr. Speaker:** Nothing should be recorded.

---

** Not recorded as ordered by the Chair.

**ਮਾਨਯੋਗ ਸਪੀਕਰ :** ਬੈਠ ਜਾਉ। You will have to sit. (..ਸ਼ੋਰ..ਵਿਘਨ..) ਸਿਰਫ ਉਪ ਮੁੱਖ ਮੰਤਰੀ ਸਾਹਿਬ ਜੋ ਬੋਲਣਗੇ, ਉਹੀ ਰਿਕਾਰਡ ਕਰਨਾ ਹੈ, ਉਨ੍ਹਾਂ ਤੋਂ ਬਿਨਾਂ ਕਿਸੇ ਦਾ ਕੁਝ ਵੀ ਰਿਕਾਰਡ ਨਹੀਂ ਕਰਨਾ।

**ਉਪ ਮੁੱਖ ਮੰਤਰੀ:** ਸਪੀਕਰ ਸਾਹਿਬ, ਪਿਛਲੇ 8-10 ਸਾਲਾਂ ਵਿੱਚ ਪੰਜਾਬ ਦੇ ਖਿਲਾਫ ਸੋਸ਼ਲ ਮੀਡੀਆ ਰਾਹੀਂ, ਦੂਜੇ ਮੀਡੀਆ ਰਾਹੀਂ ਜਾਂ ਬਿਆਨਾਂ ਰਾਹੀਂ ਵਾਰ-ਵਾਰ ਇਹ ਪ੍ਰਚਾਰ ਕੀਤਾ ਜਾਂਦਾ ਰਿਹਾ ਹੈ ਕਿ ਪੰਜਾਬ ਕੰਗਾਲ ਹੈ, ਪੰਜਾਬ ਬੈਂਕਰੱਪਟ ਹੈ ਜਾਂ ਪੰਜਾਬ ਡੁੱਬ ਗਿਆ ਹੈ। ਭਾਵੇਂ ਉਨ੍ਹਾਂ ਲੋਕਾਂ ਦਾ ਨਿਸ਼ਾਨਾ ਤਾਂ ਅਕਾਲੀ ਦਲ ਹੈ ਜਾਂ ਪਰਕਾਸ਼ ਸਿੰਘ ਜੀ ਬਾਦਲ ਹਨ ਪਰ ਉਨ੍ਹਾਂ ਨੇ ਇਨ੍ਹਾਂ ਦੇ ਖਿਲਾਫ ਬੋਲਣ ਦੀ ਬਜਾਏ ਪੰਜਾਬ ਦੇ ਖਿਲਾਫ ਬੋਲਣਾ ਸ਼ੁਰੂ ਕਰ ਦਿੱਤਾ। ਸਪੀਕਰ ਸਾਹਿਬ, ਤੁਸੀਂ ਕਿਸੇ ਵੀ ਸਟੇਟ ਵਿੱਚ ਚਲੇ ਜਾਉ।ਅੱਜ ਹਰਿਆਣੇ ਦਾ ਬਜਟ ਆਇਆ ਹੈ। ਹਰਿਆਣੇ ਦੇ ਕਿਸੇ ਵੀ ਵਿਅਕਤੀ ਨੇ ਅਜਿਹਾ ਨਹੀਂ ਕਿਹਾ। ਭਾਵੇਂ ਹਰਿਆਣਾ ਦਾ ਡੈਟ ਦੀ ਗਰੋਥ, ਕਰਜ਼ੇ ਦੀ ਗਰੋਥ ਹਿੰਦੁਸਤਾਨ ਵਿੱਚੋਂ ਨੰਬਰ ਵੰਨ ਤੇ ਹੈ। ਪਰ ਹਰਿਆਣੇ ਦੀ ਆਪੋਜ਼ੀਸ਼ਨ ਨੇ ਕਿਤੇ ਵੀ ਇਹ ਨਹੀਂ ਕਿਹਾ ਕਿ ਹਰਿਆਣਾ ਕੰਗਾਲ ਹੋ ਗਿਆ ਹੈ। ਕਿਸੇ ਵੀ ਦੇਸ਼ ਦਾ ਤੁਸੀਂ ਕਰਜ਼ਾ ਵੇਖੋ, ਮੈਂ ਤੁਹਾਨੂੰ ਸਾਰਾ ਕੁਝ ਫੈਕਟਸ ਰਾਹੀਂ ਦੱਸਾਂਗਾ ਕਿ ਦੂਸਰੇ ਰਾਜਾਂ ਦਾ ਕਰਜ਼ਾ ਪੰਜਾਬ ਨਾਲੋਂ 5-6 ਗੁਣਾ ਜ਼ਿਆਦਾ ਵਧਿਆ ਹੈ। ਕਿਸੇ ਨੇ ਵੀ ਇਹ ਨਹੀਂ ਕਿਹਾ ਕਿ ਉਨ੍ਹਾਂ ਦਾ ਸੂਬਾ ਕੰਗਾਲ ਹੋ ਗਿਆ ਹੈ। ਅਮਰੀਕਾ ਦਾ ਕਰਜ਼ਾ ਬਹੁਤ ਜ਼ਿਆਦਾ ਵਧਿਆ ਹੈ ਪ੍ਰੰਤੂ ਅੱਜ ਤੱਕ ਕਿਸੇ ਵੀ ਅਮਰੀਕਨ ਨੇ ਇਹ ਨਹੀਂ ਕਿਹਾ ਕਿ ਉਨ੍ਹਾਂ ਦਾ ਦੇਸ਼ ਕੰਗਾਲ ਹੋ ਗਿਆ ਹੈ.... (..ਸ਼ੋਰ..ਵਿਘਨ..)

**ਮਾਨਯੋਗ ਸਪੀਕਰ:** ਬੈਂਸ ਜੀ, ਡਿਸਟਰਬ ਨਾ ਕਰੋ। Please don't disturb now. Whosoever speaks without my permission, should not be recorded. ਕੇਵਲ ਅਤੇ ਕੇਵਲ ਉਪ ਮੁੱਖ ਮੰਤਰੀ ਜੀ ਦੀ ਸਪੀਚ ਤੋਂ ਇਲਾਵਾ ਕੁਝ ਵੀ ਰਿਕਾਰਡ ਨਾ ਕੀਤਾ ਜਾਵੇ। ਉਪ ਮੁੱਖ ਮੰਤਰੀ ਜੀ, ਤੁਸੀਂ ਸਪੀਚ ਜਾਰੀ ਰੱਖੋ।

**ਉਪ ਮੁੱਖ ਮੰਤਰੀ:** ਸਪੀਕਰ ਸਾਹਿਬ, ਸਾਡੇ ਫਾਈਨਾਂਸ ਮਨਿਸਟਰ ਸਾਹਿਬ ਨੇ ਪਿਛਲੇ 4-5 ਸਾਲਾਂ ਵਿੱਚ ਪੰਜਾਬ ਨੂੰ ਸਹੀ ਦਿਸ਼ਾ ਦਿੱਤੀ ਹੈ।

ਭਾਵੇਂ ਜਿੰਨਾ ਮਰਜ਼ੀ ਸਾਡੀ ਸਰਕਾਰ ਦੇ ਖਿਲਾਫ ਪ੍ਰਚਾਰ ਹੋਇਆ ਹੈ, ਜਿੰਨੀ ਇਨਵੈਸਟਮੈਂਟ ਪੰਜਾਬ ਵਿੱਚ ਆਈ ਹੈ, ਉਨੀ ਹੋਰ ਕਿਸੇ ਸਟੇਟ ਵਿੱਚ ਨਹੀਂ ਆਈ। ਵੱਡੀ ਗੱਲ ਇਹ ਹੈ ਕਿ ਅਸੀਂ ਅਖਬਾਰਾਂ ਵਿੱਚ ਵੀ ਇਸ ਬਾਰੇ ਇਸ਼ਤਿਹਾਰ ਦਿੱਤੇ ਸਨ, ਇੱਥੋਂ ਤੱਕ ਆਪੋਜ਼ੀਸ਼ਨ ਕੋਲ ਉਸ ਨੂੰ ਡਿਨਾਈ ਕਰਨ ਵਾਸਤੇ ਕੋਈ ਵੀ ਬਿਆਨ ਨਹੀਂ ਹੈ। ਅੱਜ ਵੀ ਮੈਂ ਆਪੋਜ਼ੀਸ਼ਨ ਦੇ ਲੀਡਰ ਅਤੇ ਹੋਰਾਂ ਦੀਆਂ ਗੱਲਾਂ ਸੁਣ ਰਿਹਾ ਸੀ। ਕਿਸੇ ਨੇ ਵੀ ਪੰਜਾਬ ਦੇ ਬਜਟ ਤੇ ਕੋਈ ਗੱਲ ਨਹੀਂ ਕੀਤੀ। ਇਕ ਛੋਟਾ ਪੁਆਇੰਟ ਜਾਂ ਮਾਈਨਰ ਪੁਆਇੰਟ ਨੂੰ ਲੈ ਕੇ ਹੀ ਇਹ ਗੱਲ ਕਰਦੇ ਰਹੇ। ਪ੍ਰੰਤੂ ਸਟੇਟ ਦੀ ਐਕਚੁਅਲ ਫਾਈਨੈਂਸ਼ੀਅਲ ਪੁਜ਼ੀਸ਼ਨ ਬਾਰੇ ਉਨ੍ਹਾਂ ਨੇ ਹੁਣ ਤੱਕ ਨਹੀਂ ਬੋਲਿਆ। ਸਪੀਕਰ ਸਾਹਿਬ, ਜਦੋਂ ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਸਰਕਾਰ ਬਣੀ ਸੀ, ਉਸ ਵੇਲੇ ਪੰਜਾਬ ਵਿੱਚ ਫਾਈਨੈਂਸ਼ੀਅਲ ਕ੍ਰਾਈਸਿਜ਼ ਸੀ। ਕੋਈ ਰੈਵੇਨਿਊ ਗਰੋਥ ਨਹੀਂ ਸੀ। ਮੈਂ ਤੁਹਾਨੂੰ ਫਿਗਰਾਂ ਵੱਲ ਲੈ ਕੇ ਜਾਣਾ ਚਾਹਾਂਗਾ ਜਿਹੜੀਆਂ ਕਿ ਗੌਰਮਿੰਟ ਆਫ ਇੰਡੀਆ ਦੀਆਂ ਹਨ, ਆਰ.ਬੀ.ਆਈ. ਦੀਆਂ ਹਨ ਅਤੇ ਹੋਰ ਸਾਰੀਆਂ ਰਿਪੋਰਟਾਂ ਰਾਹੀਂ, ਅਥੈਂਟੀਕੇਟਡ ਡਾਕੂਮੈਂਟਸ ਰਾਹੀਂ ਜੋ ਦਰਸਾਇਆ ਗਿਆ ਹੈ। ਸਪੀਕਰ ਸਾਹਿਬ, ਸਾਲ 2002 ਵਿੱਚ ਜਦੋਂ ਇਨ੍ਹਾਂ ਦੀ ਸਰਕਾਰ ਆਈ, ਉਸ ਸਮੇਂ ਟੋਟਲ ਵੈਟ ਰੈਵੇਨਿਊ 3000 ਕਰੋੜ ਰੁਪਏ ਸੀ। ਜਦੋਂ ਇਹ ਸਾਲ 2006 ਵਿੱਚ ਸਰਕਾਰ ਛੱਡ ਕੇ ਗਏ ਤਾਂ ਉਸ ਸਮੇਂ ਇਹ ਰੈਵੇਨਿਊ 4500 ਕਰੋੜ ਰੁਪਏ ਸੀ। ਇਸ ਤਰ੍ਹਾਂ ਇਹ ਆਪਣੇ ਪੰਜ ਸਾਲਾਂ ਵਿਚ ਕੇਵਲ 1500 ਕਰੋੜ ਰੁਪਏ ਦੀ ਹੀ ਰੈਵੇਨਿਊ ਗਰੋਥ ਕਰ ਸਕੇ ਸਨ। ਸਪੀਕਰ ਸਾਹਿਬ, ਪੰਜਾਬ ਬਣਨ ਦੇ ਇਤਨੇ ਸਾਰੇ ਸਾਲਾਂ ਤੋਂ ਬਾਅਦ ਇਹ ਇੰਨੀ ਕੁ ਗਰੋਥ ਤੇ ਹੀ ਪਹੁੰਚੇ ਸਨ ਅਤੇ ਇਨ੍ਹਾਂ ਨੇ ਮਸਾਂ ਹੀ 1500 ਕਰੋੜ ਰੁਪਏ ਦੀ ਗਰੋਥ ਵਧਾਈ। ਸਾਡੀ ਜਦੋਂ ਸਰਕਾਰ ਆਈ ਸੀ ਤਾਂ ਅਸੀਂ 4000 ਕਰੋੜ ਰੁਪਏ ਤੋਂ ਸ਼ੁਰੂ ਕਰਕੇ ਅੱਜ ਸਾਡੀ ਤਕਰੀਬਨ ਵੈਟ ਰੈਵੇਨਿਊ 18,000 ਕਰੋੜ ਰੁਪਏ ਤੱਕ ਪਹੁੰਚ ਗਈ ਹੈ। (..ਸ਼ੋਰ..ਵਿਘਨ.)

**Mr. Speaker :** Don't disturb.

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਐਕਸਾਈਜ਼ ਦੀ ਗੱਲ ਕਰਨੀ ਚਾਹੁੰਦਾ ਹਾਂ । ਸਪੀਕਰ ਸਾਹਿਬ, ਜਦੋਂ ਇਨ੍ਹਾਂ ਦੀ ਸਰਕਾਰ ਆਈ, ਉਦੋਂ ਐਕਸਾਈਜ਼ ਤੋਂ ਲਗਭਗ 1400 ਕਰੋੜ ਰੁਪਿਆ ਰੈਵੀਨਿਊ ਸੀ । ਜਦੋਂ

[ ਉਪ ਮੁੱਖ ਮੰਤਰੀ ]

ਇਨ੍ਹਾਂ ਦੀ ਸਰਕਾਰ ਗਈ, 1350 ਕਰੋੜ ਰੈਵੇਨਿਊ ਰਹਿ ਗਿਆ ਭਾਵ ਕਿ ਘੱਟ ਗਿਆ ਪਰ ਜਦੋਂ ਸਾਡੀ ਸਰਕਾਰ ਆਈ, 1350 ਕਰੋੜ ਰੁਪਏ ਤੋਂ ਅੱਜ 5400 ਕਰੋੜ ਰੁਪਏ ਤੱਕ ਲੈ ਗਏ ਹਾਂ। (ਥੰਪਿੰਗ) Look at the growth. ਅਸੀਂ ਸਿਸਟਮਜ਼ ਨੂੰ ਚੇਂਜ ਕੀਤਾ । ਅਸੀਂ ਟੈਕਨਾਲੋਜੀ ਲੈ ਕੇ ਆਏ । ਅਸੀਂ ਟਰਾਂਸਪੇਰੈਂਸੀ ਲੈ ਕੇ ਆਏ । ਇਹੀ ਕਾਰਨ ਹੈ, ਤਾਂ ਹੀ ਗਰੋਥ ਹੈ । ਤੁਸੀਂ ਜਾਣਦੇ ਹੋ ਕਿ ਪਹਿਲਾਂ ਕੀ ਹੁੰਦਾ ਹੈ ਤੇ ਹੁਣ ਕੀ ਹੁੰਦਾ ਹੈ । ਟੋਟਲ ਰੈਵੀਨਿਊ ਪੰਜਾਬ ਦੀ ਆਨ ਰਸੀਟ ਜਦੋਂ ਇਹ ਛੱਡ ਕੇ ਗਏ ਸੀ, ਉਹ ਸਾਰੀ ਆਮਦਨ ਮਿਲਾ ਕੇ 9000 ਕਰੋੜ ਰੁਪਏ ਸੀ ਪਰ ਅੱਜ 30,000 ਕਰੋੜ ਰੁਪਏ ਸਲਾਨਾ ਤੇ ਅਸੀਂ ਪਹੁੰਚ ਗਏ ਹਾਂ । ਹੁਣ ਇਹੀ ਇਨ੍ਹਾਂ ਦੇ ਰੌਲ਼ਾ ਪਾਉਣ ਦਾ ਕਾਰਨ ਹੈ ..... ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਕੁਲਜੀਤ ਸਿੰਘ ਨਾਗਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ।)

**ਮਾਨਯੋਗ ਸਪੀਕਰ :** ਅਜੇ ਇਨ੍ਹਾਂ ਦੀ ਸਪੀਚ ਸ਼ੁਰੂ ਹੋਈ ਨਹੀਂ, ਤੁਹਾਡਾ ਪੁਆਇੰਟ ਆਫ ਆਰਡਰ ਪਹਿਲਾਂ ਹੀ ਆ ਗਿਆ ਹੈ । Please sit down. No Point of Order. ਅਜੇ ਤਾਂ ਉਨ੍ਹਾਂ ਨੇ ਹੁਣੇ ਬੋਲਣਾ ਸ਼ੁਰੂ ਕੀਤਾ ਹੈ ਤੇ ਪੁਆਇੰਟ ਆਫ ਆਰਡਰ ਤੁਸੀਂ ਪਹਿਲਾਂ ਹੀ ਲੈਣ ਲੱਗ ਪਏ ਹੋ । Please, sit down now.

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਤੁਸੀਂ ਇੱਕ ਗੱਲ ਦੇਖੋ । ਕਾਂਗਰਸ ਦੇ ਪੰਜ ਸਾਲਾਂ ਦੇ ਰਾਜ ਵਿੱਚ ਪੰਜਾਬ ਦਾ ਰੈਵੀਨਿਊ ਕੁੱਲ 36000/- ਕਰੋੜ ਰੁਪਿਆ ਸੀ । ਸਾਡੇ ਪਹਿਲੇ ਪੰਜ ਸਾਲ ਵਿੱਚ ਤਕਰੀਬਨ 68700/- ਕਰੋੜ ਰੁਪਏ ਤੇ ਅਸੀਂ ਪਹੁੰਚ ਗਏ ਭਾਵ ਕਿ ਇਨ੍ਹਾਂ ਨਾਲੋਂ ਡਬਲ ਤੇ ਅਸੀਂ ਪਹੁੰਚ ਗਏ । (ਥੰਪਿੰਗ) ਇਨ੍ਹਾਂ ਦੇ ਟਾਈਮ ਵਿੱਚ ਤੀਹ ਸਾਲ ਬਾਅਦ ਜਿਹੜਾ ਰੈਵੀਨਿਊ ਆਇਆ ਸੀ, ਉਸ ਨੂੰ ਅਸੀਂ ਪੰਜ ਸਾਲਾਂ ਵਿੱਚ ਹੀ ਡਬਲ ਕਰ ਦਿੱਤਾ । ਹੁਣ ਅਗਲੇ ਚਾਰ ਸਾਲਾਂ ਵਿੱਚ ਅਸੀਂ ਇੱਕ ਲੱਖ ਛੇ ਹਜ਼ਾਰ ਕਰੋੜ ਰੁਪਏ ਤੇ ਪਹੁੰਚ ਗਏ ਹਾਂ, ਭਾਵ ਕਿ ਉਸ ਤੋਂ ਵੀ ਡਬਲ ਤੇ ਪਹੁੰਚ ਗਏ ਹਾਂ । ਸਪੀਕਰ ਸਾਹਿਬ, ਇਹ ਜਿੰਨਾ ਮਰਜ਼ੀ ਪ੍ਰਚਾਰ ਕਰਦੇ ਰਹੇ ਪਰ ਇਸ ਤੋਂ ਸਾਬਤ ਹੁੰਦਾ ਹੈ ਕਿ ਕਿਵੇਂ ਡਿਵੈਲਪਮੈਂਟ ਹੋਈ, ਕਿਵੇਂ ਸੜਕਾਂ ਆਈਆਂ, ਕਿਵੇਂ ਸਾਰਾ

ਕੁਝ ਹੋਇਆ। ਸਾਡਾ ਰੈਵੀਨਿਊ ਗਰੋਥ ਹੋਇਆ ਹੈ। ਜਿਹੜੀ ਇਹ ਜੀ. ਡੀ. ਪੀ. ਦੀ ਗੱਲ ਕਰਦੇ ਹਨ, ਹਰ ਰੋਜ਼ ਆਪਾਂ ਗੱਲ ਕਰਦੇ ਹਾਂ ਕਿ ਜੀ. ਡੀ. ਪੀ. ਦੀ ਕਿੰਨੀ ਗਰੋਥ ਹੈ, ਕੋਈ ਵੀ ਸਟੇਟ ਕਿਵੇਂ ਚੱਲ ਰਹੀ ਹੈ ਅਤੇ ਸਟੇਟ ਦੇ ਕੀ ਹਾਲਾਤ ਹਨ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਸਰਕਾਰ ਸਾਲ 2002 ਵਿੱਚ ਆਈ । ਉਦੋਂ ਪੰਜਾਬ ਦੀ ਜੀ. ਡੀ. ਪੀ. 73 ਲੱਖ ਕਰੋੜ ਰੁਪਏ ਸੀ । ਜਦੋਂ ਇਹ ਗਏ, ਇੱਕ ਲੱਖ ਸਤਾਈ ਹਜ਼ਾਰ ਕਰੋੜ ਰੁਪਏ ਹੋਈ । ਅਸੀਂ ਜਦੋਂ ਸਰਕਾਰ ਸੰਭਾਲੀ, ਇੱਕ ਲੱਖ ਸਤਾਈ ਹਜ਼ਾਰ ਤੋਂ ਲੈ ਕੇ ਅਸੀਂ ਸਾਢੇ ਚਾਰ ਲੱਖ ਕਰੋੜ ਤੱਕ ਲੈ ਕੇ ਆਏ ਹਾਂ । (ਥੰਪਿੰਗ) ਸਾਡੀ 237% ਗਰੋਥ ਜੀ. ਡੀ. ਪੀ. ਦੀ ਹੋਈ, ਜਦੋਂ ਕਿ ਇਨ੍ਹਾਂ ਦੀ 73% ਸੀ । (ਥੰਪਿੰਗ) These are the basic parameters to check the health and the progress of the State. ਜਿਨ੍ਹਾਂ ਤੇ ਸਟੇਟ ਡਿਪੈਂਡ ਕਰਦੀ ਹੈ ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਕੁਲਜੀਤ ਸਿੰਘ ਨਾਗਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ।)

**ਮਾਨਯੋਗ ਸਪੀਕਰ :** ਪੁਆਇੰਟ ਆਫ ਆਰਡਰ ਵਾਲੀ ਤਾਂ ਕੋਈ ਗੱਲ ਹੈ ਹੀ ਨਹੀਂ । (ਵਿਘਨ)

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਅਸੀਂ ਇਨ੍ਹਾਂ ਦੇ ਬੋਲਣ ਵੇਲੇ ਬਿਲਕੁਲ ਡਿਸਟਰਬ ਨਹੀਂ ਕੀਤਾ । ਅਸੀਂ ਉਦੋਂ ਨਹੀਂ ਬੋਲੇ । ਜਦੋਂ ਚੰਨੀ ਸਾਹਿਬ ਨੇ ਬੋਲਣਾ ਹੈ ਤਾਂ ਵੀ ਅਸੀਂ ਡਿਸਟਰਬ ਨਹੀਂ ਕਰਾਂਗੇ । (ਵਿਘਨ)

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਮੇਰੀ ਗੱਲ ਸੁਣ ਲਓ ।

**ਮਾਨਯੋਗ ਸਪੀਕਰ :** ਗੱਲ ਨਹੀਂ ਸੁਣਨੀ । ਕੋਈ ਪੁਆਇੰਟ ਆਫ ਆਰਡਰ ਹੈ ?

**ਸਰਦਾਰ ਕੁਲਜੀਤ ਸਿੰਘ ਨਾਗਰਾ :** ** **

**Mr. Speaker :** This is not a Point of Order, please sit down.

---

** Expunged as ordered by the Chair.

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਕਿਸੇ ਇਕਨਾਮਿਕਸ ਦੇ ਪ੍ਰੋਫੈਸਰ ਨੂੰ ਪੁੱਛ ਲਓ ਜਾਂ ਇਕਨਾਮਿਕਸ ਦੇ ਸਟੂਡੈਂਟਸ ਨੂੰ ਪੁੱਛ ਲਓ, ਹਰ ਰੋਜ਼ ਡਿਸਕਸ਼ਨ ਹੁੰਦੀ ਹੈ ਕਿ ਸਟੇਟ ਜਾਂ ਕੰਟਰੀ ਦਾ ਰੈਵੇਨਿਊ ਡੈਫੀਸਿਟ ਕਿੰਨਾ ਹੈ ਤੇ ਫਿਸਕਲ ਡੈਫੀਸਿਟ ਕਿੰਨਾ ਹੈ । ਜਦੋਂ ਕਾਂਗਰਸ ਦਾ ਰਾਜ ਸੀ, ਮੈਂ ਗੌਰਮਿੰਟ ਆਫ ਇੰਡੀਆ ਨਾਲ ਕੰਪੇਅਰ ਕਰਦਾ ਹਾਂ । ਜਦੋਂ ਇਨ੍ਹਾਂ ਦੀ ਕੇਂਦਰ ਵਿੱਚ ਸਰਕਾਰ ਸੀ ਤਾਂ ਇਹ ਬਦਨਾਮ ਕਰਦੇ ਸੀ ਕਿ ਗੌਰਮਿੰਟ ਆਫ ਪੰਜਾਬ ਕੰਗਾਲ ਹੋ ਗਈ ਹੈ । ਸਪੀਕਰ ਸਾਹਿਬ, ਜਦੋਂ ਇਨ੍ਹਾਂ ਦੀ ਸਰਕਾਰ ਖਤਮ ਹੋਈ ਉਦੋਂ ਗੌਰਮਿੰਟ ਆਫ ਇੰਡੀਆ ਦਾ ਰੈਵੀਨਿਊ ਡੈਫੀਸਿਟ 1.25% ਸੀ ਤੇ ਪੰਜਾਬ ਦਾ 2.51% ਸੀ ਭਾਵ ਜ਼ਿਆਦਾ ਸੀ। ਉਦੋਂ ਪੰਜਾਬ ਦਾ ਰੈਵੇਨਿਊ ਡੈਫੇਸਿਟ ਗੌਰਮਿੰਟ ਆਫ ਇੰਡੀਆ ਨਾਲੋਂ ਜ਼ਿਆਦਾ ਸੀ, ਜਦੋਂ ਕਾਂਗਰਸ ਦਾ ਰਾਜ ਪੰਜਾਬ ਵਿੱਚ ਸਾਲ 2006 ਵਿੱਚ ਖਤਮ ਹੋਇਆ। ਜਦੋਂ ਅਸੀਂ ਸਰਕਾਰ ਸੰਭਾਲੀ, ਅੱਜ ਗੌਰਮਿੰਟ ਆਫ ਇੰਡੀਆ ਦਾ ਡੈਫੇਸਿਟ 4 ਪ੍ਰਤੀਸ਼ਤ ਹੈ, ਸਾਡਾ 1.56 ਪ੍ਰਤੀਸ਼ਤ ਹੈ। We have reduced a revenue deficit. (ਥੰਪਿੰਗ) ਇਨ੍ਹਾਂ ਦੀ ਸਰਕਾਰ ਤੋਂ ਵੀ ਵੱਧ ਰੈਵੇਨਿਊ ਡੈਫੇਸਿਟ ਘਟਾ ਦਿੱਤਾ। ਸਪੀਕਰ ਸਾਹਿਬ, ਮੈਂ ਤੁਹਾਨੂੰ ਪੰਜਾਬ ਦੀਆਂ ਸਰਟਨ ਰੈਵੇਨਿਊ ਸਟਰੀਮਜ਼ ਬਾਰੇ ਦੱਸਣਾ ਚਾਹੁੰਦਾ ਹਾਂ ਜਿਵੇਂ ਕਿ ਪੀ.ਆਈ.ਡੀ.ਬੀ. ਹੈ ਜਾਂ ਦੂਜੀਆਂ ਹਨ, if they are included in this, then we will be revenue surplus state. ਸਪੀਕਰ ਸਾਹਿਬ, ਇਹ ਸਿਚੂਏਸ਼ਨ ਸਾਡੀ ਸਰਕਾਰ ਨੇ ਬਣਾਈ ਹੈ।

ਸਪੀਕਰ ਸਾਹਿਬ, ਦੂਜਾ ਪੈਰਾਮੀਟਰ ਫਿਜ਼ੀਕਲ ਡੈਫੇਸਿਟ ਦਾ ਹੈ। ਉਹੀ ਸਟੋਰੀ ਫਿਜ਼ੀਕਲ ਡੈਫੇਸਿਟ ਦੀ ਹੈ। ਜਦੋਂ ਸਾਲ 2006 ਵਿੱਚ ਕਾਂਗਰਸ ਦੇ ਮੁੱਖ ਮੰਤਰੀ ਸਾਹਿਬ ਕੈਪਟਨ ਸੀ, ਉਦੋਂ ਕਾਂਗਰਸ ਦਾ ਰਾਜ ਸੀ, ਉਦੋਂ ਪੰਜਾਬ ਦਾ ਰੈਵੇਨਿਊ ਡੈਫੇਸਿਟ 3% ਸੀ ਅਤੇ ਗੌਰਮਿਟ ਆਫ ਇੰਡੀਆ ਦਾ ਢਾਈ ਪ੍ਰਤੀਸ਼ਤ ਸੀ ਅਤੇ ਹੁਣ ਗੌਰਮਿੰਟ ਆਫ ਇੰਡੀਆ ਦਾ 3.4% ਚਲਿਆ ਗਿਆ ਹੈ ਅਤੇ ਸਾਡਾ ਢਾਈ ਪ੍ਰਤੀਸ਼ਤ ਤੋਂ ਵੀ ਥੱਲੇ ਚਲਿਆ ਗਿਆ ਹੈ। This is the practical position. We have improved the economy in every perspective. These are the parameters, ਜਿਸ ਦੇ ਬੇਸਿਜ਼ ਤੇ ਕੰਟਰੀਜ਼ ਦੇ ਸਾਰੇ ਹਾਲਾਤਾਂ ਦਾ ਜਾਇਜ਼ਾ ਲਿਆ ਜਾਂਦਾ ਹੈ। ਸਪੀਕਰ ਸਾਹਿਬ, ਇਹ ਰੋਜ਼ ਕਹਿੰਦੇ ਹਨ ਕਿ ਕੰਗਾਲ ਹੋ ਗਏ, ਕੰਗਾਲ ਹੋ ਗਏ। ਜੇਕਰ ਕੋਈ ਕੰਗਾਲ ਹੁੰਦਾ ਹੈ ਤਾਂ ਪਹਿਲੀ ਗੱਲ ਹੁੰਦੀ ਹੈ ਕਿ ਉਹ ਆਪਣਾ ਡੈੱਟ ਰੀਪੇਅ ਨਹੀਂ ਕਰ ਸਕਦਾ,

ਕਰਜ਼ਾ ਜਿਹੜਾ ਲਿਆ ਹੈ, ਉਹ ਦੇ ਨਹੀਂ ਸਕਦਾ। ਜਿਵੇਂ ** ** ਆਪਣਾ ਕਰਜ਼ਾ ਨਹੀਂ ਦੇ ਸਕੇ, ਇਸ ਕਰਕੇ ਕੰਗਾਲ ਹੋ ਗਏ, ਉਹ ਭੱਜ ਗਏ।

**ਮਾਨਯੋਗ ਸਪੀਕਰ :** ** ** ਨਾਮ ਕੱਟ ਦੇਣਾ।

**ਉਪ ਮੁੱਖ ਮੰਤਰੀ :** ਫਸਟ ਪੈਰਾਮੀਟਰ ਹੁੰਦਾ ਹੈ, ਕਰਜ਼ਾ ਜਿਹੜਾ ਲਿਆ ਹੈ, ਮੈਂ ਅੱਜ ਕਹਿਣਾ ਚਾਹੁੰਦਾ ਹਾਂ, ਅੱਜ ਤੱਕ ਪੰਜਾਬ ਦੇ ਸਿਰ ਤੇ ਜਿੰਨਾ ਕਰਜ਼ਾ ਹੈ ਜਾਂ ਲਿਆ ਹੈ, ਅੱਜ ਤੱਕ ਅਸੀਂ ਇੱਕ ਵਾਰ ਵੀ ਡਿਫਾਲਟ ਨਹੀਂ ਹੋਏ। (ਥੰਪਿੰਗ) ਸਪੀਕਰ ਸਾਹਿਬ, ਅੱਜ ਤੱਕ ਇੱਕ ਵਾਰ ਵੀ ਨਾ ਤਾਂ ਇੰਟਰਸਟ ਦੇ ਅਤੇ ਨਾ ਹੀ ਪ੍ਰਿੰਸੀਪਲ ਅਮਾਊਂਟ ਦੇ ਡਿਫਾਲਟ ਹੋਏ ਹਾਂ। ਪੈਨਸ਼ਨ ਪੇਮੈਂਟ ਨੂੰ ਅੱਜ ਤੱਕ ਡਿਫਾਲਟ ਨਹੀਂ ਕੀਤਾ। ਜਿਹੜੀ ਵੱਡੀ ਗੱਲ ਹੈ, ਜਿਸ ਦਾ ਆਪਾਂ ਜ਼ਿਕਰ ਕਰਦੇ ਹਾਂ। ਇਹ ਜਿਹੜਾ ਇਸ਼ੂ ਬਣਿਆ ਕਿ ਸਰਕਾਰ ਤੇ ਲੋਡ ਹੈ। ਇਹ ਲੋਡ ਕਿਉਂ ਪਿਆ, ਮੈਂ ਇਹ ਦੱਸਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਕਾਂਗਰਸ ਦੀ ਸਰਕਾਰ ਸੀ। ਇਨ੍ਹਾਂ ਨੇ ਪੇਅ ਕਮਿਸ਼ਨ ਅਪੁਆਇੰਟ ਕੀਤਾ। ਅਪੁਆਇੰਟ ਇਨ੍ਹਾਂ ਨੇ ਕੀਤਾ। ਜਦੋਂ ਸਾਡੀ ਸਰਕਾਰ ਆਈ ਤਾਂ ਪੇਅ ਕਮਿਸ਼ਨ ਦੀ ਰਿਪੋਰਟ ਆਈ। ਤੁਸੀਂ ਸਪੀਕਰ ਸਾਹਿਬ, ਹੈਰਾਨ ਰਹਿ ਜਾਵੋਗੇ ਕਿ ਆਪਣੇ ਇੰਪਲਾਈਜ਼ ਦੀ ਪੇਅ, ਜਿਹੜੀਆਂ ਨਵੇਂ ਪੇਅ ਕਮਿਸ਼ਨ ਨੇ ਦਿੱਤੀਆਂ ਹਨ, ਅੱਜ highest in the country ਹੈ। ਗੌਰਮਿੰਟ ਆਫ ਇੰਡੀਆ ਤੋਂ ਵੀ ਜ਼ਿਆਦਾ ਪੇਅ ਸਾਡੀਆਂ ਹਨ। (ਥੰਪਿੰਗ) ਅਸੀਂ ਪੇਅ ਕਮਿਸ਼ਨ ਨੂੰ ਪੂਰਾ ਇੰਪਲੀਮੈਂਟ ਕੀਤਾ। ਇਕੱਲਾ ਇੰਪਲੀਮੈਂਟ ਹੀ ਨਹੀਂ, ਜਿਹੜੇ ਏਰੀਅਰਜ਼ ਸੀ, ਜਿਹੜੇ ਪੁਰਾਣੇ ਏਰੀਅਰਜ਼ ਸੀ, ਇਕੱਲੀ ਸਾਡੀ ਸਰਕਾਰ ਨੇ ਪੇਅ ਕੀਤੇ ਹਨ, ਇੱਕ-ਦੋ ਹੋਰ ਸਰਕਾਰਾਂ ਹੋਣੀਆਂ ਹਨ, ਜਿਨ੍ਹਾਂ ਨੇ ਏਰੀਅਰਜ਼ ਪੇਅ ਕੀਤੇ। ਅਸੀਂ 3200 ਕਰੋੜ ਦੇ ਏਰੀਅਰਜ਼ ਪੇਅ ਕੀਤੇ। ਇਹ ਕਿਉਂ ਪੇਅ ਕਰ ਸਕੇ ਕਿਉਂਕਿ ਅਸੀਂ ਰੈਵੇਨਿਊ ਇੰਨਾ ਜ਼ਿਆਦਾ ਜਨਰੇਟ ਕਰ ਦਿੱਤਾ ਸੀ। ਬਾਈ ਚਾਂਸ ਜੇ ਅੱਜ ਪੰਜਾਬ ਵਿੱਚ ਮੁੱਖ ਮੰਤਰੀ ਬਾਦਲ ਸਾਹਿਬ ਦੀ ਸਰਕਾਰ ਨਾ ਹੁੰਦੀ, ਇਨ੍ਹਾਂ ਦੀ (ਆਪੋਜ਼ੀਸ਼ਨ ਵੱਲ ਇਸ਼ਾਰਾ) ਸਰਕਾਰ ਹੁੰਦੀ ਤਾਂ ਅੱਜ ਇੱਥੇ ਫਾਈਨਾਂਸ਼ੀਅਲ ਐਮਰਜੰਸੀ ਹੋਣੀ ਸੀ, ਜਿਸ ਨੂੰ ਅਸੀਂ ਬਚਾ ਲਿਆ ਹੈ। ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਇਹ ਫਿਗਰਜ਼ ਦੱਸਣਾ ਚਾਹੁੰਦਾ ਹਾਂ। ਥੋੜ੍ਹਾ ਜਿਹਾ ਐਗਜ਼ਾਂਪਲ ਦੇਣਾ ਚਾਹੁੰਦਾ ਹਾਂ। ਸਾਡੇ ਸੈਲਰੀਜ਼ ਬਿਲ, ਜਦੋਂ ਇਨ੍ਹਾਂ ਨੇ ਸਰਕਾਰ ਛੱਡੀ ਤਾਂ ਸਾਲ ਦਾ ਤਕਰੀਬਨ 6000 ਕਰੋੜ ਰੁਪਏ ਪੰਜਾਬ ਦੀ ਸਾਰੀ

** Expunged as ordered by the Chair.

[ ਉਪ ਮੁੱਖ ਮੰਤਰੀ ]

ਸਰਕਾਰ ਦਾ ਸੈਲਰੀ ਬਿਲ ਸੀ। ਇਨ੍ਹਾਂ ਨੇ ਪੇਅ ਕਮਿਸ਼ਨ ਬਣਾਇਆ, ਰਿਪੋਰਟ ਆਈ ਅਤੇ ਅੱਜ ਸੈਲਰੀ ਬਿਲ 20,000 ਕਰੋੜ ਰੁਪਏ ਸਾਲ ਦਾ ਹੈ, ਇਕੱਲੇ ਪੇਅ ਕਮਿਸ਼ਨ ਦਾ ਇਹ ਹੈ। ਤੁਹਾਨੂੰ ਖੁਸ਼ੀ ਹੋਣੀ ਚਾਹੀਦੀ ਹੈ ਕਿ ਅਸੀਂ ਫਿਰ ਵੀ ਕਿਸੇ ਚੀਜ਼ ਨੂੰ ਡਿਫਾਲਟ ਨਹੀਂ ਕੀਤਾ। ਅਸੀਂ ਸਾਰੇ ਇੰਪਲਾਈਜ਼ ਨੂੰ ਪੇਮੈਂਟ ਰੈਗੂਲਰਲੀ ਪੇਅ ਕੀਤੀ। ਕਿੱਥੇ ਇੱਕ ਵਾਰ ਵਿੱਚ ਤੁਹਾਡੀ ਜੇਬ ਵਿੱਚੋਂ 6000 ਕਰੋੜ ਰੁਪਏ ਜਾਂਦਾ ਹੋਵੇ ਅਤੇ ਕਿੱਥੇ ਇਹ ਇਕਦਮ ਵੱਧ ਕੇ 20,000 ਕਰੋੜ ਰੁਪਏ ਜਾਣ ਲੱਗ ਜਾਵੇ, ਤੁਸੀਂ ਦੇਖੋ ਕਿ ਅਜਿਹਾ ਹੋ ਜਾਣ ਤੇ ਇੱਕ ਸਟੇਟ ਤੇ ਕਿਹੋ ਜਿਹਾ ਸਟਰੈਸ ਪੈਂਦਾ ਹੈ ਪਰ ਕਿਉਂਕਿ ਅਸੀਂ ਫਾਈਨਾਂਸ਼ੀਅਲ ਪਲੈਨਿੰਗ ਇੰਨੀ ਵਧੀਆ ਕੀਤੀ ਸੀ ਕਿ we were able to......

## EXTENSION OF THE TIME OF THE SITTING OF THE HOUSE

**ਮਾਨਯੋਗ ਸਪੀਕਰ:** ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਅੱਜ ਦਾ ਬਿਜਨਸ ਖਤਮ ਹੋਣ ਤੱਕ ਸਦਨ ਦੀ ਸੀਟਿੰਗ ਦਾ ਸਮਾਂ ਵਧਾ ਲਿਆ ਜਾਵੇ।

(**ਅਵਾਜ਼ਾਂ:** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਸਦਨ ਦਾ ਸਮਾਂ ਅੱਜ ਦਾ ਬਿਜ਼ਨਸ ਖਤਮ ਹੋਣ ਤੱਕ ਵਧਾਇਆ ਜਾਂਦਾ ਹੈ।

(ਇਸ ਸਮੇਂ ਤਕਨੀਕੀ ਖਰਾਬੀ ਹੋਣ ਕਰਕੇ ਸਦਨ ਦੇ ਸਾਰੇ ਮਾਈਕ ਬੰਦ ਹੋ ਗਏ।)

-------------

## SHORT ADJOURNMENT OF THE HOUSE

**ਮਾਨਯੋਗ ਸਪੀਕਰ :** ਸਦਨ 2.30 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਕੀਤਾ ਜਾਂਦਾ ਹੈ।

*2.17 ਵਜੇ ਬਾਅਦ ਦੁਪਹਿਰ) (*ਇਸ ਸਮੇਂ ਸਦਨ 2.30 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਹੋ ਗਿਆ।)

(ਸਦਨ 2.30 ਵਜੇ ਬਾਅਦ ਦੁਪਹਿਰ ਮੁੜ ਇਕੱਤਰ ਹੋਇਆ।)

---------------

## RESUMPTION OF GENERAL DISCUSSION ON THE BUDGET ESTIMATES FOR THE YEAR 2016-17
### *(Resumption)*

**ਮਾਨਯੋਗ ਸਪੀਕਰ :** ਉਪ ਮੁੱਖ ਮੰਤਰੀ ਜੀ, ਬੋਲੋ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਜ਼ਿਕਰ ਕਰ ਰਿਹਾ ਸੀ, ਰੈਵੇਨਿਊ ਗ੍ਰੋਥ ਦਾ, ਫਿਸਕਲ ਡੈਫੀਸਿਟ ਦਾ, ਰੈਵੇਨਿਊ ਡੈਫੀਸਿਟ ਦਾ ਅਤੇ ਜੀ.ਡੀ.ਪੀ. ਗ੍ਰੋਥ ਦਾ, ਜਿਹੜੇ ਕਿ ਬੇਸਿਕ ਪੈਰਾਮੀਟਰਜ਼ ਹਨ ਜਿਨ੍ਹਾਂ ਨਾਲ ਸ਼ੋਅ ਹੁੰਦਾ ਹੈ ਕਿ ਪੰਜਾਬ ਪਿਛਲੇ 10 ਸਾਲਾਂ ਵਿੱਚ ਬਹੁਤ ਵੱਡੇ ਪੱਧਰ ਤੇ ਗ੍ਰੋਥ ਟਰੈਜ਼ੈਕਟਰੀ ਵਿੱਚ ਰਿਹਾ ਹੈ। ਸਪੀਕਰ ਸਾਹਿਬ, ਪੰਜਾਬ ਦੇ ਖਿਲਾਫ਼ ਹਰ ਰੋਜ਼ ਆਪੋਜ਼ੀਸ਼ਨ ਵੀ, ਅਖ਼ਬਾਰ ਵੀ ਕਹਿੰਦੇ ਰਹੇ ਹਨ ਕਿ ਡੈੱਟ ਟਰੈਪ ਹੋ ਗਿਆ, ਸਟੇਟ ਕਰਜ਼ਾਈ ਹੋ ਗਈ। ਸਪੀਕਰ ਸਾਹਿਬ, ਮੈਂ ਪਹਿਲੀ ਗੱਲ ਇਹ ਦੱਸਣਾ ਚਾਹਾਂਗਾ ਕਿ ਦੋ ਕਿਸਮ ਦੇ ਡੈੱਟ ਹੁੰਦੇ ਹਨ – ਪ੍ਰੋਡੱਕਟਿਵ ਡੈੱਟ ਅਤੇ ਨਾਨ-ਪ੍ਰੋਡੱਕਟਿਵ ਡੈੱਟ। ਸਪੀਕਰ ਸਾਹਿਬ, ਪ੍ਰੋਡੱਕਟਿਵ ਡੈੱਟ ਉਹ ਹੁੰਦਾ ਹੈ ਜਿਸ ਨਾਲ ਪੈਸੇ ਲੈ ਕੇ ਤੁਸੀਂ ਇਨਫ੍ਰਾਸਟ੍ਰਕਚਰ ਕ੍ਰੀਏਟ ਕਰੋ ਜਾਂ ਯੂਟੀਲਿਟੀਜ਼ ਕ੍ਰੀਏਟ ਕਰੋ, that is productive debt. ਨਾਨ-ਪ੍ਰੋਡੱਕਟਿਵ ਡੈੱਟ ਉਹ ਹੈ ਜਿਸ ਨਾਲ ਤੁਸੀਂ ਆਪਣੇ ਰੁਟੀਨ ਦੇ ਖਰਚੇ ਜਾਂ ਸੈਲਰੀਜ਼ ਵਗੈਰਾ ਪੇਅ ਕਰਦੇ ਹੋ, that is non-productive debt. ਦੁਨੀਆ ਦਾ ਇਤਿਹਾਸ ਹੈ, ਜੇਕਰ ਅੱਜ ਤੁਸੀਂ ਇੰਡੀਆ ਵਿੱਚ ਦੇਖੋ, ਸਭ ਤੋਂ ਜ਼ਿਆਦਾ ਜੇਕਰ ਕਿਸੇ ਇਨਸਾਨ ਤੇ ਕਰਜ਼ਾ ਹੈ ਤਾਂ ਉਹ ਮੁਕੇਸ਼ ਅੰਬਾਨੀ ਦੇ ਸਿਰ ਤੇ ਹੈ। ਤਕਰੀਬਨ ਡੇਢ ਲੱਖ ਕਰੋੜ ਦਾ ਕਰਜ਼ਾ ਉਸ ਦੇ ਸਿਰ ਤੇ ਹੈ। ਆਪਾਂ ਆਪ ਹੀ ਦੇਖ ਸਕਦੇ ਹਾਂ ਕਿ ਜਿੰਨਾ ਕਰਜ਼ਾ ਪੰਜਾਬ ਦੇ ਸਿਰ ਤੇ ਹੈ, ਉਸ ਤੋਂ ਜ਼ਿਆਦਾ ਕਰਜ਼ਾ ਇਕੱਲੇ ਮੁਕੇਸ਼ ਅੰਬਾਨੀ ਦੇ ਸਿਰ ਤੇ ਹੈ ਪਰ ਆਪਾਂ ਕਹਿੰਦੇ ਹਾਂ ਕਿ ਉਹ ਸਭ ਤੋਂ ਅਮੀਰ ਬੰਦਾ ਹੈ। ਸਪੀਕਰ ਸਾਹਿਬ, ਇਵੇਂ ਹੀ ਜੇ ਤੁਸੀਂ ਦੇਖੋ, ਸਟੇਟਾਂ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ। ਪੰਜਾਬ ਨੇ ਕਰਜ਼ਾ ਲਿਆ, yes ਅਸੀਂ ਲਿਆ ਹੈ ਪਰ ਅਸੀਂ ਪ੍ਰੋਡੱਕਟਿਵ ਡੈੱਟ ਲਿਆ ਹੈ ਅਤੇ ਇਨਫ੍ਰਾਸਟ੍ਰਕਚਰ ਕ੍ਰੀਏਟ ਕੀਤਾ ਹੈ। ਮੈਂ ਅੱਗੇ ਦੱਸਾਂਗਾ ਕਿ ਇਹ ਕਿਵੇਂ ਕ੍ਰੀਏਟ ਕੀਤਾ। ਜਿਹੜੀ ਇਨਫ੍ਰਾਸਟ੍ਰਕਚਰ ਗ੍ਰੋਥ ਹੋਈ ਹੈ, ਭਾਵੇਂ ਰੋਡਜ਼ ਹਨ, ਸੀਵਰੇਜ ਹੈ, ਭਾਵੇਂ ਅਰਬਨ ਅਤੇ ਰੂਰਲ ਏਰੀਏ ਵਿੱਚ ਅਸੀਂ ਡਿਵੈਲਪਮੈਂਟ ਕੀਤੀ ਹੈ, ਇਹੀ ਸਾਰੇ ਕਾਰਨ ਹਨ ਅਤੇ ਇਸ ਡੈੱਟ ਨਾਲ ਗ੍ਰੋਥ ਹੋਈ ਹੈ। ਕਰਜ਼ੇ

[ ਉਪ ਮੁੱਖ ਮੰਤਰੀ ]

ਨੂੰ ਜੇਕਰ ਤੁਸੀਂ ਇਕਨਾਮਿਕ ਪੁਆਇੰਟ ਆਫ ਵਿਊ ਤੋਂ ਦੇਖਣਾ ਹੋਵੇ ਤਾਂ ਆਪਾਂ ਨੂੰ ਇਹ ਦੇਖਣਾ ਚਾਹੀਦਾ ਹੈ ਕਿ ਇਸ ਕਰਜ਼ੇ ਨਾਲ ਕਿੰਨੀ ਜੀ.ਡੀ.ਪੀ. ਵਧੀ ਹੈ। ਡੈੱਟ ਟੂ ਜੀ.ਡੀ.ਪੀ. ਰੇਸ਼ੋ ਡਿਟਰਮਿਨ ਕਰਦੀ ਹੈ ਕਿ ਦੇਸ਼ ਜਾਂ ਸੂਬਾ ਡੈੱਟ ਟ੍ਰੈਪ ਵਿੱਚ ਹੈ ਜਾਂ ਨਹੀਂ ਹੈ। ਸਪੀਕਰ ਸਾਹਿਬ, ਪਹਿਲੀ ਗੱਲ ਇਹ ਹੈ ਕਿ ਕਰਜ਼ਾ ਉਸ ਨੂੰ ਹੀ ਮਿਲਦਾ ਹੈ ਜਿਸ ਬਾਰੇ ਬੈਂਕ ਇਹ ਦੇਖਣ ਕਿ ਇਹ ਕਰਜ਼ਾ ਮੋੜ ਸਕਦਾ ਹੈ। ਜਿਸ ਕੋਲ ਕਰਜ਼ਾ ਮੋੜਨ ਦੀ ਸ਼ਕਤੀ ਨਾ ਹੋਵੇ, ਉਸ ਨੂੰ ਕੋਈ ਬੈਂਕ ਜਾਂ ਇੰਸਟੀਚਿਊਸ਼ਨ ਕਰਜ਼ਾ ਨਹੀਂ ਦਿੰਦਾ।

ਦੂਜਾ, ਸਪੀਕਰ ਸਾਹਿਬ, ਜਿਹੜੀ ਕਰਜ਼ੇ ਦੀ ਲਿਮਟ ਹੈ ਉਹ ਗੌਰਮਿੰਟ ਆਫ਼ ਇੰਡੀਆ, ਆਰ.ਬੀ.ਆਈ. ਸੈਟ ਕਰਦੀ ਹੈ ਕਿ ਇਸ ਤੋਂ ਵੱਧ ਤੁਸੀਂ ਲੈ ਨਹੀਂ ਸਕਦੇ। ਸੋ, ਜੇ ਆਪਾਂ ਨੂੰ ਕਰਜ਼ਾ ਮਿਲਿਆ ਹੈ ਤਾਂ ਇਸ ਦਾ ਮਤਲਬ ਹੈ ਕਿ ਉਨ੍ਹਾਂ ਨੇ ਸਾਡੀ ਫਾਈਨਾਂਸ਼ੀਅਲ ਪੁਜ਼ੀਸ਼ਨ ਦੇਖ ਕੇ, ਰੀਪੇਏਬਲ ਕੰਡੀਸ਼ਨ ਦੇਖ ਕੇ ਦਿੱਤਾ ਹੈ। ਉਨ੍ਹਾਂ ਨੇ ਦੇਖਿਆ ਹੈ ਕਿ ਪੰਜਾਬ ਨੇ ਅੱਜ ਤੱਕ ਕਦੇ ਪ੍ਰਿੰਸੀਪਲ ਅਮਾਊਂਟਸ ਵਾਸਤੇ ਡਿਫਾਲਟ ਨਹੀਂ ਕੀਤਾ ਇਸ ਕਰਕੇ ਤਾਂ ਹੀ ਅੱਗੇ ਸਾਨੂੰ ਕਰਜ਼ਾ ਦਿੰਦੇ ਹਨ। ਸਪੀਕਰ ਸਾਹਿਬ, ਮੈਂ ਤੁਹਾਨੂੰ ਪੂਰੇ ਦੇਸ਼ ਦੀਆਂ ਸਟੇਟਾਂ ਦੀ ਪੁਜ਼ੀਸ਼ਨ ਦੱਸਣੀ ਚਾਹੁੰਦਾ ਹਾਂ। ਪੰਜਾਬ ਦਾ ਡੈੱਟ ਜਾਂ ਕਰਜ਼ਾ ਜੋ ਹੈ, ਜੇਕਰ ਸਾਰੇ ਸੂਬਿਆਂ ਦੇ ਮੁਕਾਬਲੇ ਤੇ ਦੇਖੀਏ, ਸਭ ਤੋਂ ਘੱਟ ਕਰਜ਼ੇ ਦੀ ਗ੍ਰੋਥ ਪੂਰੇ ਹਿੰਦੁਸਤਾਨ ਵਿੱਚ ਪੰਜਾਬ ਦੀ ਹੋਈ ਹੈ। ਉਪਰਲੇ 4-5 ਰਾਜਾਂ ਵਿੱਚ it is one of the least. ਸਪੀਕਰ ਸਾਹਿਬ, 9 ਸਾਲਾਂ ਤੋਂ ਜਦੋਂ ਤੋਂ ਅਸੀਂ ਸਰਕਾਰ ਵਿੱਚ ਆਏ ਹਾਂ, ਕਰਜ਼ੇ ਦੀ ਗ੍ਰੋਥ 83% ਹੈ। ਵੈਸਟ ਬੰਗਾਲ ਦਾ 86% ਹੈ, ਝਾਰਖੰਡ ਦਾ 87% ਹੈ, ਗੁਜਰਾਤ ਜਿਹੜੀ ਆਪਣੇ ਆਪ ਵਿੱਚ ਬਹੁਤ ਡਿਵੈਲਪਡ ਸਟੇਟ ਹੈ, ਉਸ ਦਾ 91% ਹੈ, ਗੋਆ ਦਾ 95% ਹੈ ਅਤੇ ਆਂਧਰਾ ਪ੍ਰਦੇਸ਼ ਦਾ 100% ਗ੍ਰੋਥ ਹੈ। ਕੇਰਲਾ ਦਾ 106% ਅਤੇ ਜਿਹੜਾ ਆਪਣਾ ਨਾਲ ਦਾ ਗਵਾਂਢੀ ਸੂਬਾ ਹੈ, ਉਸ ਦੀ 167% ਕਰਜ਼ੇ ਦੀ ਗ੍ਰੋਥ ਹੈ। ਪਿਛਲੇ ਸਾਲ ਆਪਣੇ ਸੂਬੇ ਦੀ ਇਹ ਗ੍ਰੋਥ ਸਿਰਫ਼ 10% ਪਰਸੈਂਟ ਸੀ। ਉਤਲੀਆਂ 2 ਸਟੇਟਾਂ ਵਿੱਚ ਸਭ ਤੋਂ ਘੱਟ ਕਰਜ਼ੇ ਦੀ ਗ੍ਰੋਥ ਸੀ, one of the lowest. ਕਿਉਂਕਿ ਹੁਣ ਸਾਨੂੰ ਕਰਜ਼ੇ ਦੀ ਲੋੜ ਨਹੀਂ ਹੈ। ਅਸੀਂ ਇਨਫ੍ਰਾਸਟ੍ਰਕਚਰ ਬਣਾ ਲਿਆ ਹੈ, ਹੁਣ ਅਸੀਂ ਫਾਈਨਲ ਸਟੇਜ ਤੇ ਪਹੁੰਚ ਗਏ ਹਾਂ।

ਸਪੀਕਰ ਸਾਹਿਬ, ਜਿਹੜਾ ਆਪਾਂ ਕਹਿੰਦੇ ਹਾਂ ਕਿ ਕਰਜ਼ਾ ਵੱਧ ਗਿਆ

ਹੈ। ਆਪਣਾ ਤਾਂ ਕਰਜ਼ਾ 83% ਪਿਛਲੇ 7 ਸਾਲਾਂ ਵਿੱਚ ਵਧਿਆ ਹੈ। ਗੌਰਮਿੰਟ ਆਫ਼ ਇੰਡੀਆ ਦਾ ਕਰਜ਼ਾ 97% ਵਧਿਆ ਹੈ। ਇਸ ਦਾ ਮਤਲਬ ਜੇ ਆਪਾਂ ਕੰਗਾਲ ਹਾਂ ਫੇਰ ਤਾਂ ਗੌਰਮਿੰਟ ਆਫ਼ ਇੰਡੀਆ ਮਰ ਗਈ, ਹਰਿਆਣਾ ਮਰ ਗਿਆ ਜਾਂ ਜਿਹੜੀਆਂ ਉਤਲੀਆਂ 10-15 ਸਟੇਟਾਂ ਦਾ ਜ਼ਿਕਰ ਕੀਤਾ ਹੈ, ਉਹ ਤਾਂ ਖਤਮ ਹੋ ਗਈਆਂ ਕਿਉਂਕਿ ਉਨ੍ਹਾਂ ਦਾ ਕਰਜ਼ਾ ਤਾਂ ਬਹੁਤ ਵੱਧ ਗਿਆ। ਸਪੀਕਰ ਸਾਹਿਬ, ਜਿਹੜਾ ਕਰਜ਼ਾ ਹੁੰਦਾ ਹੈ ਇਸ ਦੀ ਰੇਸ਼ੋ ਜੀ.ਡੀ.ਪੀ. ਨਾਲ ਹੁੰਦੀ ਹੈ। ਮਾਨਯੋਗ ਮੈਂਬਰ ਸਾਹਿਬ ਜੋ ਉਧਰਲੇ ਪਾਸੇ ਬੈਠੇ ਹਨ, ਇਨ੍ਹਾਂ ਦੀ ਸਰਕਾਰ ਸਾਲ 2002 ਤੋਂ ਸਾਲ 2006-07 ਤੱਕ ਸੀ। ਇਨ੍ਹਾਂ ਦੀ ਸਰਕਾਰ ਦੇ ਟਾਈਮ ਵਿੱਚ ਡੈੱਟ ਟੂ ਜੀ.ਡੀ.ਪੀ. ਰੇਸ਼ੋ ਸਾਲ 2002 ਵਿੱਚ 44.9% ਸੀ, ਫਿਰ ਇਹ 48.8% ਤੇ ਚਲੀ ਗਈ, ਇਸ ਤੋਂ ਬਾਅਦ 47.5% ਹੋ ਗਈ, ਉਸ ਤੋਂ ਬਾਅਦ 48.6% ਅਤੇ ਫਿਰ 48.7% ਹੋਈ, ਇਹ ਇਸ ਰੇਸ਼ੋ ਵਿੱਚ ਰਿਹਾ ਹੈ ਕਿ ਜਿੰਨੀ ਜੀ.ਡੀ.ਪੀ. ਹੈ, ਉਸ ਦਾ ਅੱਧਾ ਯਾਨੀ ਕਿ 48% ਇਨ੍ਹਾਂ ਦਾ ਕਰਜ਼ਾ ਸੀ।

ਸਪੀਕਰ ਸਾਹਿਬ, ਜਦੋਂ ਸ਼੍ਰੋਮਣੀ ਅਕਾਲੀ ਦਲ ਤੇ ਬੀ.ਜੇ.ਪੀ.ਦੀ ਸਰਕਾਰ ਆਈ, ਅਸੀਂ ਪਲਾਨਿੰਗ ਸ਼ੁਰੂ ਕੀਤੀ। ਅਸੀਂ ਆਪਣੀ ਫਾਈਨਾਂਸ਼ੀਅਲ ਪੁਜ਼ੀਸ਼ਨ ਨੂੰ ਉਪਰ ਚੁੱਕਿਆ। ਅਸੀਂ ਆਪਣੇ ਰੈਵੇਨਿਊਜ਼ ਇਨਕਰੀਜ਼ ਕੀਤੇ। ਅਸੀਂ ਹਰ ਕਿਸਮ ਦੇ ਰੈਵੇਨਿਊ ਨੂੰ ਇਨਕਰੀਜ਼ ਕੀਤਾ। ਸਾਡੀ ਗਰੋਥ ਸਭ ਤੋਂ ਵੱਧ ਹੈ, ਚਾਹੇ ਪੂਰੇ ਇੰਡੀਆ ਦੀ ਸਟੇਟਵਾਈਜ਼ ਗਰੋਥ ਦੇਖ ਲਵੋ, Punjab's revenue growth is one of the highest and fastest in the country, ਇਹ ਫਾਸਟੈਸਟ ਗਰੋਥ ਹੈ ਭਾਵੇਂ ਪੂਰੇ ਇੰਡੀਆ ਵਿੱਚ ਤੁਸੀਂ ਦੇਖ ਲਵੋ। ਤੁਸੀਂ ਇਹ ਜਾਣ ਕੇ ਹੈਰਾਨ ਰਹਿ ਜਾਵੋਗੇ ਕਿ ਜਦੋਂ ਅਸੀਂ ਸਾਲ 2006-07 ਵਿੱਚ ਸਰਕਾਰ ਸੰਭਾਲੀ, ਸਾਡਾ ਡੈੱਟ ਜੀ.ਡੀ.ਪੀ. ਦਾ 47% ਸੀ, ਅਸੀਂ ਹੌਲੀ-ਹੌਲੀ ਇਸ ਨੂੰ ਘਟਾ ਕੇ ਇਸ ਸਾਲ 32% ਤੇ ਲੈ ਕੇ ਆਏ। (ਥੰਪਿੰਗ) ਸਪੀਕਰ ਸਾਹਿਬ, ਗਵਰਨਮੈਂਟ ਆਫ ਇੰਡੀਆ ਦੇ ਪਿਛਲੇ ਪ੍ਰਾਈਮ ਮਨਿਸਟਰ ਜਿਹੜੇ ਕਿ ਬਹੁਤ ਹੀ ਕਾਬਲ ਤੇ ਇਕਨਾਮਿਕਸ ਦੇ ਮਾਹਿਰ ਸੀ, ਉਨ੍ਹਾਂ ਦਾ ਰਾਜ 10 ਸਾਲ ਰਿਹਾ ਹੈ, Govt. of India's debt to GDP ratio is 51%, ਆਪਣੇ ਪੰਜਾਬ ਵਿੱਚ ਇਹ 32% ਹੈ ਜਦੋਂ ਕਿ ਗਵਰਨਮੈਂਟ ਆਫ ਇੰਡੀਆ ਦਾ 51% ਹੈ। ਇਸ ਦਾ ਮਤਲਬ ਹੈ ਕਿ ਜੇ ਅਸੀਂ ਡੁੱਬ ਗਏ ਤਾਂ ਗਵਰਨਮੈਂਟ ਆਫ ਇੰਡੀਆ ਤੇ ਦੂਜੇ ਸੂਬੇ ਤਾਂ ਫਿਰ ਤਬਾਹ ਹੋ ਗਏ। ਸਪੀਕਰ ਸਾਹਿਬ, ਮੈਂ ਇਹ

[ ਉਪ ਮੁੱਖ ਮੰਤਰੀ ]

ਇਸ ਵਾਸਤੇ ਦੱਸ ਰਿਹਾ ਹਾਂ ਕਿਉਂਕਿ ਕਈ ਲੋਕਾਂ ਨੂੰ ਡੈੱਟ ਅਤੇ ਜੀ.ਡੀ.ਪੀ. ਬਾਰੇ ਪਤਾ ਨਹੀਂ ਹੁੰਦਾ। ਮੈਂ ਇੱਕ ਐਗਜ਼ਾਂਪਲ ਦੇਣੀ ਚਾਹੁੰਦਾ ਹਾਂ। ਆਪਾਂ ਸੋਚਦੇ ਹਾਂ ਕਿ ਅਮਰੀਕਾ ਸਭ ਤੋਂ ਵੱਧ ਪਰਾਪਰਸ ਸਟੇਟ ਹੈ। ਸਾਲ 2004 ਵਿੱਚ ਯੂਨਾਈਟਿਡ ਸਟੇਟ ਆਫ ਅਮਰੀਕਾ ਦਾ ਡੈੱਟ, to their GDP ratio was 62%, ਅੱਜ 10 ਸਾਲਾਂ ਵਿੱਚ ਹੁਣ ਉਨ੍ਹਾਂ ਦਾ ਇਹ ਡੈੱਟ 101% ਹੋ ਗਿਆ ਹੈ। ਜਿੰਨਾ ਅਮਰੀਕਾ ਦਾ ਜੀ.ਡੀ.ਪੀ. ਹੈ, ਉਨਾ ਹੀ ਕਰਜ਼ਾ ਅਮਰੀਕਾ ਤੇ ਚੜ੍ਹ ਗਿਆ ਹੈ। ਮੈਜਾਰਿਟੀ ਆਫ ਕਰਜ਼ਾ ਜਿਹੜਾ ਅਮਰੀਕਾ ਦੇ ਉਤੇ ਹੈ, ਉਹ ਚਾਈਨਾ ਨੇ ਲੈ ਲਿਆ ਹੈ। ਜੇ ਆਪਾਂ ਕਹੀਏ ਕਿ ਚਾਈਨਾ ਤਾਂ ਹੁਣ ਕੰਟਰੋਲ ਕਰ ਰਿਹਾ ਹੈ, ਜਿਵੇਂ ਪਹਿਲਾਂ ਅਮਰੀਕਾ ਕਰਦਾ ਸੀ, ਜਦੋਂ ਕਿ ਇਹ ਗੱਲ ਨਹੀਂ ਹੁੰਦੀ।

ਸਪੀਕਰ ਸਾਹਿਬ, ਹੁਣ ਮੈਂ ਜਪਾਨ ਦੀ ਗੱਲ ਕਰਦਾ ਹਾਂ। ਜਪਾਨ ਤੇ ਅੱਜ ਜੀ.ਡੀ.ਪੀ ਦਾ 227% ਕਰਜ਼ਾ ਹੈ, ਉਨ੍ਹਾਂ ਸਿਰ ਜੀ.ਡੀ.ਪੀ. ਤੋਂ ਢਾਈ ਗੁਣਾਂ ਕਰਜ਼ਾ ਚੜ੍ਹਿਆ ਹੋਇਆ ਹੈ। ਜਿੰਨੀ ਉਨ੍ਹਾਂ ਦੀ ਜੀ.ਡੀ.ਪੀ. ਹੈ, ਉਸ ਦਾ ਢਾਈ ਗੁਣਾਂ ਕਰਜ਼ਾ ਉਨ੍ਹਾਂ ਤੇ ਹੈ। ਇਸ ਦਾ ਮਤਲਬ ਹੈ ਕਿ ਆਪਣੀ ਪੁਜ਼ੀਸ਼ਨ ਕਾਫ਼ੀ ਠੀਕ ਹੈ ਪਰ ਇਹ ਕਹਿੰਦੇ ਹਨ ਕਿ ਆਪਾਂ ਤਬਾਹ ਹੋ ਗਏ। ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਆਪਣੇ ਨਾਲ ਹਰਿਆਣਾ ਸੂਬਾ ਹੈ। ਉਨ੍ਹਾਂ ਦਾ ਸੈਸ਼ਨ ਹੋਇਆ ਹੈ। ਮੈਂ ਅਖਬਾਰ ਵਾਲਿਆਂ ਨੂੰ ਬੇਨਤੀ ਕਰਦਾ ਹਾਂ, ਉਨ੍ਹਾਂ ਦੇ ਅਖਬਾਰ ਕਿਤੇ ਵੀ ਇਹ ਨਹੀਂ ਲਿਖਣਗੇ ਕਿ ਉਨ੍ਹਾਂ ਸਿਰ 167% ਕਰਜ਼ਾ ਹੈ, ਆਪਣੇ ਤਾਂ ਅੱਧਾ ਹੈ, ਭਾਵ 83% ਹੈ। ਉਨ੍ਹਾਂ ਦੇ ਕਿਸੇ ਲੀਡਰ ਨੇ ਵੀ ਕਦੇ ਨਹੀਂ ਕਿਹਾ ਕਿ ਸੂਬਾ ਕੰਗਾਲ ਹੋ ਗਿਆ ਹੈ। ਆਪਣੇ ਲੀਡਰ ਅਤੇ ਆਪਣੇ ਲੋਕ ਵਾਇਆ ਸ਼ੋਸ਼ਲ ਮੀਡੀਆ ਅਤੇ ਹੋਰ ਸਾਧਨਾਂ ਰਾਹੀਂ ਕੁਝ ਮਰਜ਼ੀ ਪ੍ਰਚਾਰ ਕਰੀ ਜਾਂਦੇ ਹਨ, ਐਵੇਂ ਕਹੀ ਜਾਣਗੇ ਕਿ ਕਰਜ਼ਈ ਹੋ ਗਏ, ਕਰਜ਼ਈ ਹੋ ਗਏ। ਮੈਂ ਆਪੋਜ਼ੀਸ਼ਨ ਨੂੰ ਬੇਨਤੀ ਕਰਦਾ ਹਾਂ ਕਿ ਜੇ ਲੜਾਈ ਲੜਨੀ ਹੈ ਤਾਂ ਸਾਡੇ ਨਾਲ ਲੜ ਲਵੋ ਪਰ ਪੰਜਾਬ ਨੂੰ ਬਦਨਾਮ ਨਾ ਕਰੋ। ਜਿੱਤਾਂ ਹਾਰਾਂ ਤਾਂ ਹੁੰਦੀਆਂ ਰਹਿੰਦੀਆਂ ਹਨ। ਪ੍ਰਮਾਤਮਾ ਨੇ ਕਰਨੀਆਂ ਹਨ, ਇਹ ਨਾ ਮੇਰੇ ਵੱਸ ਹੈ ਅਤੇ ਨਾ ਹੀ ਤੁਹਾਡੇ ਵੱਸ ਹੈ। ਪ੍ਰਮਾਤਮਾ ਜਿਸ ਨੂੰ ਚਾਹਵੇਗਾ, ਉਹ ਇੱਧਰ ਬੈਠ ਜਾਵੇਗਾ ਅਤੇ ਜਿਸ ਨੂੰ ਚਾਹੇਗਾ, ਉਧਰਲੇ ਪਾਸੇ ਬਿਠਾ ਦੇਵੇਗਾ ਪਰ ਇਹੋ ਜਿਹਾ ਬੁਰਾ ਹਾਲ ਨਾ ਕਰੋ ਕਿਉਂਕਿ ਜਿੰਨਾ ਆਪਾਂ ਆਪਣੇ ਸੂਬੇ ਨੂੰ ਬਦਨਾਮ ਕਰਦੇ ਹਾਂ, ਉਨਾਂ

ਕੋਈ ਵੀ ਨਹੀਂ ਕਰਦਾ। ਸਪੀਕਰ ਸਾਹਿਬ, ਮੈਂ ਬਦਨਾਮੀ ਦਾ ਇੱਕ ਸਮਾਲ ਐਗਜ਼ਾਂਪਲ ਦਿੰਦਾ ਹਾਂ । ਮੈਂ ਪਿਛੇ ਜਿਹੇ ਇਨਵੈਸਟਮੈਂਟ ਸਮਿਟ ਵਾਸਤੇ ਬੰਬੇ ਵਿੱਚ ਗਿਆ ਸੀ। ਮੈਂ ਟਾਪ ਦੀਆਂ ਕੰਪਨੀਆਂ ਨੂੰ ਪੰਜਾਬ ਵਿੱਚ ਇੰਡਸਟਰੀ ਲਗਾਉਣ ਵਾਸਤੇ ਇਨਵਾਈਟ ਕਰਨ ਲਈ ਗਿਆ ਸੀ। ਇੱਕ 'ਸਨ ਫਾਰਮਾ' ਨਾਂ ਦੀ ਕੰਪਨੀ ਹੈ ਜੋ ਕਿ ਅੱਜਕਲ੍ਹ ਦੁਨੀਆਂ ਦੀ ਟਾਪ ਦੀ ਕੰਪਨੀ ਹੈ। ਮੈਂ ਉਸ ਦੇ ਚੇਅਰਮੈਨ ਕੋਲ ਜਾ ਕੇ ਕਿਹਾ ਕਿ ਤੁਸੀਂ ਪੰਜਾਬ ਵਿੱਚ ਇਨਵੈਸਟ ਕਰੋ। ਉਹ ਕਹਿੰਦਾ ਕਿ ਮੈਂ ਜ਼ਰੂਰ ਆਵਾਂਗਾ ਪਰ ਮੈਨੂੰ ਇੱਕ ਸਵਾਲ ਦਾ ਜਵਾਬ ਦਿਉ। ਉਹ ਕਹਿੰਦਾ ਕਿ ਮੈਨੂੰ ਪਤਾ ਲੱਗਾ ਹੈ ਕਿ ਪੰਜਾਬ ਵਿੱਚ ਕੰਮ ਕਰਨ ਵਾਸਤੇ ਨੌਜਵਾਨ ਹੀ ਨਹੀਂ ਮਿਲਣੇ। ਮੈਂ ਪੁੱਛਿਆ ਕਿ ਕਿਉ? ਉਹ ਕਹਿੰਦਾ ਕਿ ਅਸੀਂ ਤਾਂ ਟੀ.ਵੀ. ਅਤੇ ਅਖਬਾਰਾਂ ਵਿੱਚ ਪੜ੍ਹਿਆ ਹੈ ਕਿ ਪੰਜਾਬ ਦੇ 70% ਨੌਜਵਾਨ ਡਰੱਗਜ਼ ਲੈਂਦੇ ਹਨ , ਇਸ ਕਰਕੇ ਮੈਂ ਸੋਚਿਆ ਕਿ ਉਥੇ ਮੈਨ ਪਾਵਰ ਨਹੀਂ ਮਿਲਣੀ। ਇਸ ਕਰਕੇ ਆਪਾਂ ਪੰਜਾਬ ਨੂੰ ਬਦਨਾਮ ਨਾ ਕਰੀਏ, ਮੇਰੀ ਬੇਨਤੀ ਹੈ ਕਿ ਜੇ ਪੰਜਾਬ ਹੀ ਬਦਨਾਮ ਹੋ ਗਿਆ ਤਾਂ ਆਪਣਾ ਕੀ ਰਹਿ ਜਾਵੇਗਾ? ਪੰਜਾਬ ਛੋਟਾ ਜਿਹਾ ਸੂਬਾ ਹੈ ਪਰ ਪੰਜਾਬੀ ਦੁਨੀਆਂ ਵਿੱਚ ਛਾਏ ਪਏ ਹਨ। ਕੈਨੇਡਾ ਵਿੱਚ ਆਪਣੇ ਪੰਜ ਪੰਜਾਬੀ ਸਿੱਖ ਮੰਤਰੀ ਹਨ। ਪੂਰੀ ਦੁਨੀਆਂ ਵਿੱਚ ਪੰਜਾਬੀਆਂ ਦਾ ਹੈੱਡ ਕੁਆਰਟਰ ਪੰਜਾਬ ਹੈ ਪਰ ਆਪਾਂ ਸਾਰੇ ਹੀ ਪੰਜਾਬ ਨੂੰ ਬਦਨਾਮ ਕਰਨ ਵਾਸਤੇ ਲੱਗੇ ਹੋਏ ਹਾਂ, ਜਿੱਤਾਂ ਹਾਰਾਂ ਤਾਂ ਹੁੰਦੀਆਂ ਰਹਿੰਦੀਆਂ ਹਨ, ਤੁਸੀਂ ਇਹ ਨਾ ਸੋਚੋ। ਜੇ ਸਾਡੇ ਤੇ ਟਾਰਗੈਟ ਕਰਨਾ ਹੈ ਤਾਂ ਜੋ ਮਰਜ਼ੀ ਇਲਜ਼ਾਮ ਕਰੀ ਜਾਵੋ ਪਰ ਪੰਜਾਬ ਤੇ ਇਲਜ਼ਾਮ ਨਾ ਲਗਾਉ। ਸੋ, ਜਿਹੜਾ ਪੰਜਾਬ ਦਾ ਡੈੱਟ ਹੈ, ਇਹ ਵਿਦਇਨ ਐਕਸੀਲੈਂਟ ਲਿਮਟਸ ਅਸੀਂ ਲੈ ਆਏ ਹਾਂ। ਦੂਜੀ, ਅੱਜਕਲ੍ਹ ਅਸੀਂ ਨਾ ਕਿਤੇ ਡਿਫਾਲਟ ਕੀਤਾ ਹੈ...

**ਸਰਦਾਰ ਕੁਲਜੀਤ ਸਿੰਘ ਨਾਗਰਾ:** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ, ** **

**ਮਾਨਯੋਗ ਸਪੀਕਰ:** ਪਲੀਜ਼, ਬੈਠ ਜਾਓ। No point of Order.

**ਉਪ ਮੁੱਖ ਮੰਤਰੀ:** ਮੈਂ ਤੁਹਾਨੂੰ ਉਸਦਾ ਜਵਾਬ ਵੀ ਦੇ ਦਿਆਂਗਾ। ਸਪੀਕਰ ਸਾਹਿਬ, ਦੋ-ਤਿੰਨ ਪੈਰਾਮੀਟਰ ਹੁੰਦੇ ਹਨ ਕਿ ਸੂਬੇ ਵਿੱਚ ਕਿੰਨੀ ਖੁਸ਼ਹਾਲੀ ਹੈ, ਕੋਈ ਸੂਬਾ ਪਿਛਲੇ 7-8 ਸਾਲ ਵਿੱਚ ਕਿੰਨਾ ਅਮੀਰ ਹੋਇਆ,

** Expunged as ordered by the Chair.

[ ਉਪ ਮੁੱਖ ਮੰਤਰੀ ]

ਸੂਬੇ ਦੇ ਲੋਕ ਕਿੰਨੇ ਅਮੀਰ ਹੋਏ ਅਤੇ ਕਿੰਨੀ ਡਿਵੈਲਪਮੈਂਟ ਹੋਈ ਹੈ। ਇਸ ਦਾ ਪੈਰਾਮੀਟਰ ਹੁੰਦਾ ਹੈ ਕਿ ਸੂਬੇ ਦੀ ਪਰ-ਕੈਪੀਟਾ ਇਨਕਮ ਕਿੰਨੀ ਹੈ। ਸਪੀਕਰ ਸਾਹਿਬ, ਸਾਲ 2002-03 ਵਿੱਚ ਇਨ੍ਹਾਂ ਦੀ ਸਰਕਾਰ ਵੇਲੇ ਪੰਜਾਬ ਦੀ ਪਰ-ਕੈਪੀਟਾ ਇਨਕਮ 29 ਹਜ਼ਾਰ ਸੀ। ਸਾਲ 2006 ਵਿੱਚ ਇਨ੍ਹਾਂ ਨੇ ਪਰ-ਕੈਪੀਟਾ ਇਨਕਮ ਵਧਾ ਕੇ 29 ਹਜ਼ਾਰ ਤੋਂ 41 ਹਜ਼ਾਰ ਕਰ ਦਿੱਤੀ ਪਰ ਪਿਛਲੇ 9 ਸਾਲਾਂ ਵਿਚ ਪਰ-ਕੈਪੀਟਾ ਇਨਕਮ 41 ਹਜ਼ਾਰ ਤੋਂ ਲੈ ਕੇ 1 ਲੱਖ 26 ਹਜ਼ਾਰ ਹੋ ਗਈ ਹੈ। (ਟਰੈਜ਼ਰੀ ਬੈਂਚਿਜ਼ ਵਲੋਂ ਥੰਪਿੰਗ) ਤੁਹਾਡੇ ਸਮੇਂ ਕੇਵਲ 42 ਫੀਸਦੀ ਗਰੋਥ ਸੀ ਜਦੋਂ ਕਿ ਸਾਡੇ ਸਮੇਂ ਵਿੱਚ ਇਹ 201 ਫੀਸਦੀ ਵਧੀ ਹੈ। ਇਸ ਤੋਂ ਵੱਧ ਪਰੂਫ ਕੀ ਹੋ ਸਕਦਾ ਹੈ ਕਿ ਸਾਡੇ ਲੋਕ ਕਿੰਨੇ ਅਮੀਰ ਹੋਏ ਹਨ, this is an official data of RBI. ਜਦੋਂ ਇਨ੍ਹਾਂ ਦੀ ਸਰਕਾਰ ਸੀ ਤਾਂ ਪੰਜਾਬ ਦਾ ਪਾਵਰਟੀ ਲੈਵਲ 20.9 ਫੀਸਦੀ ਸੀ, ਭਾਵ 20.9 ਫੀਸਦੀ ਲੋਕ ਬਿਲੋਅ ਪਾਵਰਟੀ ਲਾਈਨ ਸਨ ਪਰ ਸਾਲ 2011-12 ਵਿੱਚ ਇਹ ਘੱਟ ਕੇ 8 ਫੀਸਦੀ ਤੇ ਆ ਗਈ। ਜੇਕਰ ਤੁਸੀਂ ਅੱਜ ਦਾ ਲੇਟੈਸਟ ਡਾਟਾ ਦੇਖੋਗੇ ਤਾਂ 4-5 ਫੀਸਦੀ ਤੇ ਆ ਗਿਆ ਹੋਣਾ ਹੈ। This clearly shows, ਜਿਹੜੀ ਅਸੀਂ ਇਨਫਰਾਸਟ੍ਰਕਚਰ, ਇਨਵੈਸਟਮੈਂਟ ਅਤੇ ਡਿਵੈਲਪਮੈਂਟ ਕੀਤੀ ਹੈ, ਇਸ ਨਾਲ ਸਾਡੀ ਇਨਕਮ ਵਧੀ ਹੈ।

ਸਪੀਕਰ ਸਾਹਿਬ, ਆਪਾਂ ਸਾਰੇ ਹੀ ਕਹਿੰਦੇ ਹਾਂ ਕਿ ਪੰਜਾਬ ਨਾਲ ਧੱਕਾ ਹੋਇਆ ਹੈ। ਕੇਂਦਰ ਸਰਕਾਰ ਆਪਣੇ ਨਾਲ ਧੱਕਾ ਕਰਦੀ ਰਹੀ ਹੈ। ਸਪੀਕਰ ਸਾਹਿਬ, ਹਰ ਸਰਕਾਰ ਵਾਸਤੇ ਇਨਕਮ ਦੇ ਦੋ ਕਿਸਮਾਂ ਦੇ ਸੋਰਸ ਹੁੰਦੇ ਹਨ ਇਕ ਤਾਂ ਜਿਹੜਾ ਸਰਕਾਰ ਆਪਣੇ ਸੋਰਸ ਤੋਂ ਇਕੱਠਾ ਕਰਦੀ ਹੈ ਭਾਵ ਵੈਟ, ਐਕਸਾਈਜ਼ ਅਤੇ ਪ੍ਰਾਪਰਟੀ ਟੈਕਸ ਆਦਿ ਅਤੇ ਦੂਜਾ ਜਿਹੜਾ ਇਨਕਮ ਟੈਕਸ, ਸਰਵਿਸ ਟੈਕਸ ਜਾਂ ਹੋਰ ਟੈਕਸ ਪੂਰੇ ਦੇਸ਼ ਦੇ ਇਕੱਠੇ ਹੋ ਕੇ ਕੇਂਦਰ ਨੂੰ ਚਲੇ ਜਾਂਦੇ ਹਨ ਅਤੇ ਫਿਰ ਸੈਂਟਰ ਡੈਵੋਲਿਊਸ਼ਨ ਕਰਕੇ ਸਟੇਟਾਂ ਨੂੰ ਦਿੰਦੀ ਹੈ। ਸਪੀਕਰ ਸਾਹਿਬ, ਮੁੱਖ ਮੰਤਰੀ ਬਾਦਲ ਸਾਹਿਬ ਨੇ ਲਗਾਤਾਰ 20-25 ਸਾਲਾਂ ਤੋਂ ਇਹੀ ਰੌਲਾ ਪਾਇਆ ਹੈ ਕਿ ਡੈਵੋਲਿਊਸ਼ਨ ਦੇ ਮਾਮਲੇ ਵਿੱਚ ਪੰਜਾਬ ਨਾਲ ਵਿਤਕਰਾ ਹੋਇਆ ਹੈ। ਮੈਂ ਤੁਹਾਨੂੰ ਇਕ ਉਦਾਹਰਣ ਦਿੰਦਾ ਹਾਂ। ਉਤਰ ਪ੍ਰਦੇਸ਼ ਦਾ ਲੈਂਡ ਏਰੀਆ ਪੂਰੇ ਦੇਸ਼ ਦਾ 7.3 ਫੀਸਦੀ ਹੈ ਅਤੇ ਪਾਪੂਲੇਸ਼ਨ 15.4 ਫੀਸਦੀ ਹੈ ਪਰ ਡੈਵੋਲਿਊਸ਼ਨ 99.7 ਫੀਸਦੀ ਹੈ। ਹੁਣ ਆਪਣੇ ਪੰਜਾਬ ਦਾ ਦੇਖ ਲਓ, ਆਪਣਾ ਏਰੀਆ ਪੂਰੇ ਦੇਸ਼ ਦਾ 1.4 ਫੀਸਦੀ ਬਣਦਾ ਹੈ ਅਤੇ

ਪਾਪੂਲੇਸ਼ਨ 2.4 ਫੀਸਦੀ ਹੈ ਪਰ ਡੈਵੋਲਿਊਸ਼ਨ 1.38 ਫੀਸਦੀ ਹੈ। ਸਪੀਕਰ ਸਾਹਿਬ, ਇਸ ਤਰ੍ਹਾਂ ਸਾਡੇ ਨਾਲ ਵਿਤਕਰਾ ਹੁੰਦਾ ਹੈ। ਇਹ ਤਾਂ ਹੁਣ ਜਿਹੜੀ ਫਾਈਨਾਂਸ ਕਮਿਸ਼ਨ ਦੀ ਰਿਪੋਰਟ ਆਈ ਹੈ, ਉਸ ਵਿੱਚ ਐਤਕੀਂ ਆਪਣਾ 1.38% ਤੋਂ ਵੱਧ ਕੇ 1.5% ਲਗਭੱਗ ਹੋ ਗਿਆ ਹੈ। ਜਦੋਂ ਫਾਈਨਾਂਸ ਕਮਿਸ਼ਨ ਸ਼ੁਰੂ ਹੋਏ ਸਨ ਤਾਂ ਉਸ ਸਮੇਂ ਆਪਾਂ ਨੂੰ 2.5 ਫੀਸਦੀ ਮਿਲਦਾ ਸੀ ਪਰ ਹੌਲੀ-ਹੌਲੀ ਹਰੇਕ ਫਾਈਨਾਂਸ ਕਮਿਸ਼ਨ ਵਿੱਚ ਰੇਸ਼ੋ ਘਟਾ-ਘਟਾ ਕੇ 1.38% ਤੇ ਕਰ ਦਿੱਤਾ। ਦੂਜੀਆਂ ਸਟੇਟਾਂ ਦਾ ਵਧਦਾ ਗਿਆ ਅਤੇ ਆਪਣਾ ਘਟਦਾ ਗਿਆ। ਮੈਂ ਤੁਹਾਨੂੰ ਇਕ ਵੱਡੀ ਉਦਾਹਰਣ ਦਿੰਦਾ ਹਾਂ। ਬਿਹਾਰ ਸਟੇਟ ਦੀ ਰੈਵੀਨਿਊ 42 ਹਜ਼ਾਰ ਕਰੋੜ ਹੈ ਅਤੇ ਸੈਂਟਰ ਸਰਕਾਰ ਹਰ ਸਾਲ ਬਿਹਾਰ ਨੂੰ ਖਰਚਣ ਵਾਸਤੇ 50 ਹਜ਼ਾਰ ਕਰੋੜ ਰੁਪਏ ਦਾ ਚੈੱਕ ਦਿੰਦੀ ਹੈ। ਉੱਤਰ ਪ੍ਰਦੇਸ਼ ਸਰਕਾਰ ਦੀ ਰੈਵੀਨਿਊ 1 ਲੱਖ 9 ਹਜ਼ਾਰ ਕਰੋੜ ਰੁਪਏ ਹੈ ਅਤੇ ਸੈਂਟਰ ਸਰਕਾਰ ਉਨ੍ਹਾਂ ਨੂੰ 83 ਹਜ਼ਾਰ ਕਰੋੜ ਰੁਪਏ ਦਾ ਚੈੱਕ ਦਿੰਦੀ ਹੈ, ਤੁਸੀਂ ਦੇਖਿਆ ਹੈ ਕਿ ਤਾਂ ਹੀ ਮਾਇਆਵਤੀ ਜੀ 2-2 ਹਜ਼ਾਰ ਕਰੋੜ ਦੇ ਆਪਣੇ ਬੁੱਤ ਬਣਾਈ ਜਾਂਦੇ ਹਨ ਕਿਉਂਕਿ ਮੁਫਤ ਦਾ ਹੀ ਪੈਸਾ ਆਈ ਜਾਂਦਾ ਹੈ। ਹੁਣ ਤੁਸੀਂ ਪੰਜਾਬ ਦਾ ਦੇਖ ਲਓ। ਆਪਣੀ 35 ਹਜ਼ਾਰ ਕਰੋੜ ਇਨਕਮ ਹੈ ਅਤੇ ਸਾਨੂੰ ਸੈਂਟਰ ਵੱਲੋਂ ਕੇਵਲ 10 ਹਜ਼ਾਰ ਕਰੋੜ ਰੁਪਿਆ ਮਿਲਦਾ ਹੈ। ਇਹ ਫਰਕ ਹੈ। ਇਹੀ ਅਸੀਂ ਵਾਰ-ਵਾਰ ਬੇਨਤੀ ਕਰਦੇ ਹਾਂ ਕਿ ਪੰਜਾਬ ਨਾਲ ਵਿਤਕਰਾ ਹੋਇਆ ਹੈ। ਜਿਵੇਂ ਪਾਣੀਆਂ ਦਾ ਵਿਤਕਰਾ ਹੋਇਆ ਹੈ, ਉਸੇ ਤਰ੍ਹਾਂ ਪੈਸੇ ਦਾ ਵੀ ਵਿਤਕਰਾ ਹੋਇਆ ਹੈ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਕੁਲਜੀਤ ਸਿੰਘ ਨਾਗਰਾ ਆਪਣੀ ਸੀਟ ਤੇ ਬੈਠੇ-ਬੈਠੇ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਡਿਸਟਰਬ ਨਾ ਕਰੋ। Silence, please.

**ਉੱਪ ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂ ਦੇਖ ਰਿਹਾ ਸੀ ਕਿ ਚੰਨੀ ਜੀ ਬਹੁਤ ਤਿਆਰੀ ਕਰਕੇ ਆਏ ਹਨ। ਇਨ੍ਹਾਂ ਨੇ ਜੋ ਸਵਾਲ ਪੁੱਛਣਾ ਹੈ, ਮੈਂ ਉਸ ਦਾ ਪਹਿਲਾਂ ਹੀ ਜਵਾਬ ਦੇ ਦਿੰਦਾ ਹਾਂ। ਚੰਨੀ ਸਾਹਿਬ ਨੇ ਇੱਕ ਤਾਂ CAG ਦੀ ਗੱਲ ਕਰਨੀ ਹੈ। (ਵਿਘਨ)

**ਮਾਲ ਤੇ ਮੁੜ ਵਸੇਬਾ ਮੰਤਰੀ:** ਇਹ ਅੰਤਰਜਾਮੀ ਹਨ।

**ਉਪ ਮੁੱਖ ਮੰਤਰੀ:** ਸਪੀਕਰ ਸਾਹਿਬ, ਦੋ- ਤਿੰਨ ਚੀਜ਼ਾਂ ਅਖਬਾਰਾਂ ਨੇ ਲਿਖੀਆਂ ਹਨ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ਜੀ।

**ਮਾਨਯੋਗ ਸਪੀਕਰ:** ਤੁਹਾਡੀ ਵਾਰੀ ਆਉਣੀ ਹੀ ਹੈ, ਤੁਸੀਂ ਉਦੋਂ ਹੀ ਬੋਲ ਲੈਣਾ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਇੱਕ ਤਾਂ ਤੁਸੀਂ ਬੋਲਣ ਹੀ ਨਹੀਂ ਦਿੰਦੇ ਜੀ। ਸਪੀਕਰ ਸਾਹਿਬ, ਫਿਰ ਤਾਂ ਮੈਂ ਚਲੇ ਹੀ ਜਾਵਾਂ ਜੀ। ਜੇ ਹੁਣ ਗੱਲ ਇੱਥੇ ਹੀ ਆ ਗਈ ਹੈ।

**ਮਾਨਯੋਗ ਸਪੀਕਰ:** ਚਲੋ, ਦੱਸੋ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਜੀ ਕਿ ਮੈਨੂੰ ਪਤਾ ਹੈ ਕਿ ਇਨ੍ਹਾਂ ਨੇ ਕੀ ਗੱਲ ਕਰਨੀ ਹੈ। ਮੈਂ ਉਸ ਦਾ ਕਾਰਨ ਦੱਸਣ ਲੱਗਾ ਹਾਂ। ਸਾਰੀ ਆਪੋਜ਼ੀਸ਼ਨ ਦੇ ਫੋਨ ਇਹ ਟੈਪ ਕਰ ਰਹੇ ਹਨ। ਸਰਵੇਲੈਂਸ ਤੇ ਲਗਾਏ ਹੋਏ ਹਨ।

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਬੇਬੁਨਿਆਦ ਗੱਲ ਦਾ ਕੋਈ ਫਾਇਦਾ ਨਹੀਂ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਇਸ ਗੱਲ ਦਾ ਮੈਂ ਕਿੱਥੋਂ ਸਬੂਤ ਲੈ ਕੇ ਆਵਾਂ ਜੀ? ਮੈਨੂੰ ਪਤਾ ਹੈ ਕਿ ਜਿਹੜੀ ਗੱਲ ਵੀ ਮੈਂ ਕਰਦਾ ਹਾਂ, ਉਸ ਤੇ ਉਸੇ ਵੇਲੇ ਇਨ੍ਹਾਂ ਦਾ ਐਕਸ਼ਨ ਹੋ ਜਾਂਦਾ ਹੈ।

**ਉਪ ਮੁੱਖ ਮੰਤਰੀ:** ਸਪੀਕਰ ਸਾਹਿਬ, ਸਾਨੂੰ ਕੁਝ ਵੀ ਟੇਪ ਕਰਨ ਦੀ ਲੋੜ ਹੀ ਨਹੀਂ ਪੈਂਦੀ। ਸਾਨੂੰ ਸਾਰੇ ਕਾਂਗਰਸੀ ਦੱਸੀ ਜਾਂਦੇ ਹਨ। (ਹਾਸਾ) ਸਪੀਕਰ ਸਾਹਿਬ, ਮੈਂ ਹੁਣ ਜ਼ਿਕਰ ਕਰਨਾ ਚਾਹੁੰਦਾ ਹਾਂ, ਚੰਨੀ ਸਾਹਿਬ ਨੇ ਅਖਬਾਰ ਪੜ੍ਹਿਆ ਹੈ, ਇਨ੍ਹਾਂ ਨੇ ਐਕਸਪੈਰੀਮੈਂਟ ਕੀਤਾ ਹੈ। ਤਿੰਨ-ਚਾਰ ਚੀਜ਼ਾਂ ਬਾਰੇ ਇਨ੍ਹਾਂ ਨੇ ਕਿਹਾ ਹੈ। State Debt has decreased from 47% to 30%. ਇਸ ਬਾਰੇ ਤਾਂ ਕੈਗ ਨੇ ਕਿਹਾ ਹੈ ਕਿ ਡੈੱਟ ਡਿਕਰੀਜ਼ ਹੋਇਆ ਹੈ। CAG report also brings out that the State spent between 14% to 21% during 2010-11 and 2014 on subsidies and grants-in-aid. ਸਪੀਕਰ ਸਾਹਿਬ, ਇਸ ਦਾ ਜਵਾਬ ਹੈ ਕਿ ਅਸੀਂ ਜਿਹੜਾ 6000 ਕਰੋੜ ਰੁਪਏ ਕਿਸਾਨਾਂ ਨੂੰ ਦਿੰਦੇ ਹਾਂ, ਉਨ੍ਹਾਂ ਨੇ ਸਬਸਿਡੀ ਦੇ ਵਿੱਚ ਰਿਸੀਵ ਕੀਤਾ ਹੈ,

but as per the new Presidential Order issued under Article 150 of the Constitution, this is they are calling it as an economic activity which should not be treated as a subsidy. So, this is one of the objections of CAG. ਪਹਿਲੀ ਗੱਲ ਮੈਂ ਕੈਗ ਬਾਰੇ ਇਹ ਦੱਸਣਾ ਚਾਹੁੰਦਾ ਹਾਂ ਕਿ ਕੈਗ ਹਰ ਸਾਲ ਪੂਰਾ ਆਡਿਟ ਕਰਦੀ ਹੈ। ਕੈਗ ਹਰ ਡਿਪਾਰਟਮੈਂਟ ਵਿੱਚ ਜਿੱਥੇ-ਜਿੱਥੇ ਕਮੀਆਂ ਹਨ, ਉਨ੍ਹਾਂ ਨੂੰ ਕੱਢ ਕੇ ਪੈਰਾਗਰਾਫ ਬਣਾਉਂਦੀ ਹੈ। ਫਿਰ ਜਿਹੜੇ ਪੈਰਾਗਰਾਫ ਹਨ, ਸਬੰਧਿਤ ਡਿਪਾਰਟਮੈਂਟ ਉਨ੍ਹਾਂ ਦੇ ਰਿਪਲਾਈ ਦਿੰਦਾ ਹੈ। ਜਦੋਂ ਕੈਗ ਨੂੰ ਸੈਟਿਸਫੈਕਸ਼ਨ ਹੋ ਜਾਂਦੀ ਹੈ, ਉਸ ਤੋਂ ਬਾਅਦ ਪੈਰਾਗਰਾਫ ਕੱਟੇ ਜਾਂਦੇ ਹਨ। ਜੇ ਨਹੀਂ ਹੁੰਦੇ ਤਾਂ ਆਪਣੀ ਅਸੈਂਬਲੀ ਦੀ Public Accounts Committe ਬਣਦੀ ਹੈ। ਸਬੰਧਿਤ ਡਿਪਾਰਮੈਂਟ ਦੇ ਸੈਕਟਰੀ ਨੂੰ ਬੁਲਾਇਆ ਜਾਂਦਾ ਹੈ। ਇਸ ਮੀਟਿੰਗ ਵਿੱਚ ਕੈਗ ਦੀਆਂ ਆਬਜੈਕਸ਼ਨਜ਼ ਤੇ ਸੈਕਟਰੀ ਜਵਾਬ ਦਿੰਦੇ ਹਨ। ਜੇਕਰ ਕੈਗ ਕੋਈ ਚੀਜ਼ ਕੱਢ ਲਏ, ਕਿਤੇ ਕੋਈ ਕਮੀ ਰਹਿ ਜਾਏ ਤਾਂ ਉਹ ਪੈਸਾ ਰਿਕਵਰ ਹੁੰਦਾ ਹੈ। ਸੈਕਟਰੀ ਕੈਗ ਦੀ ਤਸੱਲੀ ਕਰਾਉਂਦੇ ਹਨ ਜਾਂ ਫਿਰ ਉਹ ਰਿਕਵਰ ਹੋ ਜਾਂਦਾ ਹੈ। ਅਸੀਂ ਇੱਕ-ਇੱਕ ਅਖਬਾਰ ਵਿੱਚ ਕੱਢਿਆ ਕਿ State has gone for a short term bond of 5 to 7 years. This is all Financial Planning; Finance Minister ਦੀ ਪਲਾਨਿੰਗ ਇੰਨੀ ਵਧੀਆ ਹੈ । (ਥੰਪਿੰਗ) Speaker Sahib, there are two types of Bonds, one short term and the second long term. ਜਿੰਨਾ ਲੌਂਗ ਟਰਮ ਕਰੋਗੇ, ਉਨਾ ਇੰਟਰਸਟ ਜ਼ਿਆਦਾ ਹੋਵੇਗਾ। ਜਿੰਨਾ ਅਸੀਂ ਰੀਪੇਅ ਕਰਾਂਗੇ ਜਿਵੇਂ ਕਿ ਸ਼ਾਰਟ ਟਰਮ ਬਾਂਡ ਪੇਅ ਕਰ ਦਿੱਤਾ ਹੈ, ਉਨੀ ਸਾਡੀ limit to borrow increase ਹੋ ਜਾਂਦੀ ਹੈ। ਕੋਈ ਚਿੰਤਾ ਕਰਨ ਦੀ ਲੋੜ ਨਹੀਂ ਹੈ। You save an interest as cost. This is as per proper planning. ਜਿਹੜੇ ਕਿ ਅਖਬਾਰ ਵਾਲੇ ਜਾਂ ਸਾਡੇ ਮਾਨਯੋਗ ਵੀਰ ਨਹੀਂ ਸਮਝ ਸਕੇ ਹੋਣੇ ਹਨ। ਸਪੀਕਰ ਸਾਹਿਬ, ਇੱਕ ਕੈਗ ਨੇ ਲਿਖਿਆ ਹੈ ਕਿ Capital Expenditure ਘੱਟ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੀ ਮੇਨ ਫੰਡਿੰਗ ਹੁੰਦੀ ਹੈ, Consolidated Funds.

ਸਪੀਕਰ ਸਾਹਿਬ, ਪੰਜਾਬ ਵਿੱਚ 3-4 ਹੋਰ ਸਕੀਮਜ਼ ਹਨ। ਜਿਵੇਂ ਕਿ ਪੀ.ਆਈ.ਡੀ.ਬੀ. ਹੈ, ਉਸ ਦੀ ਇਨਕਮ ਅੱਜ-ਕੱਲ੍ਹ ਤਕਰੀਬਨ 3 ਹਜ਼ਾਰ ਕਰੋੜ ਰੁਪਏ ਹੈ। ਆਰ.ਡੀ.ਐਫ., ਰੂਰਲ ਡਿਵੈਲਪਮੈਂਟ ਫੰਡ ਹੈ। ਤਕਰੀਬਨ

[ ਉਪ ਮੁੱਖ ਮੰਤਰੀ ]

8-9 ਹਜ਼ਾਰ ਰੁਪਿਆ ਸਾਡੇ ਇੰਟਰਨਲ ਸੋਰਸਿਜ਼ ਹਨ, ਜਿਹੜਾ ਕੈਗ ਕਾਊਂਟਫੋਰ ਨਹੀਂ ਕਰਦੀ। ਸਪੀਕਰ ਸਾਹਿਬ, ਪੀ.ਆਈ.ਡੀ.ਬੀ. ਦਾ ਕੀ ਮਤਲਬ ਹੈ? ਮਤਲਬ ਇਹ ਹੈ ਕਿ ਫਲਾਈਓਵਰ ਬਣਾਉਣੇ, ਪੁਲ ਬਣਾਉਣੇ, ਜਿੰਨਾ ਵੀ ਸੀਵਰੇਜ ਦਾ ਕੰਮ ਕਰਨਾ ਹੈ, ਇਹ ਸਾਰਾ ਕੈਪੀਟਲ ਐਕਸਪੈਂਡੀਚਰ ਵਿਚੋਂ ਜਾ ਰਿਹਾ ਹੈ। If you add that to the capital expenditure, ਮੈਂ ਤੁਹਾਨੂੰ ਅੱਗੇ ਜਾ ਕੇ ਫਿਗਰ ਦੇਵਾਂਗਾ, ਤੁਸੀਂ ਦੇਖੋਗੇ ਕਿ it is phenomenal. ਅੱਜ ਤੱਕ ਕੋਈ ਸਟੇਟ ਨਹੀਂ ਕਰ ਸਕੀ, ਜਿੰਨਾ ਕੈਪੀਟਲ ਐਕਸਪੈਂਡੀਚਰ ਪੰਜਾਬ ਨੇ ਪਿਛਲੇ 4-5 ਸਾਲਾਂ ਵਿੱਚ ਕੀਤਾ ਹੈ। (ਰੂਲਿੰਗ ਬੈਂਚਿਜ਼ ਵੱਲੋਂ ਥੰਪਿੰਗ)

ਸਪੀਕਰ ਸਾਹਿਬ, ਕੈਗ ਨੇ ਲਿਖਿਆ ਹੈ ਕਿ ਸਾਡਾ ਡੈੱਟ as a percentage of receipts, ਡੈੱਟ ਰੀਪੇਮੈਂਟ, ਇੰਟਰਸਟ ਰੀਪੇਮੈਂਟ 22% ਹੈ। ਜਿੰਨਾ ਪੈਸਾ ਇਕੱਠਾ ਹੁੰਦਾ ਹੈ, ਉਸ ਦਾ 22.96% ਵਿਆਜ ਪੇਅ ਕਰਦੇ ਹਾਂ। ਜਿਵੇਂ ਕਿ ਇੱਕ ਰੁਪਏ ਪਿੱਛੇ 22 ਪੈਸੇ ਅਸੀਂ ਵਿਆਜ ਦਿੰਦੇ ਹਾਂ, which is a huge amount. ਸਪੀਕਰ ਸਾਹਿਬ, ਕੈਗ ਦੇ ਬੜੇ ਪੈਰ੍ਹਾਗਰਾਫ ਹਨ। ਮੈਂ ਇਨ੍ਹਾਂ ਦੇ ਟਾਈਮ ਦੇ ਕੈਗ ਦੇ ਪੈਰ੍ਹਿਆਂ ਦੀ ਜ਼ਰਾ ਕਿਤਾਬ ਕੱਢ ਲੈਂਦਾ ਹਾਂ। (ਵਿਘਨ)

**Mr. Speaker :** Silence please. Do not waste the time.

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਕੈਗ ਨੇ ਇੱਕ ਪੈਰ੍ਹਾ ਬਣਾਇਆ ਹੈ ਜਿਸ ਵਾਸਤੇ ਇਨ੍ਹਾਂ ਨੇ ਜ਼ਿਕਰ ਕਰਨਾ ਹੈ, ਮੈਂ ਤੁਹਾਨੂੰ ਪਹਿਲਾਂ ਹੀ ਜਵਾਬ ਦੇ ਦਿੰਦਾ ਹਾਂ ਕਿਉਂਕਿ ਬਾਅਦ ਵਿੱਚ ਟਾਈਮ ਘੱਟ ਜਾਵੇਗਾ। ਸਪੀਕਰ ਸਾਹਿਬ, ਕੈਗ ਕਹਿ ਰਹੀ ਹੈ ਕਿ ਸਾਡਾ 21.96 ਸਾਡੀ ਰੈਵੇਨਿਊ ਦਾ ਰੀਪੇਮੈਂਟ ਹੈ। ਸਪੀਕਰ ਸਾਹਿਬ, ਜਿੰਨਾ ਵੀ ਪੈਸਾ ਅਸੀਂ ਕਮਾਉਂਦੇ ਹਾਂ, ਉਸ ਦਾ 22% ਅਸੀਂ ਇੰਟਰਸਟ ਪੇਅ ਕਰਦੇ ਹਾਂ। ਸਪੀਕਰ ਸਾਹਿਬ, ਇਨ੍ਹਾਂ ਦੇ ਟਾਈਮ ਵੇਲੇ ਦੀ ਸਾਲ 2004-05 ਦੀ ਕੈਗ ਦੀ ਰਿਪੋਰਟ ਹੈ। ਜੇ ਕਹਿਣ ਤਾਂ ਮੈਂ ਉਸ ਸਮੇਂ ਦੇ 50 ਪੈਰ੍ਹੇ ਪੜ੍ਹਾ ਦਿੰਦਾ ਹਾਂ। ਇੱਕ ਪੈਰ੍ਹਾ ਹੈ, ever increasing interest payment has adversely affected, both development expenditure and social development schemes. ਸਪੀਕਰ ਸਾਹਿਬ, ਇਨ੍ਹਾਂ ਦੇ ਟਾਈਮ ਵਿੱਚ 41% of the revenue was interest payment, ਸਾਡਾ ਤਾਂ ਸਿਰਫ 22% ਹੈ। ਤੁਹਾਡਾ 41% ਸੀ। ਉਦੋਂ ਤਾਂ ਭੱਠਾ ਬੈਠ ਗਿਆ ਸੀ। ਤਬਾਹੀ ਆ ਗਈ ਸੀ। (ਵਿਘਨ) (ਸ਼ੋਰ) ਇੱਥੇ ਇੱਕ ਹੋਰ ਲਿਖਿਆ ਗਿਆ ਹੈ ਕਿ ਅਸੀਂ

ਕਿੰਨਾ ਪੈਸਾ ਇੰਟਰਸਟ ਦੀ ਪੇਮੈਂਟ ਕਰਨ ਵਾਸਤੇ ਬੌਰੋਅ ਕਰਦੇ ਹਾਂ, ਕੰਸੌਲੀਡੇਟਿਡ ਫੰਡਜ਼ ਵਿੱਚ ਲੋਨ ਵੀ ਆਈ ਜਾਂਦੇ ਹਨ, ਇਨਕਮ ਵੀ ਆਈ ਜਾਂਦੀ ਹੈ, ਜਿਸ ਦੀ ਪੇਮੈਂਟ ਕਰਨੀ ਹੁੰਦੀ ਹੈ, ਹੋਈ ਜਾਂਦੀ ਹੈ। ਹਰ ਸਟੇਟ ਦਾ ਮੇਰੇ ਕੋਲ ਡਾਟਾ ਹੈ। ਮੈਂ ਤੁਹਾਡੇ ਟਾਈਮ ਦਾ ਡਾਟਾ ਵੀ ਦੱਸ ਸਕਦਾ ਹਾਂ। ਸਪੀਕਰ ਸਾਹਿਬ, ਉਨ੍ਹਾਂ ਸਾਲਾਂ ਵਿੱਚ ਇਹ ਜਿੰਨਾ ਲੋਨ ਲੈਂਦੇ ਸਨ, ਉਨੀ ਹੀ ਇੰਟਰਸਟ ਦੀ ਪੇਮੈਂਟ ਕਰਦੇ ਸਨ।

ਹੁਣ ਇਨਫਰਾਸਟ੍ਰੱਕਚਰ ਦੀ ਗੱਲ ਆਉਂਦੀ ਹੈ। ਜਿਹੜਾ ਤੁਸੀਂ ਕਹਿੰਦੇ ਹੋ ਕਿ ਅਸੀਂ 9 ਸਾਲਾਂ ਵਿੱਚ ਕੈਪੀਟਲ ਐਕਸਪੈਂਡੀਚਰ ਕੀ ਕੀਤਾ ਹੈ। ਸਪੀਕਰ ਸਾਹਿਬ, ਜੋ ਅਸੀਂ 9 ਸਾਲਾਂ ਵਿੱਚ ਕਰ ਗਏ ਹਾਂ, ਮੈਂ ਕਹਿੰਦਾ ਹਾਂ ਕਿ ਪਿਛਲੇ 50 ਸਾਲਾਂ ਦੀ ਹਿਸਟਰੀ ਵਿੱਚ ਇੰਨਾ ਕਦੇ ਨਹੀਂ ਹੋਇਆ।(ਸ਼ੋਰ)

**Mr. Speaker :** Silence please.

**ਉਪ ਮੁੱਖ ਮੰਤਰੀ:** ਸਪੀਕਰ ਸਾਹਿਬ, ਇਹ ਇਨ੍ਹਾਂ ਦੇ ਟਾਈਮ ਵਿੱਚ ਜਨਰੇਟਰ ਲਗਾਉਂਦੇ ਹੁੰਦੇ ਸਨ, ਡੀਜ਼ਲ ਖਰਚਦੇ ਸਨ, ਪਲਿਊਸ਼ਨ ਫੈਲਾਉਂਦੇ ਸੀ, ੮-੮ ਘੰਟੇ ਬਿਜਲੀ ਦੇ ਕੱਟ ਲਗਦੇ ਹੁੰਦੇ ਸਨ। ਇੰਡਸਟਰੀ ਨੂੰ ਬਿਜਲੀ ਨਹੀਂ ਮਿਲਦੀ ਸੀ ਅਤੇ ਹੁਣ....(ਸ਼ੋਰ)

**ਸਰਦਾਰ ਕੁਲਜੀਤ ਸਿੰਘ ਨਾਗਰਾ :** ਬਿਜਲੀ ਚਲੇ ਜਾਣੀ ਹੈ, ਝੂਠ ਨਾ ਬੋਲੋ।

**Mr. Speaker :** Please sit down.

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਪੰਜਾਬ ਨੂੰ ਹੁਣ ਪਾਵਰ ਸਰਪਲੱਸ ਸਟੇਟ ਬਣਾ ਦਿੱਤਾ ਹੈ। (ਰੂਲਿੰਗ ਬੈਂਚਿਜ਼ ਵੱਲੋਂ ਥੰਪਿੰਗ) ਸਪੀਕਰ ਸਾਹਿਬ, ਹਿੰਦੁਸਤਾਨ ਵਿੱਚੋਂ Punjab is one and only surplus state. ਸਪੀਕਰ ਸਾਹਿਬ, ਇਨ੍ਹਾਂ ਨੇ ਇੱਕ ਥਰਮਲ ਪਲਾਂਟ ਨਹੀਂ ਬਣਾਇਆ ਸੀ, ਇੱਕ ਟਰਾਂਸਮਿਸ਼ਨ ਨਹੀਂ ਬਣਾਇਆ ਸੀ ਅਤੇ ਡੱਕਾ ਨਹੀਂ ਤੋੜਿਆ। 5 ਸਾਲ ਐਸ਼ ਕੀਤੀ, ਕੰਮ ਨਹੀਂ ਕੀਤਾ ਤਾਂਹੀਓ ਪੰਜਾਬ ਪਾਵਰ ਡੈੱਟ ਸਟੇਟ ਬਣ ਗਿਆ ਸੀ। (ਸ਼ੋਰ)

**ਸਰਦਾਰ ਗੁਰਕੀਰਤ ਸਿੰਘ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**Mr. Speaker :** Please sit down No point of order.

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਇੱਕ ਹੋਰ ਗੱਲ ਦੱਸਣਾ ਚਾਹੁੰਦਾ ਹਾਂ। ਮਾਨਯੋਗ ਮੈਂਬਰ ਸਾਹਿਬ ਨੂੰ ਖੁਸ਼ਖਬਰੀ ਦੇਣਾ ਚਾਹੁੰਦਾ ਹਾਂ...... ਅੱਜ ਦੀ ਤਾਰੀਖ ਵਿੱਚ (ਵਿਘਨ), ਮੇਰੀ ਗੱਲ ਤਾਂ ਸੁਣੋ, Punjab is the cheapest power State. ਸਪੀਕਰ ਸਾਹਿਬ, ਜਿਹੜਾ ਪਾਵਰ ਦਾ ਰੇਟ ਹੈ, Punjab is the cheapest. ਤੁਸੀਂ ਦੇਖੋ ਕਿ ਡੋਮੈਸਟਿਕ ਪਾਵਰ ਦਾ ਰੇਟ 6 ਰੁਪਏ 39 ਪੈਸੇ ਪ੍ਰਤੀ ਯੂਨਿਟ ਹੈ, ਹਰਿਆਣਾ ਦਾ 7 ਰੁਪਏ 54 ਪੈਸੇ ਪ੍ਰਤੀ ਯੂਨਿਟ ਅਤੇ ਦਿੱਲੀ ਦਾ 7 ਰੁਪਏ 90 ਪੈਸੇ ਪ੍ਰਤੀ ਯੂਨਿਟ ਹੈ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਮਹਾਂਰਾਸ਼ਟਰ ਦਾ ਇੰਡਸਟਰੀ ਵਾਸਤੇ ਪਾਵਰ ਰੇਟ 11 ਰੁਪਏ ਪ੍ਰਤੀ ਯੂਨਿਟ ਹੈ, (ਵਿਘਨ) ਜਦੋਂ ਕਿ ਪੰਜਾਬ ਦਾ ਰੇਟ 7.76 ਪ੍ਰਤੀ ਯੂਨਿਟ ਹੈ, ਹਰਿਆਣੇ ਦਾ 9 ਰੁਪਏ ਪ੍ਰਤੀ ਯੂਨਿਟ ਤੇ ਦਿੱਲੀ ਦਾ 9.47 ਰੁਪਏ ਪ੍ਰਤੀ ਯੂਨਿਟ ਹੈ, ਇਸ ਤਰ੍ਹਾਂ ਤਕਰੀਬਨ ਸਾਰੀਆਂ ਸਟੇਟਾਂ ਤੋਂ ਪੰਜਾਬ ਦਾ ਪਾਵਰ ਰੇਟ ਘੱਟ ਹੈ.......

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਕੁਲਜੀਤ ਸਿੰਘ ਨਾਗਰਾ ਬਿਨਾਂ ਇਜਾਜ਼ਤ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਪਲੀਜ਼, ਬੈਠ ਜਾਓ । ਕੋਈ ਆਪਾਂ ਠੇਕਾ ਲੈ ਲਿਆ ਕਿ ਬਿਨਾਂ ਮਤਲਬ ਵਾਰ-ਵਾਰ ਖੜ੍ਹੇ ਹੋ ਕੇ ਡਿਸਟਰਬ ਕਰਨਾ ਹੈ। ਪਲੀਜ਼, ਹੁਣ ਬੈਠ ਜਾਓ।

**ਉਪ ਮੁੱਖ ਮੰਤਰੀ:** ਸਪੀਕਰ ਸਾਹਿਬ, ਇਹ ਗੌਰਮਿੰਟ ਆਫ ਇੰਡੀਆ ਦਾ ਇਲੈਕਟ੍ਰੀਸਿਟੀ ਰੈਗੂਲੇਟਰੀ ਕਮਿਸ਼ਨ ਦਾ ਆਫੀਸ਼ੀਅਲ ਡਾਟਾ ਹੈ ...... ( ਵਿਘਨ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਕੁਲਜੀਤ ਸਿੰਘ ਨਾਗਰਾ ਬਿਨਾਂ ਇਜਾਜ਼ਤ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।)

**ਉਪ ਮੁੱਖ ਮੰਤਰੀ:** ਨਹੀਂ, ਨਹੀਂ। ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਮੇਰੇ ਕੋਲ ਚੈਂਬਰ ਵਿੱਚ ਆ ਸਕਦੇ ਹਨ, ਮੈਂ ਆਫੀਸ਼ੀਅਲ ਡਾਟਾ ਦੇ ਕੇ ਪਰੂਵ ਕਰ ਸਕਦਾ ਹਾਂ, ਮੈਂ ਇਨ੍ਹਾਂ ਦੀ ਨਾਲੇਜ ਵਧਾ ਸਕਦਾ ਹਾਂ ਜੀ । ਸਪੀਕਰ ਸਾਹਿਬ, ਦੂਜੀ ਗੱਲ ਹੈ ਕਿ ਸਾਡਾ ਪਹਿਲਾ ਪਾਵਰ ਸਰਪਲੱਸ ਮਿਸ਼ਨ ਕੰਪਲੀਟ ਹੈ (ਥੰਪਿੰਗ)। ਸਪੀਕਰ ਸਾਹਿਬ, ਸਾਡਾ ਦੂਜਾ ਮਿਸ਼ਨ ਹੈ ਕਿ ਅਸੀਂ ਸਾਰੇ ਵੱਡੇ

ਤੇ ਛੋਟੇ ਸ਼ਹਿਰਾਂ ਨੂੰ (ਵਿਘਨ)

**ਮਾਨਯੋਗ ਸਪੀਕਰ:** ਡਿਪਟੀ ਸੀ.ਐਮ. ਸਾਹਿਬ ਨੂੰ ਡਿਸਟਰਬ ਨਾ ਕਰੋ। (ਵਿਘਨ) you are disturbing the House without any purpose. ਤੁਹਾਡੇ ਲੀਡਰ ਨੇ ਬੋਲਣਾ ਹੈ, ਉਦੋਂ ਜੋ ਕਹਿਣਾ ਹੋਇਆ, ਉਹ ਕਹਿ ਲੈਣਾ। ਕੀ ਤੁਹਾਡੀ ਵਾਰੀ ਨਹੀਂ ਆਈ?

**ਸਰਦਾਰ ਕੁਲਜੀਤ ਸਿੰਘ ਨਾਗਰਾ:** ਜਦੋਂ ਇਹ ਸਾਡੀ ਵਾਰੀ ਤੇ ਪੁਆਇੰਟ ਆਫ ਆਰਡਰ ਮੰਗਦੇ ਹਨ, ਇਨ੍ਹਾਂ ਨੂੰ ਵੀ ਤਾਂ ਮਿਲਦਾ ਹੈ।

**Mr. Speaker:** Please, sit down. Nothing should be recorded.

**ਉਪ ਮੁੱਖ ਮੰਤਰੀ:** ਸਪੀਕਰ ਸਾਹਿਬ, ਜਿਹੜਾ ਸਾਡਾ ਦੂਜਾ ਮਿਸ਼ਨ ਸੀ, ਮੁੱਖ ਮੰਤਰੀ ਜੀ ਤੇ ਮੈਂ ਅਨਾਊਂਸ ਕੀਤਾ ਸੀ ਕਿ ਅਸੀਂ ਸਾਰੇ ਸ਼ਹਿਰਾਂ ਨੂੰ, ਜਿੰਨੇ ਵੀ ਵੱਡੇ ਸ਼ਹਿਰ ਹਨ, ਅਸੀਂ ਸਾਰਿਆਂ ਨੂੰ 4-6 ਲੇਨ ਰੋਡਜ਼ ਨਾਲ ਕੁਨੈਕਟ ਕਰਾਂਗੇ। (ਥੰਪਿੰਗ) ਸਪੀਕਰ ਸਾਹਿਬ, ਮੈਂ ਗਡਕਰੀ ਜੀ ਦਾ ਤੇ ਪ੍ਰਾਈਮ ਮਨਿਸਟਰ ਸਾਹਿਬ ਦਾ ਧੰਨਵਾਦੀ ਹਾਂ। (ਵਿਘਨ) ਸਪੀਕਰ ਸਾਹਿਬ, ਕਈ ਸੜਕਾਂ ਦਾ ਕੰਮ ਚੱਲ ਪਿਆ ਹੈ। ਸਪੀਕਰ ਸਾਹਿਬ, ਇਨ੍ਹਾਂ ਦੇ ਟਾਈਮ ਵਿੱਚ ਸਿਰਫ 42 ਕਿਲੋਮੀਟਰ ਦੀ 4 ਲੇਨ ਸੜਕ ਸੈਂਕਸ਼ਨ ਕੀਤੀ ਸੀ ਤੇ ਸਿਰਫ 146 ਕਰੋੜ ਰੁਪਿਆ ਖਰਚ ਕੀਤਾ ਸੀ। ਸਪੀਕਰ ਸਾਹਿਬ, ਇਨ੍ਹਾਂ 9 ਸਾਲਾਂ ਵਿੱਚ ਤਕਰੀਬਨ 1500 ਕਿਲੋਮੀਟਰ ਸੜਕਾਂ ਤੇ 21000 ਕਰੋੜ ਰੁਪਏ ਦਾ ਕੰਮ ਚੱਲ ਰਿਹਾ ਹੈ। ਜਿਹੜਾ ਮਾਨਯੋਗ ਮੈਂਬਰ ਸਾਹਿਬ ਨੇ ਬੰਬ ਵਾਲੀ ਸੜਕ ਦਾ ਜ਼ਿਕਰ ਕੀਤਾ ਸੀ, ਮੈਂ ਬੇਨਤੀ ਕਰਾਂਗਾ ਕਿ ਡੀ.ਸੀ. ਸਾਹਿਬ ਨੂੰ ਵੀ ਰਿਕੁਐਸਟ ਕਰਕੇ ਤੁਹਾਨੂੰ ਨਾਲ ਲੈ ਕੇ ਗੱਡੀ ਵਿੱਚ ਬਿਠਾ ਕੇ ਤੁਹਾਨੂੰ ਪਟਿਆਲੇ ਕੋਲ ਲੈ ਜਾਂਦੇ ਹਾਂ, ਤੁਸੀਂ ਉੱਥੇ ਜਿਹੜਾ ਮਰਜ਼ੀ ਬੰਬ ਚਲਾ ਕੇ ਦੇਖ ਲੈਣ ਪਰ ਉਹ ਸੜਕ ਨਹੀਂ ਟੁੱਟਣੀ... (ਵਿਘਨ)

**ਸਰਦਾਰ ਕੁਲਜੀਤ ਸਿੰਘ ਨਾਗਰਾ:** ** **

**Mr. Speaker:** Please sit down. Whatever is spoken without my permission should not be recorded. (ਵਿਘਨ) ਦੱਸੋ, ਕੀ ਕਹਿਣਾ ਚਾਹੁੰਦੇ ਹੋ। ਚਲੋ ਦੱਸੋ, ਨਾਗਰਾ ਜੀ ਬੋਲੋ। (ਵਿਘਨ) ਹੁਣ ਇਨ੍ਹਾਂ ਦੀ ਗੱਲ ਵੀ

** Not recorded/Expunged as ordered by the Chair.

ਸੁਣ ਲਈਏ। ਤੁਸੀਂ ਵੀ ਇੱਕ ਮਿੰਟ ਲਈ ਸਾਹ ਲੈ ਲਓ, ਸੁਣ ਲਈਏ ਕਿ ਕੀ ਕਹਿਣਾ ਚਾਹੁੰਦੇ ਹਨ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਸਪੀਕਰ ਸਾਹਿਬ, ਮੈਂ ਮਾਨਯੋਗ ਡਿਪਟੀ ਮੁੱਖ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਬੜੇ ਸਤਿਕਾਰਯੋਗ ਹਨ। ਮੈਂ ਸਪੈਸ਼ਲ ਇਨ੍ਹਾਂ ਦਾ ਭਾਸ਼ਣ ਸੁਣਨ ਲਈ ਬੈਠਾ ਹਾਂ।

**ਮਾਨਯੋਗ ਸਪੀਕਰ:** ਆਪਾਂ ਪੁਆਇੰਟ ਆਫ ਆਰਡਰ ਕਰਨਾ ਹੈ, ਪੁਆਇੰਟ ਆਫ ਆਰਡਰ ਕਰੋ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਮੈਂ ਸਪੈਸ਼ਲੀ ਇਨ੍ਹਾਂ ਦਾ ਭਾਸ਼ਣ ਸੁਣਨ ਲਈ ਅੱਜ ਹਾਊਸ ਵਿੱਚ ਬੈਠਾ ਹਾਂ, ਪੂਰਾ ਸਮਾਂ ਬੈਠਾਂਗਾ, ਰੌਲਾ ਨਹੀਂ ਪਾਵਾਂਗਾ।

**Mr. Speaker:** What is your Point of Order?

**ਸਰਦਾਰ ਕੁਲਜੀਤ ਸਿੰਘ ਨਾਗਰਾ:** ਸਰ, ਮੇਰੀ ਇੱਕ ਬੇਨਤੀ ਹੈ ਕਿ .....

**ਮਾਨਯੋਗ ਸਪੀਕਰ:** ਪੁਆਇੰਟ ਆਫ ਆਰਡਰ ਕਰੋ। ਬੇਨਤੀ ਨਹੀਂ, ਬੇਨਤੀ ਦੀ ਲੋੜ ਨਹੀਂ। If there is any Point of Order, you can let me know.

**ਸਰਦਾਰ ਕੁਲਜੀਤ ਸਿੰਘ ਨਾਗਰਾ:** ਇੱਕ ਤਾਂ ਦੇਖੋ ਅਸੀਂ ਜਿੰਨੇ ਬੈਠੇ ਹਾਂ, ਸਾਨੂੰ ਪੁਆਇੰਟ ਆਫ ਆਰਡਰ ਦੇ ਦਿਆ ਕਰੋ, ਤੁਸੀਂ ਇਨ੍ਹਾਂ ਨੂੰ ਵੀ ਤਾਂ ਦਿੰਦੇ ਹੋ ਤੇ ਦੂਜੀ ਗੱਲ .....

**ਮਾਨਯੋਗ ਸਪੀਕਰ:** ਜੇ ਆਪਾਂ ਕੰਮ ਹੀ ਨਹੀਂ ਕਰਨਾ, ਹਰ ਵੇਲੇ ਪੁਆਇੰਟ ਆਫ ਆਰਡਰ ਲੈਣਾ ਹੈ। (ਵਿਘਨ)

**ਸਰਦਾਰ ਕੁਲਜੀਤ ਸਿੰਘ ਨਾਗਰਾ:** ** ** **

**Mr. Speaker:** This is no Point of Order.

**ਉਪ ਮੁੱਖ ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਮੈਂ ਅੱਜ ਹਾਊਸ ਖਤਮ

---

** Not recorded/Expunged as ordered by the Chair.

ਹੋਣ ਤੋਂ ਬਾਅਦ ਹੀ ਆਪਣੇ ਸੜਕਾਂ ਦੇ ਪੀ.ਡਬਲਯੂ.ਡੀ. ਮਨਿਸਟਰ ਦੀ ਡਿਊਟੀ ਲਗਾ ਦਿੰਦਾ ਹਾਂ ਅਤੇ ਉਹ ਮੈਂਬਰ ਸਾਹਿਬ ਨੂੰ ਬੜੇ ਸਤਿਕਾਰ ਨਾਲ ਲੈ ਕੇ ਜਾਣਗੇ। (..ਸ਼ੋਰ..ਵਿਘਨ..)

**Mr. Speaker:** Silence please.

**ਉਪ ਮੁੱਖ ਮੰਤਰੀ:** ਸਪੀਕਰ ਸਾਹਿਬ, ਜੇਕਰ ਤੁਸੀਂ ਇੰਡੀਆ ਦੀ ਰੋਡ ਲੈਂਥ ਵੇਖੋਗੇ ਤਾਂ ਪੰਜਾਬ ਸਾਰੇ ਇੰਡੀਆ ਵਿੱਚ ਪਹਿਲਾ ਸੂਬਾ ਹੈ ਜਿੱਥੇ ਕੰਕਰੀਟ ਦੀਆਂ ਸੜਕਾਂ ਬਣਨੀਆਂ ਸ਼ੁਰੂ ਹੋ ਗਈਆਂ ਹਨ। ਸਪੀਕਰ ਸਾਹਿਬ, ਉਸ ਸੜਕ ਦੀ ਲਾਈਫ 50 ਸਾਲ ਹੈ।

ਹੁਣ ਰੇਲਵੇ ਓਵਰ ਬ੍ਰਿਜ ਦੀ ਗੱਲ ਕਰਦਾ ਹਾਂ। ਸਪੀਕਰ ਸਾਹਿਬ, ਤੁਸੀਂ ਯਾਦ ਕਰੋ ਜਦੋਂ ਪਹਿਲਾਂ ਲੁਧਿਆਣੇ ਤੇ ਸਮਰਾਲੇ ਨੂੰ ਜਾਂਦੇ ਸੀ ਤਾਂ ਰਾਹ ਵਿੱਚ ਰੇਲਵੇ ਫਾਟਕ ਹੀ ਨਜ਼ਰ ਆਉਂਦੇ ਸਨ। ਕਿੰਨਾ ਟਾਈਮ ਵੇਸਟ ਹੋ ਜਾਂਦਾ ਸੀ। ਹੁਣ ਤੁਹਾਨੂੰ ਕਿਤੇ ਟਾਵਾਂ-ਟਾਵਾਂ ਹੀ ਰੇਲਵੇ ਫਾਟਕ ਮਿਲੇਗਾ ਕਿਉਂਜੋ ਅਸੀਂ ਬਹੁਤ ਸਾਰੇ ਰੇਲਵੇ ਓਵਰ ਬ੍ਰਿਜ ਬਣਾ ਦਿੱਤੇ ਹਨ। ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੇ ਸਮੇਂ ਵਿੱਚ ਕੇਵਲ 3 ਰੇਲਵੇ ਓਵਰ ਬ੍ਰਿਜ ਬਣਾਏ ਸਨ ਜਦੋਂ ਕਿ ਅਸੀਂ 65 ਬਣਾਏ ਹਨ। (ਥੰਪਿੰਗ) ਇਨ੍ਹਾਂ ਨੇ ਵੱਡੇ ਪੁਲ 60 ਦੇ ਕਰੀਬ ਬਣਾਏ ਸਨ ਪ੍ਰੰਤੂ ਅਸੀਂ 120 ਵੱਡੇ ਪੁਲ ਬਣਾਏ ਹਨ। ਇਨ੍ਹਾਂ ਨੇ ਆਪਣੇ ਪੰਜ ਸਾਲਾਂ ਵਿੱਚ ਪੁਲਾਂ ਅਤੇ ਬ੍ਰਿਜਿਜ਼ ਤੇ ਸਿਰਫ 200 ਕਰੋੜ ਰੁਪਿਆ ਲਗਾਇਆ ਸੀ, ਅਸੀਂ 2300 ਕਰੋੜ ਰੁਪਿਆ ਲਗਾ ਕੇ ਇਹ ਸਾਰਾ ਇਨਫ਼ਰਾਸਟ੍ਰਕਚਰ ਕੰਪਲੀਟ ਕੀਤਾ ਹੈ। ਮੇਰੇ ਮਾਨਯੋਗ ਮੈਂਬਰ (ਸਰਦਾਰ ਕੁਲਜੀਤ ਸਿੰਘ ਨਾਗਰਾ ਵੱਲ ਇਸ਼ਾਰਾ) ਇਸ ਗੱਲ ਦੀ ਵਧਾਈ ਦੇਣਗੇ ਕਿ ਕੀ ਮੁਹਾਲੀ ਇੰਟਰਨੈਸ਼ਨਲ ਏਅਰਪੋਰਟ ਵਧੀਆ ਨਹੀਂ ਹੈ? (..ਸ਼ੋਰ..ਵਿਘਨ..) ਸਪੀਕਰ ਸਾਹਿਬ, ਜਿੰਨੇ ਵੀ ਏਅਰਪੋਰਟ ਪੰਜਾਬ ਵਿੱਚ ਬਣੇ ਹਨ, ਸਾਡੇ ਵੇਲੇ ਬਣੇ ਹਨ। ਅੰਮ੍ਰਿਤਸਰ ਵਿਖੇ ਅੰਤਰਰਾਸ਼ਟਰੀ ਏਅਰਪੋਰਟ ਬਣਿਆ, ਇਸ ਨੂੰ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਬਣਾਇਆ ਹੈ। ਮੋਹਾਲੀ ਇੰਟਰਨੈਸ਼ਨਲ ਏਅਰਪੋਰਟ ਬਣਿਆ, ਉਹ ਵੀ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਬਣਾਇਆ। ਬਠਿੰਡਾ ਏਅਰਪੋਰਟ ਬਣਿਆ, ਉਹ ਵੀ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਬਣਾਇਆ। ਇਨ੍ਹਾਂ ਨੇ ਤਾਂ ਆਪਣੇ ਸਮੇਂ ਵਿੱਚ ਇਕ ਰਨ-ਵੇਅ ਵੀ ਰਿਪੇਅਰ ਨਹੀਂ ਕੀਤਾ ਹੋਣਾ।

[ ਉਪ ਮੁੱਖ ਮੰਤਰੀ ]

ਸਪੀਕਰ ਸਾਹਿਬ, ਜਿਹੜੇ ਇਨ੍ਹਾਂ ਨੇ ਲੈਪਟਾਪ ਦੀ ਗੱਲ ਕੀਤੀ ਹੈ, ਉਸ ਬਾਰੇ ਮੈਂ ਦੱਸਣਾ ਚਾਹੁੰਦਾ ਹਾ ਕਿ ਅਸੀਂ ਉਦੋਂ ਲੈਪਟਾਪ ਕਿਉਂ ਨਹੀਂ ਦਿੱਤੇ, ਕਿਉਂਜੋ ਉਸ ਵਕਤ ਸਾਡੇ ਇੱਥੇ 4ਜੀ ਕੁਨੈਕਟੀਵਿਟੀਜ਼ ਨਹੀਂ ਸੀ। ਇਸ ਸਾਲ ਪੰਜਾਬ ਦੇ ਹਰ ਪਿੰਡ ਵਿੱਚ 4ਜੀ ਕੁਨੈਕਟੀਵਿਟੀਜ਼ ਹੋ ਜਾਣੀ ਹੈ ਜਿਹੜੀ ਕਿ ਅਮਰੀਕਾ ਅਤੇ ਇੰਗਲੈਂਡ ਵਿੱਚ ਵੀ ਹਰ ਜਗ੍ਹਾ ਤੇ ਨਹੀਂ ਹੈ। ਇਹ ਇਕੱਲੇ ਪੰਜਾਬ ਵਿੱਚ ਹੋਣੀ ਹੈ। ਤੁਹਾਨੂੰ ਸਾਨੂੰ congratulate ਕਰਨਾ ਚਾਹੀਦਾ ਹੈ। ਹੁਣ ਤੁਸੀਂ ਆਪਣੇ ਪਿੰਡ ਵਿੱਚ ਆਪਣੇ ਘਰ ਬੈਠ ਕੇ ਦੁਨੀਆਂ ਨਾਲ ਇੰਟਰਐਕਟ ਕਰ ਸਕਦੇ ਹੋ, ਆਪਣੇ ਦੋਸਤਾਂ-ਮਿੱਤਰਾਂ ਨਾਲ ਦੂਜੇ ਦੇਸ਼ਾਂ ਵਿੱਚ ਸਕਾਈਪ ਤੇ ਗੱਲ ਕਰ ਸਕਦੇ ਹੋ। ਸਪੀਕਰ ਸਾਹਿਬ, ਮੈਂ ਤੁਹਾਨੂੰ ਇੰਨੀ ਬੇਨਤੀ ਕਰਦਾ ਹਾਂ ਕਿ ਮੈਨੂੰ ਸਪੀਚ ਤਾਂ ਕਰਨ ਦੀ ਲੋੜ ਨਹੀਂ ਸੀ ਅਤੇ ਪਿਛਲੇ 7-8 ਦਿਨਾਂ ਵਿੱਚ ਜਿਹੜੇ ਅਸੀਂ ਇਸ਼ਤਿਹਾਰ ਦਿੱਤੇ ਹਨ, ਉਹ ਬਜਟ ਦਾ ਇਕ ਪੂਰਾ ਓਵਰ-ਵਿਊ ਹੈ। ਸਪੀਕਰ ਸਾਹਿਬ, ਕੈਪੀਟਲ ਐਕਸੀਪੈਂਡੀਚਰ ਵਿੱਚ ਇਨ੍ਹਾਂ ਨੇ ਆਪਣੇ ਸਮੇਂ ਵਿੱਚ 3000 ਕਰੋੜ ਰੁਪਿਆ ਲਗਾਇਆ, ਅਸੀਂ 32,000 ਕਰੋੜ ਰੁਪਿਆ ਲਗਾਇਆ ਹੈ। (ਥੰਪਿੰਗ) ਕਿੱਥੇ 3000 ਅਤੇ ਕਿੱਥੇ 32,000 ਕਰੋੜ ਰੁਪਿਆ, ਕਿੰਨਾ ਵੱਡਾ ਫਰਕ ਹੈ। ਅਰਬਨ ਡਿਵੈਲਪਮੈਂਟ ਵਿੱਚ ਸ਼ਹਿਰਾਂ ਦੇ ਵਿਕਾਸ ਲਈ ਇਨ੍ਹਾਂ ਨੇ ਆਪਣੇ ਸਮੇਂ ਵਿੱਚ 1900 ਕਰੋੜ ਰੁਪਿਆ ਲਗਾਇਆ ਜਦੋਂ ਕਿ ਅਸੀਂ 15,000 ਕਰੋੜ ਰੁਪਿਆ ਲਗਾਇਆ ਹੈ। ਇਸੇ ਤਰ੍ਹਾਂ ਰੂਰਲ ਡਿਵੈਲਪਮੈਂਟ ਵਿੱਚ ਇਨ੍ਹਾਂ ਨੇ 1100 ਕਰੋੜ ਰੁਪਿਆ ਲਗਾਇਆ ਅਤੇ ਅਸੀਂ 6500 ਕਰੋੜ ਰੁਪਿਆ ਲਗਾਇਆ ਹੈ, ਰੂਰਲ ਏਰੀਆਜ਼/ਪਿੰਡਾਂ ਵਿੱਚ ਪੀਣ ਵਾਲੇ ਪਾਣੀ ਵਾਸਤੇ ਇਨ੍ਹਾਂ ਨੇ 600 ਕਰੋੜ ਰੁਪਿਆ ਲਗਾਇਆ ਜਦੋਂ ਕਿ ਅਸੀਂ 3700 ਕਰੋੜ ਰੁਪਿਆ ਲਗਾਇਆ ਹੈ। ਸਪੀਕਰ ਸਾਹਿਬ, ਇਨ੍ਹਾਂ ਨੇ ਇਰੀਗੇਸ਼ਨ ਵਾਸਤੇ ਇਕੱਲਾ 2400 ਕਰੋੜ ਰੁਪਿਆ ਲਗਾਇਆ ਪ੍ਰੰਤੂ ਅਸੀਂ 9500 ਕਰੋੜ ਰੁਪਿਆ ਲਗਾਇਆ ਹੈ। ਹੈਲਥ ਵਾਸਤੇ ਇਨ੍ਹਾਂ ਨੇ 2900 ਕਰੋੜ ਰੁਪਿਆ ਲਗਾਇਆ, ਅਸੀਂ 13,000 ਕਰੋੜ ਰੁਪਿਆ ਲਗਾਇਆ ਹੈ। ਐਜੂਕੇਸ਼ਨ ਵਾਸਤੇ ਇਨ੍ਹਾਂ ਨੇ 10,000 ਕਰੋੜ ਰੁਪਿਆ ਲਗਾਇਆ ਜਦੋਂ ਕਿ ਅਸੀਂ 46,000 ਕਰੋੜ ਰੁਪਿਆ ਲਗਾਇਆ ਹੈ। ਇਨ੍ਹਾਂ ਨੇ ਖੇਡਾਂ ਵਾਸਤੇ ਕੇਵਲ 27 ਕਰੋੜ ਰੁਪਿਆ ਲਗਾਇਆ ਜਦੋਂ ਕਿ ਅਸੀਂ 520 ਕਰੋੜ ਰੁਪਿਆ ਲਗਾਇਆ ਹੈ। (ਥੰਪਿੰਗ)। ਅਸੀਂ ਪੰਜਾਬ ਦੇ ਵਿਰਸੇ ਨੂੰ ਵੀ ਸੰਭਾਲਿਆ ਹੈ।

ਅਸੀਂ ਵਿਰਸਾ ਸੰਭਾਲਣ ਉਤੇ ਤਕਰੀਬਨ 1,000 ਕਰੋੜ ਰੁਪਿਆ ਲਗਾਇਆ ਹੈ। ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੇ ਟਾਈਮ ਵਿਚ ਪੰਜਾਬ ਵਿੱਚ ਇਨਫਰਾਸਟ੍ਰਕਚਰ ਉਤੇ 22,000 ਕਰੋੜ ਰੁਪਿਆ ਲਗਾਇਆ ਸੀ ਜਦੋਂ ਕਿ ਅਸੀਂ 1,28,000 ਕਰੋੜ ਰੁਪਿਆ ਲਗਾਇਆ ਹੈ। (ਥੰਪਿੰਗ) (...ਸ਼ੋਰ..ਵਿਘਨ)

**ਸਰਦਾਰ ਸਿਮਰਜੀਤ ਸਿੰਘ ਬੈਂਸ :** ** **

**Mr. Speaker:** Nothing to be recorded. Please do not disturb.

**ਉਪ ਮੁੱਖ ਮੰਤਰੀ:** ਇਥੇ ਸਾਰਿਆਂ ਨੇ ਪ੍ਰਚਾਰ ਕੀਤਾ ਕਿ ਪੰਜਾਬ ਵਿੱਚੋਂ ਇੰਡਸਟਰੀ ਭੱਜ ਗਈ ਹੈ। ਸਪੀਕਰ ਸਾਹਿਬ, ਸਾਡੇ ਕੋਲ ਆਫੀਸ਼ੀਅਲ ਡਾਟਾ ਹੈ। ਸਾਲ 2002 ਵਿੱਚ ਜਦੋਂ ਇਨ੍ਹਾਂ ਦੀ ਸਰਕਾਰ ਬਣੀ ਤਾਂ ਪਹਿਲੇ ਸਾਲ ਪੰਜਾਬ ਵਿੱਚ 850 ਨਵੇਂ ਯੂਨਿਟ ਸਥਾਪਤ ਹੋਏ, ਸਾਲ 2003 ਵਿੱਚ 750 ਯੂਨਿਟ ਸਥਾਪਤ ਹੋਏ, ਇਸੇ ਤਰ੍ਹਾਂ 2004 ਵਿੱਚ 800, ਸਾਲ 2005 ਵਿੱਚ 716 ਅਤੇ ਸਾਲ 2006 ਵਿੱਚ 750 ਯੂਨਿਟ ਸਥਾਪਤ ਹੋਏ ਸਨ। ਇਨ੍ਹਾਂ ਦੀ ਟੈਨਿਓਰ ਵਿੱਚ ਤਕਰੀਬਨ 3900 ਨਵੇਂ ਯੂਨਿਟ ਸਥਾਪਤ ਹੋਏ ਸਨ। ਸਪੀਕਰ ਸਾਹਿਬ, ਜਦੋਂ ਸਾਡੀ ਸਰਕਾਰ ਸਾਲ 2007 ਵਿੱਚ ਆਈ ਤਾਂ ਪਹਿਲੇ ਸਾਲ ਸਿੱਧਾ 950, ਫਿਰ ਅਗਲੇ ਸਾਲ 1200, ਫਿਰ 2100 ਯੂਨਿਟ ਵਧੇ ਹਨ। ਅਜੇ ਵੀ ਤੁਸੀਂ ਕਹਿੰਦੇ ਹੋ ਕਿ ਇੰਡਸਟਰੀ ਭੱਜੀ ਹੈ । ਤੁਹਾਡੇ ਪੰਜ ਸਾਲਾਂ ਵਿੱਚ ਕੇਵਲ 3900 ਨਵੇਂ ਯੂਨਿਟ ਲੱਗੇ ਜਦੋਂ ਕਿ ਸਾਡੇ ਸਮੇਂ ਵਿੱਚ 19389 ਇੰਡਸਟਰੀਅਲ ਯੂਨਿਟਸ ਪੰਜਾਬ ਵਿੱਚ ਆਏ ਹਨ। ਸਪੀਕਰ ਸਾਹਿਬ, ਇਸ ਤਰ੍ਹਾਂ ਤਾਂ ਫਿਰ ਇਹ ਕਹਿਣਗੇ ਕਿ ਇਹ ਡਾਟਾ ਫਾਲਸ ਹੈ । ਮੈਂ ਹੋਰ ਦੱਸਣਾ ਚਾਹੁੰਦਾ ਹਾਂ ।

**ਸਰਦਾਰ ਗੁਰਕੀਰਤ ਸਿੰਘ :** ਸਪੀਕਰ ਸਾਹਿਬ, ਇਹ ਗੋਬਿੰਦਗੜ੍ਹ ਦਾ ਸਟੇਟਸ ਦੱਸ ਦੇਣ ।

**ਉਪ ਮੁੱਖ ਮੰਤਰੀ :** ਮੈਂ ਗੋਬਿੰਦਗੜ੍ਹ ਦਾ ਵੀ ਦੱਸਦਾ ਹਾਂ । ਸਾਰਾ ਹੀ ਦੱਸਦਾ ਹਾਂ । ਇਨ੍ਹਾਂ ਦੇ ਟਾਈਮ ਵਿੱਚ ਗੋਬਿੰਦਗੜ੍ਹ ਕਿਉਂ ਫੇਲ੍ਹ ਹੋ ਗਿਆ ਕਿਉਂਕਿ ਬਿਜਲੀ ਨਹੀਂ ਸੀ । ਗੋਬਿੰਦਗੜ੍ਹ ਬਿਜਲੀ ਨਾਲ ਚਲਦਾ ਹੈ । ਇਨ੍ਹਾਂ ਦੇ ਸਮੇਂ ਵਿੱਚ ਜੇ ਅੱਠ-ਅੱਠ ਘੰਟੇ ਪਾਵਰ ਕੱਟ ਲਗੇ ਤਾਂ ਫਿਰ ਇੰਡਸਟਰੀ

** Not recorded as ordered by the Chair.

[ ਉਪ ਮੁੱਖ ਮੰਤਰੀ ]

ਕਿਵੇਂ ਚਲਦੀ। ਹੁਣ ਉਥੇ 24 ਘੰਟੇ ਪਾਵਰ ਮਿਲਦੀ ਹੈ ਔਰ ਨਾਲ ਹੀ ਸਸਤੀ ਮਿਲਦੀ ਹੈ । ਜੇ ਇੰਡਸਟਰੀ ਚਲਦੀ ਹੈ ਤਾਂ ਇਸ ਦਾ ਮਤਲਬ ਹੈ ਕਿ ਬਿਜਲੀ ਦੀ ਕੰਜਪਸ਼ਨ ਵਧੀ ਹੋਵੇਗੀ । ਸਪੀਕਰ ਸਾਹਿਬ, ਤੁਸੀਂ ਦੇਖੋ ਕਿ ਇਨ੍ਹਾਂ ਦੇ ਟਾਈਮ ਵਿੱਚ ਬਿਜਲੀ ਦੀ ਇੰਡਸਟਰੀਅਲ ਕੰਜ਼ਪਸ਼ਨ 45000 ਮਿਲੀਅਨ ਯੂਨਿਟਸ ਸੀ ਤੇ ਸਾਡੇ ਹੁਣ ਇੱਕ ਲੱਖ ਮਿਲੀਅਨ ਤੋਂ ਵੱਧ ਇੰਡਸਟਰੀ ਦੀ ਬਿਜਲੀ ਕੰਜ਼ਪਸ਼ਨ ਹੈ । ਇਹ ਸਾਡੀ ਗਰੋਥ ਨੂੰ ਪਰੂਵ ਕਰਦਾ ਹੈ । ਇਹ ਜਿਹੜਾ ਝੂਠ ਬੋਲਿਆ ਗਿਆ ਹੈ, ਇਹ ਸਾਰਾ ਝੂਠ ਇਨ੍ਹਾਂ ਦੇ ਸਾਹਮਣੇ ਆ ਗਿਆ ਹੈ ।

ਸਪੀਕਰ ਸਾਹਿਬ, ਹੁਣ ਮੈਂ ਖੇਤੀ ਸੈਕਟਰ ਦੀ ਗੱਲ ਕਰਦਾ ਹਾਂ । ਜੇ ਕਿਸਾਨੀ ਦੀ ਕਿਸੇ ਨੇ ਬਾਂਹ ਫੜੀ ਹੈ ਤਾਂ ਉਹ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਨੇ ਫੜੀ ਹੈ । ਜੋ ਕੁਝ ਕਿਸਾਨਾਂ ਨੂੰ ਦਿੱਤਾ ਗਿਆ ਹੈ ਅਤੇ ਬਿਜਲੀ ਦੇ ਬਿਲ ਮੁਆਫ ਕੀਤੇ ਹਨ ਤਾਂ ਉਹ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਨੇ ਕੀਤੇ ਹਨ । ਸਪੀਕਰ ਸਾਹਿਬ, ਇਨ੍ਹਾਂ ਦੇ ਟਾਈਮ ਸਾਲ 2006 ਵਿੱਚ ਜਿਹੜਾ ਝੋਨਾ ਸੀ, ਸਿਰਫ 151 ਲੱਖ ਟਨ ਹੁੰਦਾ ਸੀ। ਹੁਣ 170 ਲੱਖ ਟਨ ਝੋਨਾ ਹੋ ਰਿਹਾ ਹੈ । ਜ਼ਮੀਨ ਤਾਂ ਉਨੀ ਹੀ ਹੈ । ਇਨ੍ਹਾਂ ਦੇ ਵੇਲੇ ਕਣਕ 145 ਲੱਖ ਟਨ ਸੀ, ਸਾਡੇ ਸਮੇਂ 180 ਲੱਖ ਟਨ ਦੀ ਸਾਡੀ ਪ੍ਰਕਿਓਰਮੈਂਟ ਹੋ ਰਹੀ ਹੈ । (ਥੰਪਿੰਗ) ਇਹ ਕਿਉਂ ਹੋ ਰਹੀ ਹੈ ? ਕਿਉਂਕਿ ਅਸੀਂ ਕਿਸਾਨਾਂ ਨੂੰ ਸਹੂਲਤਾਂ ਦਿੰਦੇ ਹਾਂ । ਇਨ੍ਹਾਂ ਦੇ ਟਾਈਮ ਵਿੱਚ ਕਿਸਾਨਾਂ ਤੇ ਬਿਜਲੀ ਦੇ ਬਿਲ ਵੀ ਲਗਾ ਦਿੱਤੇ ਗਏ ਸਨ ਅਤੇ ਅਸੀਂ ਆਪਣੀ ਸਰਕਾਰ ਦੇ ਸਮੇਂ ਮੁਆਫ ਕੀਤੇ ਹਨ । ਇਨ੍ਹਾਂ ਦੇ ਟਾਈਮ ਵਿੱਚ ਫਸਲ ਦੇ ਨੁਕਸਾਨ ਹੋਣ ਤੇ ਜੋ ਮੁਆਵਜ਼ਾ ਦਿੱਤਾ ਜਾਂਦਾ ਸੀ ਤੇ ਕਿਤੇ 1500/-ਰੁਪਏ, ਕਿਤੇ 2000/- ਰੁਪਏ ਦਿੱਤਾ ਜਾਂਦਾ ਸੀ, ਹੁਣ ਕਿਤੇ 7000/-ਰੁਪਿਆ ਅਤੇ ਕਿਤੇ 8000/-ਰੁਪਿਆ ਪ੍ਰਤੀ ਏਕੜ ਕਿਸਾਨਾਂ ਨੂੰ ਮੁਆਵਜ਼ਾ ਦਿੱਤਾ ਜਾਂਦਾ ਹੈ । ਤਕਰੀਬਨ ਸ਼ੂਗਰ ਕੇਨ ਵਾਸਤੇ ਅਸੀਂ 331 ਕਰੋੜ ਰੁਪਿਆ ਦਿੱਤਾ ਹੈ । ਮਾਲਵੇ ਵਿੱਚ ਨਰਮੇ ਨੂੰ ਅਸੀਂ 600 ਕਰੋੜ ਰੁਪਿਆ ਦਿੱਤਾ ਹੈ । ਮਾਨਯੋਗ ਬੀਬੀ ਜੀ ਸ੍ਰੀ ਮੁਕਤਸਰ ਸਾਹਿਬ ਤੋਂ ਹਨ । ਇਨ੍ਹਾਂ ਦਾ ਸਾਰਾ ਪਿੰਡ ਸੇਮ ਨਾਲ ਡੁੱਬਿਆ ਪਿਆ ਸੀ । ਮੈਂ ਲੰਘਦਾ ਹੁੰਦਾ ਸੀ ਤੇ ਇਨ੍ਹਾਂ ਦੇ ਚਾਰੋਂ ਤਰਫ ਪਾਣੀ ਹੁੰਦਾ ਸੀ । ਅੱਜ ਉਥੇ ਜਾ ਕੇ ਦੇਖੋ, ਝੋਨਾ ਲੱਗਾ ਪਿਆ ਹੈ, ਕਣਕ ਲੱਗੀ ਪਈ ਹੈ । ਇਹ ਸੇਮ ਬਾਦਲ ਸਾਹਿਬ ਨੇ ਕੱਢੀ ਹੈ ।

**ਸ਼੍ਰੀਮਤੀ ਕਰਨ ਕੌਰ ਬਰਾੜ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਸੁਖਬੀਰ ਜੀ, ਮੇਰੇ ਖੇਤ ਹੁਣ ਵੀ ਡੁੱਬੇ ਹੋਏ ਹਨ । ਉਥੇ ਕੋਈ ਝੋਨਾ ਨਹੀਂ ਲੱਗ ਰਿਹਾ । ਤੁਸੀਂ ਪਤਾ ਨਹੀਂ ਕਿਹੜੇ ਪਾਸੇ ਦੇਖ ਕੇ ਆਏ ਹੋ। ਮੇਰੇ ਖੇਤ ਹਾਲੇ ਵੀ ਡੁੱਬੇ ਪਏ ਹਨ । ਬਹੁਤ ਬੁਰਾ ਹਾਲ ਹੈ । ਪਿਛਲੀ ਕਣਕ ਦਾ ਮੁਆਵਜ਼ਾ ਹੁਣ ਤੱਕ ਕਿਸਾਨਾਂ ਨੂੰ ਨਹੀਂ ਮਿਲਿਆ ।

**ਉਪ ਮੁੱਖ ਮੰਤਰੀ :** ਮੈਨੂੰ ਪਤਾ ਹੈ, ਮੈਂ ਕਈ ਚੀਜ਼ਾਂ ਵਿੱਚ ਜਾਣਾ ਨਹੀਂ ਚਾਹੁੰਦਾ ਕਿਉਂਕਿ ਸਾਡੀ ਫੈਮਿਲੀ ਦੇ ਰਿਲੇਸ਼ਨਸ਼ਿਪ ਹਨ ।

ਸਪੀਕਰ ਸਾਹਿਬ, ਹੁਣ ਮੈਂ ਐਜੂਕੇਸ਼ਨ ਦੀ ਗੱਲ ਕਰਦਾ ਹਾਂ । ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਨੂੰ ਵਧਾਈ ਦੇਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਮੈਰੀਟੋਰੀਅਸ ਸਕੂਲ ਖੋਲ੍ਹ ਕੇ ਹਿਸਟੋਰਿਕ ਸਕੀਮ ਸ਼ੁਰੂ ਕੀਤੀ ਹੈ। ਇਕਨਾਮੀਕਲ ਵੀਕਰ ਗਰੀਬ ਬੱਚੇ ਜਿਹੜੇ ਦਸਵੀਂ ਵਿੱਚੋਂ ਪਾਸ ਹੁੰਦੇ ਸੀ ਤੇ ਉਨ੍ਹਾਂ ਕੋਲ ਅੱਗੇ ਗਿਆਰਵੀਂ ਤੇ ਬਾਰ੍ਹਵੀਂ ਜਮਾਤ ਵਿੱਚ ਜਾਣ ਲਈ ਪੈਸਾ ਨਹੀਂ ਹੁੰਦਾ ਸੀ ।

ਸਪੀਕਰ ਸਾਹਿਬ, ਜਿਹੜੇ ਗਰੀਬ ਬੱਚੇ ਸਨ, ਉਹ ਅਗਲੀਆਂ ਕਲਾਸਾਂ ਪੜ੍ਹਨ ਲਈ ਸਕੂਲ ਨਹੀਂ ਜਾ ਸਕਦੇ ਸਨ ਕਿਉਂਕਿ ਪੈਸਾ ਨਹੀਂ ਹੁੰਦਾ ਸੀ । ਮੁੱਖ ਮੰਤਰੀ ਬਾਦਲ ਸਾਹਿਬ ਨੇ ਉਨ੍ਹਾਂ ਵਾਸਤੇ ਮੈਰੀਟੋਰੀਅਸ ਸਕੂਲ ਬਣਾਏ । ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜੇ ਤੁਸੀਂ ਸਕੂਲ ਜਾ ਕੇ ਦੇਖੋਂ, ਅੱਜ ਉਨ੍ਹਾਂ ਸਕੂਲਾਂ ਵਿੱਚ ਕਾਨਵੈਂਟ ਤੋਂ ਵੀ ਵਧੀਆ ਪੜ੍ਹਾਈ ਹੋ ਰਹੀ ਹੈ । (ਥੰਪਿੰਗ) ਮੁੱਖ ਮੰਤਰੀ ਜੀ ਦਾ ਪਲਾਨ ਹੈ ਕਿ ਹਰ ਡਿਸਟ੍ਰਿਕਟ ਵਿੱਚ ਇਹ ਮੈਰੀਟੋਰੀਅਸ ਸਕੂਲ ਬਣਾਏ ਜਾਣਗੇ । ਇਸ ਨਾਲ ਗਰੀਬ ਵਰਗ ਨਾਲ ਸਬੰਧਿਤ ਵਿਦਿਆਰਥੀਆਂ ਦੀ ਐਜੂਕੇਸ਼ਨ ਦਾ ਲੈਵਲ ਬਹੁਤ ਅੱਗੇ ਜਾਵੇਗਾ । ਸਪੀਕਰ ਸਾਹਿਬ, ਜੋ ਇੰਡੀਆ ਦਾ ਇਕਨਾਮੀਕਲ ਰਿਸਰਚ ਡਿਪਾਰਟਮੈਂਟ ਦਾ ਡਾਟਾ ਹੈ, ਸਾਲ 2007 ਤੋਂ 2013 ਵਿੱਚ ਸਟੂਡੈਂਟ ਇਨਰੋਲਮੈਂਟ ਵਿੱਚ ਪੰਜਾਬ ਇੰਡੀਆ ਵਿੱਚ ਨੰਬਰ ਵੰਨ ਤੇ ਆ ਗਿਆ ਸੀ। ਪੂਰੇ ਇੰਡੀਆ ਵਿੱਚ ਸਟੂਡੈਂਟ ਇਨਰੋਲਮੈਂਟ ਵਿੱਚ, ਗਰੀਬਾਂ ਦੀ ਇਨਰੋਲਮੈਂਟ ਵਿੱਚ ਪੰਜਾਬ ਨੰਬਰ ਵੰਨ ਰਹਿ ਚੁੱਕਾ ਹੈ। This is official data of Government of India. ਪਰ ਸਪੀਕਰ ਸਾਹਿਬ, ਸਾਲ 2002 ਵਿੱਚ ਆਪਣਾ ਪੰਜਾਬ ਐਜੂਕੇਸ਼ਨ ਲੈਵਲ ਤੇ ਸਾਰੇ ਇੰਡੀਆ ਦੀਆਂ ਸਟੇਟਾਂ ਵਿੱਚੋਂ 14ਵੇਂ ਨੰਬਰ ਤੇ ਸੀ। ਮੁੱਖ ਮੰਤਰੀ ਬਾਦਲ

[ ਉਪ ਮੁੱਖ ਮੰਤਰੀ ]

ਸਾਹਿਬ ਦੀ ਮਿਹਨਤ ਸਦਕਾ ਅੱਜ ਅਸੀਂ ਸਿੱਖਿਆ ਦੇ ਖੇਤਰ ਵਿੱਚ ਸਾਰੇ ਭਾਰਤ ਵਿੱਚੋਂ ਤੀਜੇ ਨੰਬਰ ਤੇ ਹਾਂ। (ਥੰਪਿੰਗ)

ਇਸੇ ਤਰ੍ਹਾਂ ਹੀ ਹੈਲਥ ਸੈਕਟਰ ਹੈ। ਸਪੀਕਰ ਸਾਹਿਬ, ਇਸ ਬਜਟ ਵਿੱਚ ਜੋ ਫਾਈਨਾਂਸ ਮਨਿਸਟਰ ਸਾਹਿਬ ਨੇ ਕੀਤਾ ਹੈ, ਉਹ ਹਿਸਟਾਰਿਕ ਹੈ। ਮੈਂ ਕਿਹਾ ਟਾਈਮ ਲੱਗੇਗਾ, ਚਲੋ ਮੈਂ ਦੱਸ ਦਿੰਦਾ ਹਾਂ। ਸਪੀਕਰ ਸਾਹਿਬ, ਹੈਲਥ ਸੈਕਟਰ ਵਿੱਚ ਇਨ੍ਹਾਂ ਨੇ ...(ਇੱਕ ਆਵਾਜ਼ : ਚਲੋ ਰਹਿਣ ਦਿਓ।) ਨਹੀਂ, ਮੈਂ ਦੱਸ ਦਿੰਦਾ ਹਾਂ ਜੀ, ਕੋਈ ਗੱਲ ਨਹੀਂ। ਸਪੀਕਰ ਸਾਹਿਬ, ਹੈਲਥ ਸੈਕਟਰ ਵਿੱਚ ਇਨ੍ਹਾਂ ਨੇ ਪੰਜ ਸਾਲਾਂ ਦੇ ਵਿੱਚ 2900 ਕਰੋੜ ਰੁਪਿਆ ਲਗਾਇਆ। ਅਸੀਂ 13,000 ਕਰੋੜ ਰੁਪਿਆ ਲਗਾਇਆ ਹੈ ਜੋ ਕਿ ਇਨ੍ਹਾਂ ਨਾਲੋਂ ਪੰਜ ਗੁਣਾਂ ਜ਼ਿਆਦਾ ਹੈ। ਗੌਰਮਿੰਟ ਇੰਡੀਆ ਦੀ ਰਿਪੋਰਟ ਦੇ ਹਿਸਾਬ ਨਾਲ ਹੈਲਥ ਸੈਕਟਰ ਵਿੱਚ, we are one of the top three states in the country. ਸਪੀਕਰ ਸਾਹਿਬ, ਜੇ ਪੰਜਾਬ ਦੀ ਤੁਸੀਂ ਐਕਚੂਅਲ ਪਿਕਚਰ ਦੇਖਣੀ ਹੈ, ਮੈਂ ਤੁਹਾਨੂੰ ਸਾਰੇ ਮਾਨਯੋਗ ਮੈਂਬਰਾਂ ਨੂੰ ਬੇਨਤੀ ਕਰਾਂਗਾ ਕਿ ਅਸੀਂ ਤੁਹਾਨੂੰ ਸਾਰਿਆਂ ਨੂੰ ਭਾਰਤ ਦਰਸ਼ਨ ਤੇ ਲੈ ਕੇ ਜਾਂਦੇ ਹਾਂ। ਹਰਿਆਣੇ ਦੀ ਜੀ.ਟੀ. ਰੋਡ ਤੋਂ 10 ਕਿਲੋਮੀਟਰ ਇੱਧਰ ਹੋ ਜਾਵੋ, ਪਿੱਠ ਦੁਖਣ ਲੱਗ ਜਾਵੇਗੀ। ਯੂ.ਪੀ. ਵਿੱਚ ਚਲੇ ਜਾਓ । ਫਿਰ ਫਰਕ ਪਤਾ ਲੱਗੇਗਾ ਕਿ ਪੰਜਾਬ ਦੀਆਂ ਸੜਕਾਂ ਕਿਵੇਂ ਹਨ ਅਤੇ ਯੂ.ਪੀ. ਦੀਆਂ ਕਿਵੇਂ ਹਨ। ਤੁਸੀਂ ਬਿਹਾਰ ਚਲੇ ਜਾਓ। ਤੁਸੀਂ ਮੱਧ ਪ੍ਰਦੇਸ਼ ਚਲੇ ਜਾਓ। ਫਿਰ ਤੁਹਾਨੂੰ ਅਸਲੀ ਪਤਾ ਲੱਗੇਗਾ। ਸਪੀਕਰ ਸਾਹਿਬ, ਮੈਂ ਹੈਦਰਾਬਾਦ ਗਿਆ। ਕਿਹਾ ਜਾਂਦਾ ਹੈ ਕਿ ਉਹ ਆਈ.ਟੀ. ਕੈਪੀਟਲ ਹੈ। ਹੈਦਰਾਬਾਦ ਸ਼ਹਿਰ ਤੋਂ ਜੇ ਤੁਸੀਂ 15-20 ਕਿਲੋਮੀਟਰ ਦੂਰ ਚਲੇ ਜਾਓ, ਬੇਹੱਦ ਮਾੜਾ ਹਾਲ ਹੈ। ਜਿਵੇਂ ਅਸੀਂ ਰੋਡ ਨੈੱਟਵਰਕ ਪੰਜਾਬ ਵਿੱਚ ਬਣਾਇਆ ਹੈ, ਮੈਂ ਇੰਨਾ ਕਹਿ ਸਕਦਾ ਹਾਂ ਕਿ ਅੱਜ ਤੋਂ ਡੇਢ ਸਾਲ ਬਾਅਦ ਤੁਸੀਂ ਚੰਡੀਗੜ੍ਹ ਤੋਂ ਪੰਜਾਬ ਦੇ ਕਿਸੇ ਵੀ ਕੋਨੇ ਵਿੱਚ ਜਾਓਗੇ, ਤੁਹਾਨੂੰ ਢਾਈ ਘੰਟੇ ਜਾਂ ਮੈਕਸੀਮਮ ਤਿੰਨ ਘੰਟੇ ਤੋਂ ਵੱਧ ਟਾਈਮ ਨਹੀਂ ਲੱਗਣਾ। (ਥੰਪਿੰਗ) ਉਨਾ ਹੀ ਟਾਈਮ ਲੱਗੇਗਾ, ਜਿੰਨਾ ਦਿੱਲੀ ਕਨਾੱਟ ਪਲੇਸ ਤੋਂ ਗੁੜਗਾਓਂ ਅਤੇ ਨੋਇਡਾ ਜਾਣ ਤੇ ਲਗਦਾ ਹੈ, ਉਨਾ ਹੀ ਟਾਈਮ ਪੰਜਾਬ ਦੇ ਇੱਕ ਕੋਨੇ ਤੋਂ ਦੂਜੇ ਕੋਨੇ ਤੱਕ ਲੱਗੇਗਾ। ਅਸੀਂ ਇਸ ਤਰ੍ਹਾਂ ਦੀਆਂ ਸੜਕਾਂ ਦਾ ਸਿਸਟਮ ਬਣਾ ਰਹੇ ਹਾਂ।

ਸਪੀਕਰ ਸਾਹਿਬ, ਮੈਂ ਫਾਈਨਾਂਸ ਮਨਿਸਟਰ ਜੀ ਨੂੰ ਵਧਾਈ ਦੇਣੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਪਿੰਡਾਂ ਵਾਸਤੇ 2000 ਕਰੋੜ ਰੁਪਿਆ ਰੱਖਿਆ ਹੈ। ਮੈਂ ਕਹਿ ਸਕਦਾ ਹਾਂ ਕਿ ਇੰਨਾ ਪੈਸਾ ਇਕ ਵਾਰ ਵਿੱਚ ਪਿਛਲੇ 20 ਸਾਲਾਂ ਵਿੱਚ ਨਹੀਂ ਆਇਆ ਹੋਣਾ। ਅਸੀਂ ਸਾਲ 2016-17 ਲਈ ਪੇਂਡੂ ਵਿਕਾਸ ਲਈ ਰੂਰਲ ਮਿਸ਼ਨ ਤਹਿਤ 2000.00 ਕਰੋੜ ਰੁਪਿਆ ਦੇ ਰਹੇ ਹਾਂ। (ਥੰਪਿੰਗ) ਸਪੀਕਰ ਸਾਹਿਬ, ਪੰਜਾਬ ਵਿੱਚ 10,000 ਘਰ ਅਜਿਹੇ ਸੀ, ਜਿਥੇ ਵਿਚਾਰਿਆਂ ਕੋਲ 24 ਘੰਟੇ ਪਾਵਰ ਨਹੀਂ ਸੀ ਕਿਉਂਕਿ ਇਕੱਲੇ-ਇਕੱਲੇ ਘਰ ਢਾਣੀਆਂ ਵਿੱਚ ਸੀ। ਇੱਕ ਦਮ ਮੁੱਖ ਮੰਤਰੀ ਜੀ ਨੇ ਫੈਸਲਾ ਕੀਤਾ ਅਤੇ ਮਾਨਯੋਗ ਫਾਈਨਾਂਸ ਮਨਿਸਟਰ ਜੀ ਨੇ 1000 ਕਰੋੜ ਰੁਪਿਆ ਇਸ ਕੰਮ ਵਾਸਤੇ ਰੱਖਿਆ, ਭਾਵੇਂ ਕੋਈ ਘਰ ਕਿਸੇ ਕੋਨੇ ਵਿੱਚ ਹੋਵੇ, ਕਿਸੇ ਪਹਾੜੀ ਤੇ ਹੋਵੇ, ਉਨ੍ਹਾਂ ਨੂੰ 24 ਆਵਰਜ਼ ਲਈ ਪਾਵਰ ਦੇਣ ਦਾ ਪ੍ਰਬੰਧ ਅਸੀਂ ਕਰਨ ਲੱਗੇ ਹਾਂ। ਸਪੀਕਰ ਸਾਹਿਬ, ਇਹ ਵੱਡੀ ਗੱਲ ਹੈ।

ਸਪੀਕਰ ਸਾਹਿਬ, ਇਹ ਫਾਰਮਰਜ਼ ਦੀਆਂ ਖੁਦਕੁਸ਼ੀਆਂ ਦੀ ਗੱਲ ਕਰਦੇ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਫਾਰਮਰਜ਼ ਨੂੰ ਅਕਾਲੀ ਦਲ ਦੀ ਸਰਕਾਰ ਨੇ ਕੀ-ਕੀ ਦਿੱਤਾ ਹੈ। ਟਿਊਬਵੈਲਾਂ ਵਾਸਤੇ ਮੁਫਤ ਬਿਜਲੀ ਦਿੱਤੀ ਹੈ, ਉਨ੍ਹਾਂ ਦੀ ਸਿਹਤ ਵਾਸਤੇ 50,000 ਰੁਪਏ ਦਾ ਬੀਮਾ ਕੀਤਾ ਹੈ। ਉਨ੍ਹਾਂ ਵਾਸਤੇ ਪ੍ਰੋਵੀਡੈਂਟ ਫੰਡ ਅਤੇ ਪੈਨਸ਼ਨ ਸਕੀਮ ਵੀ ਆਪਣੀ ਸਰਕਾਰ ਲੈ ਕੇ ਆਈ ਹੈ। ਸਾਰੇ ਹਿੰਦੁਸਤਾਨ ਵਿੱਚ ਕਿਸੇ ਸਟੇਟ ਵਿੱਚ ਫਾਰਮਰਜ਼ ਵਾਸਤੇ ਕੋਈ ਪ੍ਰੋਵੀਡੈਂਟ ਫੰਡ ਨਹੀਂ ਹੈ। ਅਸੀਂ ਉਸ ਨੂੰ ਸਰਕਾਰੀ ਆਫੀਸਰਜ਼ ਵਾਂਗ ਟਰੀਟ ਕਰਕੇ ਪ੍ਰੋਵੀਡੈਂਟ ਫੰਡ ਅਤੇ ਪੈਨਸ਼ਨ ਸਕੀਮ ਲਾਗੂ ਕੀਤੀ ਹੈ। ਤੀਜੀ ਗੱਲ, ਸਪੀਕਰ ਸਾਹਿਬ, ਪੰਜ ਏਕੜ ਤੋਂ ਥੱਲੇ ਵਾਲੇ ਜਿਹੜੇ ਫਾਰਮਰਜ਼ ਹਨ, ਉਨ੍ਹਾਂ ਨੂੰ 50,000 ਰੁਪਿਆ ਇੰਟਰਸਟ ਫਰੀ ਖੇਤੀ ਵਾਸਤੇ ਲੋਨ ਦੇਣਾ ਕੀਤਾ ਹੈ। ਸਪੀਕਰ ਸਾਹਿਬ, ਦੱਸੋ ਕਿਹੜੀ ਹਿੰਦੁਸਤਾਨ ਦੀ ਸਰਕਾਰ ਹੈ ਜਿਸ ਨੇ ਫਾਰਮਰਜ਼ ਵਾਸਤੇ ਅਜਿਹਾ ਕੀਤਾ ਹੈ? ਦੂਜੀ ਗੱਲ, ਸਪੀਕਰ ਸਾਹਿਬ, ਅਸੀਂ ਫੈਸਲਾ ਕਰ ਲਿਆ ਹੈ ਕਿ ਜਿੰਨੇ ਪੰਜਾਬ ਦੇ ਕਿਸਾਨ ਢਾਈ ਏਕੜ ਤੋਂ ਥੱਲੇ ਜ਼ਮੀਨ ਵਾਲੇ ਹਨ, ਉਨ੍ਹਾਂ ਵਿੱਚੋਂ ਜਿਨ੍ਹਾਂ ਨੇ ਟਿਊਬਵੈਲ ਕੁਨੈਕਸ਼ਨ ਲਈ ਅਪਲਾਈ ਕੀਤਾ ਹੈ, ਅਗਲੇ ਛੇ ਮਹੀਨਿਆਂ ਵਿੱਚ ਸਾਰਿਆਂ ਨੂੰ ਟਿਊਬਵੈਲ ਕੁਨੈਕਸ਼ਨ ਦਿੱਤੇ ਜਾਣਗੇ। (ਥੰਪਿੰਗ) ਪਿਛਲੇ ਡੇਢ ਸਾਲਾਂ ਦੇ ਅੰਦਰ ਤਕਰੀਬਨ ਦੋ-ਪੌਣੇ ਦੋ ਲੱਖ ਟਿਊਬਵੈਲ ਕੁਨੈਕਸ਼ਨ ਸਾਡੀ ਸਰਕਾਰ ਨੇ ਦਿੱਤੇ ਹਨ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ...(ਵਿਘਨ)... ਮੈਂ ਇਕ ਇਨਫਰਮੇਸ਼ਨ ਦੇਣੀ ਹੈ ਜੀ...

**Mr. Speaker :** Please sit down. No, no. I will not allow. No, no information. He does not need your consultation. Please sit down. ਹਾਂ ਜੀ, ਚਲੋ ਜੀ। ਕੰਟੀਨਿਊ ਕਰੋ ਜੀ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ...

**ਸਰਦਾਰ ਕੁਲਜੀਤ ਸਿੰਘ ਨਾਗਰਾ :** ** **

**Mr. Speaker :** Nothing should be recorded except the speech of Mr. Sukhbir Singh Badal. Please sit down.

**ਉਪ ਮੁੱਖ ਮੰਤਰੀ :** ਕੋਈ ਗੱਲ ਨਹੀਂ, ਮੈਂ ਕਰ ਲੈਂਦਾ ਹਾਂ। ਦੇਖ ਲੈਂਦਾ ਹਾਂ। ਸਪੀਕਰ ਸਾਹਿਬ, ਹੁਣ ਸ਼ਹਿਰਾਂ ਦੀ ਗੱਲ ਕਰਦਾ ਹਾਂ। ਤੁਸੀਂ ਹੈਰਾਨ ਹੋਵੋਗੇ ਕਿ ਦੇਸ਼ ਨੂੰ ਅਜ਼ਾਦ ਹੋਇਆਂ ਨੂੰ ਤਕਰੀਬਨ 70 ਸਾਲ ਦੇ ਨੇੜੇ ਹੋ ਗਏ ਹਨ। ਹਾਲੇ ਤੱਕ ਸ਼ਹਿਰਾਂ ਵਿੱਚ ਅਤੇ ਮੰਡੀਆਂ ਵਿੱਚ ਨਾ ਪੀਣ ਵਾਲਾ ਪਾਣੀ ਹੈ, ਨਾ ਹੀ ਸੀਵਰੇਜ, ਨਾ ਗਲੀਆਂ ਹਨ, ਸ਼ਹਿਰਾਂ ਦਾ ਬੁਰਾ ਹਾਲ ਹੈ । ਮੁੱਖ ਮੰਤਰੀ ਬਾਦਲ ਸਾਹਿਬ ਨੇ ਮਿਸ਼ਨ ਬਣਾਇਆ ਹੈ ਕਿ ਮੈਂ 150 ਜਾਂ 160 ਸ਼ਹਿਰਾਂ ਤੇ ਮੰਡੀਆਂ ਸਾਰਿਆਂ ਵਿੱਚ 100 ਪ੍ਰਤੀਸ਼ਤ ਬੇਸਿਕ ਨਸੈਸਟੀਜ਼ ਜਿਵੇਂ ਕਿ ਸੀਵਰੇਜ, ਸੀਵਰੇਜ ਸ਼ੁਧੀਕਰਣ ਪਲਾਂਟਾਂ, ਸੜਕਾਂ, ਵਾਟਰ ਸਪਲਾਈ ਅਤੇ ਲਾਈਟਸ ਆਦਿ ਸਾਰੀਆਂ ਬੁਨਿਆਦੀ ਸੁਵਿਧਾਵਾਂ ਦਿਆਂਗਾ। ਸਪੀਕਰ ਸਾਹਿਬ, ਮੈਨੂੰ ਬੜੀ ਖੁਸ਼ੀ ਹੈ ਕਿ ਇਸ ਕੰਮ ਲਈ ਅਸੀਂ 6,083 ਕਰੋੜ ਰੁਪਏ ਦੀ ਐਲੋਕੇਸ਼ਨ ਕੀਤੀ ਹੈ । ਇਸ ਸਕੀਮ ਤਹਿਤ ਕਈਆਂ ਦੇ ਟੈਂਡਰ ਵੀ ਲੱਗ ਗਏ ਹਨ ਅਤੇ ਕਈਆਂ ਦੇ ਲੱਗਣ ਲੱਗੇ ਹਨ, ਅਗਲੇ ਦੋ-ਤਿੰਨ ਮਹੀਨਿਆਂ ਵਿੱਚ ਪੂਰੇ ਪੰਜਾਬ ਦੇ 100 ਜਾਂ 150 ਸ਼ਹਿਰ ਹਨ, ਉਨ੍ਹਾਂ ਵਿੱਚ 100 ਪ੍ਰਤੀਸ਼ਤ ਸੀਵਰੇਜ, ਵਾਟਰ ਸਪਲਾਈ, ਰੋਡਜ਼ ਅਤੇ ਲਾਈਟਸ ਆਦਿ ਸਾਰਾ ਕੁਝ ਹੋ ਜਾਣਾ ਹੈ। ਇਹ ਮੈਨੂੰ ਦੱਸ ਦੇਣ ਅਤੇ ਹਿੰਦੁਸਤਾਨ ਦੇ ਜਿਹੜੇ ਸਟੇਟ ਵਿੱਚ ਚਲੇ ਜਾਉ, ਅਜਿਹੀ ਫੈਸਿਲਟੀ ਨਹੀਂ ਹੋਣੀ ਜਿਹੋ ਜਿਹੀ ਪੰਜਾਬ ਵਿੱਚ ਹੋਣੀ ਹੈ।

ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਤੇ ਵਿੱਤ ਮੰਤਰੀ ਸਾਹਿਬ ਨੇ ਸਮਾਰਟ ਵਿਲੇਜ਼ਿਜ਼ ਦੀ ਇੱਕ ਨਵੀਂ ਸਕੀਮ ਲਾਂਚ ਕੀਤੀ ਹੈ। ਸਪੀਕਰ ਸਾਹਿਬ, ਇਸ ਸਾਲ ਇਸ ਸਕੀਮ ਤਹਿਤ ਅਸੀਂ ਪੰਜਾਬ ਦੇ 200 ਪਿੰਡ ਲੈ ਰਹੇ

** Not recorded as ordered by the Chair.

ਹਾਂ ਜਿਥੇ ਉਥੇ 100 ਪ੍ਰਤੀਸ਼ਤ ਵਾਈ-ਫਾਈ, ਕੰਕਰੀਟ ਰੋਡਜ਼, ਸੀਵਰੇਜ ਸਿਸਟਮ, ਸੀਵਰੇਜ ਦਾ ਡਰੇਨੇਜ, ਉਨ੍ਹਾਂ ਵਿੱਚ ਸੇਵਾ ਕੇਂਦਰ, ਉਨ੍ਹਾਂ ਵਿੱਚ ਸਕੂਲ ਜਾਂ ਜਿਹੜੀਆਂ ਵੀ ਹੋਰ ਚੀਜ਼ਾਂ ਰਿਕੁਆਇਰਡ ਹਨ, ਉਨ੍ਹਾਂ ਵਾਸਤੇ ਅਸੀਂ ਮਾਸਟਰ ਪਲਾਨ ਬਣਾ ਰਹੇ ਹਾਂ। ਸਪੀਕਰ ਸਾਹਿਬ, 200 ਪਿੰਡ ਇਸ ਸਾਲ ਵਿੱਚ ਕੰਪਲੀਟ ਹੋਣਗੇ । ਮੈਂ ਪੰਜਾਬ ਦੀ ਜਨਤਾ ਨੂੰ ਐਲਾਨਦਾ ਹਾਂ ਕਿ ਅਗਲੇ ਪੰਜ ਸਾਲਾਂ ਦੇ ਵਿੱਚ 11000 ਦੇ 11000 ਪਿੰਡਾਂ ਨੂੰ ਅਸੀਂ ਸਮਾਰਟ ਵਿਲੇਜਿਜ਼ ਬਣਾ ਕੇ ਵਿਖਾਵਾਂਗੇ। (ਥੰਪਿੰਗ) ਪੰਜਾਬ ਪੂਰੇ ਹਿੰਦੁਸਤਾਨ ਵਿੱਚ ਇਕੱਲਾ ਰਾਜ ਹੋਵੇਗਾ ਜਿੱਥੇ ਇੰਨੇ ਲਾਰਜ ਸਕੇਲ ਉਤੇ ਅਸੀਂ ਕੰਮ ਕਰਨ ਲੱਗੇ ਹਾਂ।

ਸਪੀਕਰ ਸਾਹਿਬ, ਰੀਅਲ ਅਸਟੇਟ ਸੈਕਟਰ ਵਾਸਤੇ ਮੈਂ ਵਧਾਈ ਦੇਣੀ ਚਾਹੁੰਦਾ ਹਾਂ ਕਿ ਸਰਕਾਰ ਨੇ ਬਹੁਤ ਵੱਡਾ ਇਨੀਸ਼ੀਏਟਿਵ ਲਿਆ ਹੈ ਤੇ 50% ਰਿਬੇਟ ਸਾਰੀਆਂ ਸੀ.ਐਲ.ਯੂਜ਼ 'ਤੇ ਅਤੇ ਬਾਕੀ ਕੁਲੈਕਟਰ ਰੇਟ ਚੀਜ਼ਾਂ ਉਤੇ ਦਿੱਤੇ ਹਨ।

ਸਪੀਕਰ ਸਾਹਿਬ, ਇਰੀਗੇਸ਼ਨ ਸੈਕਟਰ ਲਈ ਵੀ ਬਹੁਤ ਵੱਡੀ ਗੱਲ ਕੀਤੀ ਗਈ ਹੈ। ਸਪੀਕਰ ਸਾਹਿਬ, ਇਰੀਗੇਸ਼ਨ ਸਿਸਟਮ ਪੰਜਾਬ ਦੀ ਇਕਾਨਮੀ ਦੀ ਬੈਕਬੋਨ ਹੈ । ਇਸ ਖੇਤਰ ਵਿੱਚ ਜਿੰਨਾ ਪੈਸਾ ਮੁੱਖ ਮੰਤਰੀ ਜੀ ਨੇ ਲਗਾਇਆ ਹੈ, ਉਸ ਨਾਲ ਇਹ ਜਿਹੜੀ ਬੈਕਬੋਨ ਹੈ, ਬਿਸਤ ਦੁਆਬ ਕੈਨਾਲ ਉਤੇ 320 ਕਰੋੜ ਰੁਪਏ ਲੱਗ ਰਹੇ ਹਨ ਅਤੇ ਕੰਢੀ ਕੈਨਾਲ ਤੇ 580 ਕਰੋੜ ਰੁਪਿਆ ਲੱਗਣਾ ਹੈ। ਸਪੀਕਰ ਸਾਹਿਬ, ਕੰਢੀ ਏਰੀਆਜ਼ ਵਿੱਚ ਟਿਊਬਵੈਲਾਂ ਤੇ 125 ਕਰੋੜ ਰੁਪਿਆ ਲੱਗ ਰਿਹਾ ਹੈ, ਬਨੂੜ ਕੈਨਾਲ ਤੇ 125 ਕਰੋੜ ਰੁਪਿਆ ਅਤੇ ਕੋਟਲਾ ਬਰਾਂਚ ਵਿੱਚ ਤਕਰੀਬਨ 917 ਕਰੋੜ ਰੁਪਿਆ ਲਗਾ ਰਹੇ ਹਾਂ। ਐਂਟੀ ਵਾਟਰ ਲਾਗਿੰਗ ਵਾਸਤੇ 400 ਕਰੋੜ ਰੁਪਿਆ ਰੱਖਿਆ ਗਿਆ ਹੈ ਤੇ ਅੱਪਰ ਬਿਸਤ ਦੁਆਬ ਵਾਸਤੇ ਬਾਦਲ ਸਾਹਿਬ ਬੜੀ ਮਿਹਨਤ ਨਾਲ ਲੱਗੇ ਹਨ, ਸੈਂਟਰ ਗੌਰਮਿੰਟ ਨਾਲ ਗੱਲ ਚੱਲ ਰਹੀ ਹੈ । ਮੋਸਟ ਪ੍ਰੋਬੇਬਲੀ ਉਸ ਬਾਰੇ ਵੀ ਪੰਜਾਬ ਨੂੰ ਚੰਗੀ ਖਬਰ ਦਿਆਂਗੇ। 1350 ਕਰੋੜ ਰੁਪਿਆ ਅੱਪਰ ਬਿਸਤ ਦੁਆਬ ਦਾ ਸੈਂਕਸ਼ਨ ਕਰਵਾ ਕੇ ਅਸੀਂ ਲੈ ਕੇ ਆਵਾਂਗੇ ਤੇ ਮੈਂ ਤੁਹਾਨੂੰ ਦੱਸਦਾ ਹਾਂ ਕਿ ਉਸ ਨਾਲ ਪੰਜਾਬ ਦੀ ਇਕਾਨਮੀ ਚੇਂਜ ਹੋ ਜਾਵੇਗੀ। (ਥੰਪਿੰਗ)

ਸਪੀਕਰ ਸਾਹਿਬ, ਨੌਜਵਾਨਾਂ ਵਾਸਤੇ ਮੈਂ ਸਪੈਸ਼ਲੀ ਕਹਿਣਾ ਚਾਹੁੰਦਾ ਹਾਂ ਕਿ ਸਕਿੱਲ ਸੈਂਟਰਜ਼ ਖੋਲ੍ਹਣ ਦੀ ਇਕ ਬਹੁਤ ਵੱਡੀ ਸਕੀਮ ਹੈ । ਸਪੀਕਰ

[ ਉਪ ਮੁੱਖ ਮੰਤਰੀ ]

ਸਾਹਿਬ, ਅਗਲੇ ਚਾਰ-ਪੰਜ ਮਹੀਨਿਆਂ ਵਿੱਚ ਹਰ ਬਲਾਕ ਵਿੱਚ ਮਿਨੀਮਮ ਇੱਕ ਸਕਿੱਲ ਸੈਂਟਰ ਬਣ ਰਿਹਾ ਹੈ ਜੋ ਕਿ ਤਕਰੀਬਨ 200-300 ਬੱਚਿਆਂ ਨੂੰ ਇੱਕ ਸਾਲ ਵਿੱਚ ਪ੍ਰਾਫਿਟ ਸਕਿੱਲ ਟਰੇਨਿੰਗ ਦੇਵੇਗਾ। ਸਪੀਕਰ ਸਾਹਿਬ, ਸਾਡਾ ਇਸ ਸਾਲ ਦਾ ਟਾਰਗੈਟ ਹੈ ਕਿ ਪੰਜਾਬ ਦੇ ਇੱਕ ਲੱਖ ਨੌਜਵਾਨਾਂ ਨੂੰ ਆਉਣ ਵਾਲੇ 31 ਮਾਰਚ ਤੱਕ ਸਕਿੱਲ ਟਰੇਨਿੰਗ ਕਰਵਾਈ ਜਾਵੇਗੀ । ਇਹ ਇਕੱਲੀ ਸਟੇਟ ਹੈ ਜਿਹੜੀ ਇਸ ਲੈਵਲ ਦੇ ਉਤੇ ਸਕਿੱਲ ਟਰੇਨਿੰਗ ਪ੍ਰੋਗਰਾਮ ਇੰਪਲੀਮੈਂਟ ਕਰਨ ਲੱਗੀ ਹੈ।

ਸਪੀਕਰ ਸਾਹਿਬ, 4000 ਮਾਡਰਨ ਜਿੰਮ ਪਿੰਡਾਂ ਵਿੱਚ ਖੋਲ੍ਹਣੇ ਹਨ। ਅਸੀਂ ਇਕੱਲੇ ਇਹ ਨਹੀਂ ਕਰਨਾ ਕਿ ਜਿੰਮ ਲਈ ਸਿਰਫ ਇਕੁਵਿਪਮੈਂਟ ਦੇ ਦੇਣੇ ਹਨ, ਉਥੇ ਬਿਲਡਿੰਗਾਂ ਸਮੇਤ ਹੋਰ ਸਾਰੀਆਂ ਚੀਜ਼ਾਂ ਪ੍ਰੋਵਾਈਡ ਕਰਨੀਆਂ ਹਨ। ਅਸੀਂ 4000 ਪਿੰਡ ਸ਼ਾਇਦ ਐਤਕੀਂ ਚੁਣੇ ਹਨ ਤੇ ਉਸ ਤੋਂ ਬਾਅਦ ਅਗਲਿਆਂ ਨੂੰ ਅਸੀਂ ਕਰਕੇ ਦੇਵਾਂਗੇ।

ਜਿਹੜੇ ਬੱਚੇ ਨੇ ਹੁਣ ਹਾਇਰ ਐਜੂਕੇਸ਼ਨ ਲਈ ਲੋਨ ਲੈਣਾ ਹੈ, ਅਸੀਂ ਇੰਟਰਸਟ ਫਰੀ ਐਜੂਕੇਸ਼ਨ ਲੋਨ ਦੇਣੇ ਹਨ। ਸਪੀਕਰ ਸਾਹਿਬ, ਜਿਹੜਾ ਕੋਈ ਪੜ੍ਹਾਈ ਕਰਦਾ ਹੈ, ਉਸ ਵਾਸਤੇ ਇੰਟਰਸਟ ਫਰੀ ਲੋਨ ਕਰ ਦਿੱਤਾ ਹੈ। (ਥੰਪਿੰਗ) ਸਪੀਕਰ ਸਾਹਿਬ, ਪਹਿਲਾਂ ਜਿਹੜੇ ਬੱਚੇ ਸੀ, ਖਾਸ ਕਰਕੇ ਐਸ.ਸੀਜ਼ ਪਰਿਵਾਰਾਂ ਨਾਲ ਸਬੰਧਤ ਜਿਨ੍ਹਾਂ ਨੂੰ ਗੌਰਮਿੰਟ ਆਫ ਇੰਡੀਆ ਰਾਹੀਂ ਚੱਲ ਰਹੀਆਂ ਸਕੀਮਾਂ ਤੋਂ ਫੰਡ ਮਿਲਣ ਵਿੱਚ ਪ੍ਰਾਬਲਮ ਆ ਰਹੀ ਸੀ, ਅਸੀਂ ਉਨ੍ਹਾਂ ਬੱਚਿਆਂ ਵਾਸਤੇ ਫੰਡ ਕ੍ਰੀਏਟ ਕਰ ਦਿੱਤਾ ਹੈ ਜਿਸ ਕਰਕੇ ਹੁਣ ਉਨ੍ਹਾਂ ਨੂੰ ਗੌਰਮਿੰਟ ਆਫ ਇੰਡੀਆ ਦੇ ਫੰਡ ਨੂੰ ਉਡੀਕਣ ਦੀ ਲੋੜ ਨਹੀਂ ਪੈਣੀ, ਪੰਜਾਬ ਸਰਕਾਰ ਉਨ੍ਹਾਂ ਵਾਸਤੇ ਕਾਲਜਾਂ ਨੂੰ ਇਮੀਜੀਏਟਲੀ ਪੈਸਾ ਦੇ ਦੇਵੇਗੀ ਤੇ ਉਨ੍ਹਾਂ ਦੀ ਐਡਮਿਸ਼ਨ ਹੋ ਜਾਵੇਗੀ। (ਥੰਪਿੰਗ) ਸਪੀਕਰ ਸਾਹਿਬ, ਜਿਹੜੀ ਵੱਡੀ ਗੱਲ ਹੈ ਕਿ ਆਪਣੇ ਪੰਜਾਬ ਵਿੱਚ ਜਿੰਨੇ ਗਰੀਬ ਵਰਗ ਨਾਲ ਸਬੰਧਿਤ ਲੋਕ ਹਨ ਜਾਂ ਨੀਲੇ ਕਾਰਡ ਹੋਲਡਰ ਹਨ, ਸਾਰਿਆਂ ਵਾਸਤੇ ਹੀ 50,000 ਰੁਪਏ ਪ੍ਰਤੀ ਸਾਲ ਦਾ ਮੈਡੀਕਲ ਇੰਸੋਰੈਂਸ਼ ਅਤੇ ਉਨ੍ਹਾਂ ਦੀ ਪੰਜ ਲੱਖ ਰੁਪਏ ਤੱਕ ਦੀ ਲਾਈਫ ਇੰਸੋਰੈਂਸ਼ ਕਰ ਦਿੱਤੀ ਹੈ। (ਥੰਪਿੰਗ) ਸਪੀਕਰ ਸਾਹਿਬ, ਦੱਸੋ ਹਿੰਦੁਸਤਾਨ ਵਿੱਚ ਹੋਰ ਕਿਹੜੀ ਸੂਬਾ ਸਰਕਾਰ ਹੈ ਜਿਹੜੀ ਨੇ ਇਹ ਕੁਝ ਕੀਤਾ ਹੈ, ਇਹ ਇਕੱਲੀ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਕੀਤਾ ਹੈ ।

(ਥੰਪਿੰਗ)

ਸਪੀਕਰ ਸਾਹਿਬ, ਇੱਕ ਹੋਰ ਇਤਿਹਾਸਕ ਫੈਸਲਾ ਇਸ ਬਜਟ ਵਿੱਚ ਆਇਆ ਹੈ ਕਿ ਅਸੀਂ 2000 ਮੈਡੀਕਲ ਸਾਪਸ਼ ਐਂਡ ਡਾਇਗਨੋਸਟਿਕ ਸੈਂਟਰਜ਼ ਅਗਲੇ ਚਾਰ-ਪੰਜ ਮਹੀਨਿਆਂ ਵਿੱਚ ਪੰਜਾਬ ਵਿੱਚ ਖੋਲ੍ਹਣ ਲੱਗੇ ਹਾਂ। ਸਰਕਾਰੀ ਹਸਪਤਾਲਾਂ ਅਤੇ ਡਿਸਪੈਂਸਰੀਆਂ ਵਿੱਚ ਖੁੱਲ੍ਹਣ ਵਾਲੇ 2000 ਮੈਡੀਸਨਜ਼ ਐਂਡ ਡਾਇਗਨੋਸਟਿਕ ਸੈਂਟਰਾਂ ਵਿੱਚ 218 ਜ਼ਰੂਰੀ ਮੈਡੀਸਨਜ਼ ਗਰੀਬਾਂ ਨੂੰ ਫਰੀ ਮਿਲਣਗੀਆਂ। ਜੈਨਰਿਕ ਮੈਡੀਸਿਨਜ਼ ਗਰੀਬਾਂ ਨੂੰ ਫਰੀ ਦਿੱਤੀਆਂ ਜਾਣਗੀਆਂ। ਡਾਇਗਨੋਸਿਜ਼, ਬਲੱਡ ਟੈਸਟ ਜਾਂ ਦੂਜੇ ਟੈਸਟ ਵੀ ਉਥੇ ਫਰੀ ਕੀਤੇ ਜਾਣਗੇ। ਤੁਸੀਂ ਦੱਸੋ ਕਿ ਹਿੰਦੁਸਤਾਨ ਦੀ ਅਜਿਹੀ ਹੋਰ ਕਿਹੜੀ ਸੂਬਾ ਸਰਕਾਰ ਹੈ, ਜਿਹੜੀ ਅਜਿਹਾ ਕਰਨ ਲੱਗੀ ਹੈ?

ਰਾਜ ਸਰਕਾਰ ਸਿੱਖਿਆ ਚੈਨਲ, ਵਿੱਦਿਆ ਟੀ.ਵੀ. ਸ਼ੁਰੂ ਕਰਨ ਦੀ ਯੋਜਨਾ ਬਣਾ ਰਹੀ ਹੈ, ਜਿਸ ਤੇ ਸਾਰਾ ਦਿਨ ਸਿੱਖਿਆ ਪ੍ਰੋਗਰਾਮਾਂ ਦਾ ਪ੍ਰਸਾਰਨ ਕੀਤਾ ਜਾਵੇਗਾ। ਸਰਕਾਰ ਇਹ ਲਾਂਚ ਕਰਨ ਲੱਗੀ ਹੈ, ਮੈਂ ਕਹਿੰਦਾ ਹਾਂ ਕਿ ਇਹ ਇਤਿਹਾਸਕ ਫੈਸਲਾ ਐਜੂਕੇਸ਼ਨ ਮਨਿਸਟਰ ਜੀ ਦਾ ਹੈ। ਸਕੂਲ ਵੀ ਅਪਗ੍ਰੇਡ ਕੀਤੇ ਜਾ ਰਹੇ ਹਨ।

ਸਪੀਕਰ ਸਾਹਿਬ, ਗਵਰਨੈਂਸ ਰਿਫਾਰਮਜ਼ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਕੁਰੱਪਸ਼ਨ ਦੀ ਆਮ ਗੱਲ ਹੁੰਦੀ ਰਹਿੰਦੀ ਹੈ। ਕੁਰੱਪਸ਼ਨ ਉਦੋਂ ਹੀ ਖਤਮ ਹੋਵੇਗੀ ਜਦੋਂ ਆਪਾਂ ਸਰਕਾਰੀ ਅਫ਼ਸਰਾਂ ਅਤੇ ਪਬਲਿਕ ਦਾ ਇੰਟਰੈਕਸ਼ਨ ਖਤਮ ਕਰ ਦੇਈਏ। ਸਪੀਕਰ ਸਾਹਿਬ, ਜਿਹੜਾ ਅਸੀਂ ਸੇਵਾ ਕੇਂਦਰਾਂ ਦਾ ਕੰਸੈਪਟ ਸ਼ੁਰੂ ਕੀਤਾ ਹੈ, ਇਹ ਜੁਲਾਈ ਤੱਕ ਚਾਲੂ ਹੋ ਜਾਵੇਗਾ। ਕੰਪਨੀ ਨੂੰ ਕੰਮ ਅਲਾਟ ਹੋ ਗਿਆ ਹੈ ਅਤੇ ਉਨ੍ਹਾਂ ਵੱਲੋਂ ਕੰਮ ਸ਼ੁਰੂ ਕਰ ਦਿੱਤਾ ਗਿਆ ਹੈ। ਜੁਲਾਈ ਤੱਕ ਇਹ ਚਾਲੂ ਹੋ ਜਾਣਗੇ। ਹਰ 4-5 ਪਿੰਡਾਂ ਬਾਅਦ ਇਕ ਸੇਵਾ ਕੇਂਦਰ ਬਣਾਇਆ ਗਿਆ ਹੈ। 200 ਸਰਵਿਸਿਜ਼ ਲਈ ਤੁਹਾਨੂੰ ਡੀ.ਸੀ. ਆਫਿਸ ਜਾਣ ਦੀ ਲੋੜ ਨਹੀਂ ਪੈਣੀ। ਸਪੀਕਰ ਸਾਹਿਬ, ਸਾਡਾ ਨਿਸ਼ਾਨਾ ਇਹ ਹੈ ਕਿ ਜੁਲਾਈ ਜਾਂ ਅਗਸਤ ਤੱਕ ਪੰਜਾਬ ਦੇ ਕਿਸੇ ਵੀ ਸਿਟੀਜ਼ਨ ਨੂੰ ਕਿਸੇ ਵੀ ਸਰਕਾਰੀ ਆਫਿਸ ਵਿੱਚ ਜਾਣ ਦੀ ਲੋੜ ਨਾ ਪਵੇ, ਉਹ ਸੇਵਾ ਕੇਂਦਰਾਂ ਵਿੱਚ ਜਾ ਸਕਦੇ ਹਨ ਜਾਂ ਆਪਣੇ ਘਰ ਬਹਿ ਕੇ ਆਨ ਲਾਈਨ ਸਾਰੀਆਂ ਸਰਵਿਸਿਜ਼ ਰਿਸੀਵ ਕਰ ਸਕਦੇ ਹਨ। (ਥੰਪਿੰਗ) ਹਿੰਦੁਸਤਾਨ ਦੀ ਕਿਸੇ ਵੀ ਹੋਰ ਸੂਬਾ ਸਰਕਾਰ ਨੇ ਹੁਣ

[ ਉਪ ਮੁੱਖ ਮੰਤਰੀ ]
ਤੱਕ ਅਜਿਹਾ ਸਟੈੱਪ ਨਹੀਂ ਲਿਆ, ਇਸ ਕੰਮ ਵਾਸਤੇ ਗੌਰਮਿੰਟ ਆਫ਼ ਇੰਡੀਆ ਨੇ ਆਪਣੀਆਂ ਟੀਮਾਂ ਭੇਜੀਆਂ ਹਨ, ਕਈ ਸਟੇਟ ਗੌਰਮਿੰਟਾਂ ਨੇ ਵੀ ਆਪਣੀਆਂ ਟੀਮਾਂ ਭੇਜੀਆਂ ਹਨ ਅਤੇ ਉਹ ਸਾਡੇ ਕੰਸੈਪਟ ਨੂੰ ਰੈਪਲੀਕੇਟ ਕਰਨ ਲੱਗੇ ਹਨ।

ਸਪੀਕਰ ਸਾਹਿਬ, ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਇਨਵੈਸਟ ਪੰਜਾਬ ਦਾ ਆਫਿਸ ਬਣਾਇਆ ਹੈ, ਉਹ ਇਕ ਸ਼ੋਅਕੇਸ ਬਣ ਗਿਆ ਹੈ। ਗੌਰਮਿੰਟ ਆਫ਼ ਇੰਡੀਆ ਅਤੇ ਕਈ ਹੋਰ ਸਟੇਟਾਂ ਵਾਲੇ ਇਸ ਆਫਿਸ ਨੂੰ ਦੇਖਣ ਆਉਂਦੇ ਹਨ ਅਤੇ ਉਸ ਦੇ ਸਿਸਟਮ ਨੂੰ ਰੈਪਲੀਕੇਟ ਕਰਨਾ ਚਾਹੁੰਦੇ ਹਨ।

ਸਪੀਕਰ ਸਾਹਿਬ, ਮੈਂ ਗੌਰਮਿੰਟ ਆਫ਼ ਇੰਡੀਆ ਦੀ ਫੂਡ ਪ੍ਰਾਸੈਸਿੰਗ ਮਨਿਸਟਰੀ ਨੂੰ ਵਧਾਈ ਦੇਣੀ ਚਾਹੁੰਦਾ ਹਾਂ ਜਿਨ੍ਹਾਂ ਨੇ ਦੋ ਫੂਡ ਪਾਰਕ ਪੰਜਾਬ ਨੂੰ ਦਿੱਤੇ ਹਨ। ਸਪੀਕਰ ਸਾਹਿਬ, 5/- ਰੁਪਏ ਪ੍ਰਤੀ ਯੂਨਿਟ ਬਿਜਲੀ ਪੰਜਾਬ ਦੇ ਰਿਹਾ ਹੈ ਜੋ ਕਿ cheapest in the country ਹੈ।(ਥੰਪਿੰਗ) ਇੰਡੀਆ ਹੀ ਨਹੀਂ, ਏਸ਼ੀਆ ਦਾ ਬਿਗੈਸਟ ਫੂਡ ਪ੍ਰਾਸੈਸਿੰਗ ਪਲਾਂਟ, ਆਈ.ਟੀ.ਸੀ. ਦਾ ਫੂਡ ਪਾਰਕ ਕਪੂਰਥਲੇ ਵਿੱਚ 2000 ਕਰੋੜ ਰੁਪਏ ਦਾ ਲੱਗ ਰਿਹਾ ਹੈ ਅਤੇ ਮੈਂ ਤੁਹਾਨੂੰ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਪਤੰਜਲੀ ਨੇ ਵੀ ਲੁਧਿਆਣੇ ਦੇ ਫੂਡ ਪਾਰਕ ਵਿੱਚ ਇਨਵੈਸਟਮੈਂਟ ਬਾਰੇ ਕਹਿ ਦਿੱਤਾ ਹੈ। ਸਪੀਕਰ ਸਾਹਿਬ, ਫੂਡ ਪ੍ਰਾਸੈਸਿੰਗ ਇੰਡਸਟਰੀ ਨੂੰ ਪੰਜਾਬ ਵਿੱਚ ਵਧਾਉਣ ਵਾਸਤੇ ਅਸੀਂ ਸਾਰੇ ਟੈਕਸ ਮੁਆਫ ਕਰ ਦਿੱਤੇ। ਇਨਪੁੱਟ ਅਤੇ ਆਉਟ ਪੁੱਟ ਦੇ ਸਾਰੇ ਟੈਕਸ ਐਗਜ਼ੰਪਟ ਕਰ ਦਿੱਤੇ ਹਨ।

ਸਪੀਕਰ ਸਾਹਿਬ, ਅਸੀਂ ਲੁਧਿਆਣੇ ਦੇ ਨਾਲ 300 ਏਕੜ ਜ਼ਮੀਨ ਵਿੱਚ ਹਾਈਟੈਕ ਸਾਈਕਲ ਵੈਲੀ ਦੀ ਸਥਾਪਨਾ ਕਰਨ ਲੱਗੇ ਹਾਂ। ਵਰਲਡ ਦੀਆਂ ਟਾਪ ਕੰਪਨੀਆਂ ਇਸ ਵਿੱਚ ਇਨਵੈਸਟ ਕਰਨਗੀਆਂ, 1-2 ਮਹੀਨਿਆਂ ਵਿੱਚ ਉਨ੍ਹਾਂ ਨੂੰ ਪਲਾਟ ਵੀ ਅਲਾਟ ਹੋ ਜਾਣੇ ਹਨ, ਇਸ ਤਰ੍ਹਾਂ ਇੰਡੀਆ ਹੀ ਨਹੀਂ ਸਗੋਂ ਵਰਲਡ ਦਾ ਸਾਈਕਲ ਹੱਬ ਲੁਧਿਆਣੇ ਵਿੱਚ ਬਣ ਜਾਣਾ ਹੈ ਜਿਸ ਦਾ ਬਹੁਤ ਵੱਡਾ ਫਾਇਦਾ ਸਭ ਤੋਂ ਵੱਧ ਲੁਧਿਆਣੇ ਦੀ ਸਮਾਲ ਸਕੇਲ ਇੰਡਸਟਰੀ ਨੂੰ ਹੋਣਾ ਹੈ। ਉਵੇਂ ਹੀ ਰਾਜਪੁਰੇ ਵਿੱਚ ਅਸੀਂ ਇਕ ਹੋਰ ਇੰਡਸਟਰੀਅਲ ਪਾਰਕ ਕ੍ਰੀਏਟ ਕਰ ਦਿੱਤਾ ਹੈ।

ਸਪੀਕਰ ਸਾਹਿਬ, ਇਕ ਸਭ ਤੋਂ ਵੱਡੀ ਇਸ ਬਜਟ ਵਿੱਚ ਜਿਹੜੀ ਗੱਲ ਹੈ, ਉਹ ਇਹ ਹੈ ਕਿ ਮੇਕ ਇਨ ਪੰਜਾਬ ਨੂੰ ਪ੍ਰੋਮੋਟ ਕਰਨਾ ਹੈ।(ਥੰਪਿੰਗ)

ਜਿੰਨੀਆਂ ਵੀ ਗੌਰਮਿੰਟ ਪਰਚੇਜ਼ਿਜ਼ ਹਨ, ਉਨ੍ਹਾਂ ਵਿੱਚ ਮੇਕ ਇਨ ਪੰਜਾਬ ਨੂੰ ਅਸੀਂ ਪ੍ਰੈਫਰੈਂਸ ਦੇ ਰਹੇ ਹਾਂ। ਪੰਜਾਬ ਵਿੱਚ ਜਿਹੜੀ ਵੀ ਕੋਈ ਚੀਜ਼ ਬਣੇਗੀ, ਜਿਵੇਂ ਟ੍ਰਾਂਸਫਾਰਮਰ ਸਨ, ਪਹਿਲਾਂ ਪੰਜਾਬ ਬਣਾਉਂਦਾ ਸੀ, ਹੁਣ ਦੂਜੇ ਸੂਬੇ ਵਿੱਚ ਉਹ ਚਲੇ ਗਏ। ਸਾਡਾ ਏਮ ਹੁਣ ਇਹ ਹੈ ਕਿ ਜਿਹੜਾ ਪੰਜਾਬ ਵਿੱਚ ਬਣਾਏਗਾ, ਉਸ ਨੂੰ ਪ੍ਰੈਫਰੈਂਸ ਮਿਲੇਗੀ। ਉਸ ਨੂੰ ਟੈਕਸ ਵਿੱਚ ਫਾਈਨਾਂਸ ਮਨਿਸਟਰ ਸਾਹਿਬ ਨੇ ਛੋਟ ਦਿੱਤੀ ਹੈ।

ਸਪੀਕਰ ਸਾਹਿਬ, ਜਿੰਨੀਆਂ ਵੀ ਵੱਡੀਆਂ ਚੀਜ਼ਾਂ ਪੰਜਾਬ ਵਿੱਚ ਬਣੀਆਂ ਹਨ, ਇਹ ਉਦੋਂ ਹੀ ਬਣੀਆਂ ਹਨ ਜਦੋਂ ਸਰਦਾਰ ਪਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਸਨ। ਇਕ ਵੀ ਮੈਨੂੰ ਇਹ ਨਿਸ਼ਾਨੀ ਦੇ ਦੇਣ, ਚੰਨੀ ਸਾਹਿਬ ਮੇਰੇ ਤੋਂ ਬਾਅਦ ਬੋਲਣਗੇ, ਹਾਲੇ ਮੈਂ 10-15 ਮਿੰਟ ਹੋਰ ਬੋਲਣਾ ਹੈ, ਤੁਸੀਂ ਨੋਟ ਕਰ ਲੈਣਾ, ਸ਼ਾਇਦ ਕੋਈ ਯਾਦ ਆ ਜਾਵੇ ਤਾਂ ਮੈਨੂੰ ਦੱਸਿਓ। ਇਕ ਵੀ ਨਿਸ਼ਾਨੀ ਦੱਸ ਦੇਣ। ਸਪੀਕਰ ਸਾਹਿਬ, ਥੀਨ ਡੈਮ ਪੰਜਾਬ ਵਿੱਚ ਬਣਿਆ, ਇਹ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਬਣਾਇਆ। ਏਅਰਪੋਰਟ ਬਣੇ, ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਬਣਾਏ, ਸੜਕਾਂ ਫੋਰਲੇਨਿੰਗ ਹੋਈਆਂ ਸਾਰੀਆਂ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਬਣਾਈਆਂ, ਥਰਮਲ ਪਲਾਂਟ ਬਣੇ ਤਾਂ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਬਣਾਏ ਅਤੇ ਰਿਫਾਈਨਰੀਜ਼ ਵੀ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਬਣਾਈਆਂ। ਇਸ ਲਈ ਇਹ ਇਕ ਵੀ ਨਿਸ਼ਾਨੀ ਦੱਸ ਦੇਣ ਜਿਹੜੀ ਇਨ੍ਹਾਂ ਵੇਲੇ ਬਣੀ ਹੋਵੇ।

ਸਪੀਕਰ ਸਾਹਿਬ, ਹੁਣੇ ਮੇਰੇ ਵੀਰ ਨੇ ਬੋਲਣਾ ਹੈ ਅਤੇ ਮੈਨੂੰ ਪੂਰੀ ਆਸ ਹੈ ਕਿ ਇਸ ਸਵਾਲ ਦਾ ਜਵਾਬ ਵੀ ਇਹ ਦੇਣਗੇ। ਇਹ ਇਕ ਵੀ ਸਕੀਮ ਦੱਸ ਦੇਣ ਜਿਹੜੀ ਗਰੀਬ ਜਨਤਾ ਵਾਸਤੇ, ਕਿਸਾਨ ਵਾਸਤੇ ਜਾਂ ਬੈਕਵਰਡ ਕਲਾਸ ਵੀਰਾਂ ਵਾਸਤੇ ਅਤੇ ਉਨ੍ਹਾਂ ਦੇ ਪਰਿਵਾਰਾਂ ਵਾਸਤੇ ਕਾਂਗਰਸ ਨੇ ਲਾਂਚ ਕੀਤੀ ਹੋਵੇ। ਇਨ੍ਹਾਂ ਨੇ ਸਾਡੀਆਂ ਬਣਾਈਆਂ ਸਕੀਮਾਂ ਤਾਂ ਇੰਪਲੀਮੈਂਟ ਕੀਤੀਆਂ ਹੋਣੀਆਂ ਹਨ ਪਰ ਕਦੇ ਬਣਾਈਆਂ ਨਹੀਂ। ਸਪੀਕਰ ਸਾਹਿਬ, ਓਲਡ ਏਜ ਪੈਨਸ਼ਨ ਪਹਿਲੀ ਵਾਰ ਜਦੋਂ ਪੰਜਾਬ ਵਿੱਚ ਬਜ਼ੁਰਗਾਂ ਨੂੰ ਮਿਲਣ ਲੱਗੀ ਤਾਂ ਉਦੋਂ ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਸੀ। (ਥੰਪਿਗ) ਸ਼ਗਨ ਸਕੀਮ ਤੇ ਆਟਾ-ਦਾਲ ਸਕੀਮਾਂ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਚਾਲੂ ਕਰਵਾਈਆਂ। (ਥੰਪਿੰਗ) ਕਿਸਾਨਾਂ ਨੂੰ ਮੁਫ਼ਤ ਬਿਜਲੀ ਦੀ ਸਹੂਲਤ ਵੀ ਸਰਦਾਰ ਪਰਕਾਸ਼ ਸਿੰਘ

[ ਉਪ ਮੁੱਖ ਮੰਤਰੀ ]

ਬਾਦਲ ਜੀ ਨੇ ਦਿੱਤੀ। ਗਰੀਬ ਲੋਕਾਂ ਦੀ 200 ਯੂਨਿਟ ਬਿਜਲੀ ਜੇ ਮੁਆਫ ਕੀਤੀ ਤਾਂ ਉਹ ਵੀ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਕੀਤੀ। ਗਰੀਬਾਂ ਲਈ ਮੈਡੀਕਲ ਇੰਸ਼ੋਰੈਂਸ ਦੇਣੀ ਸ਼ੁਰੂ ਕੀਤੀ, ਲੜਕੀਆਂ ਨੂੰ ਸਾਈਕਲ ਦਿੱਤੇ, ਮੈਰੀਟੋਰੀਅਸ ਸਕੂਲ ਸ਼ੁਰੂ ਕੀਤੇ, ਇੰਟਰਸਟ ਫਰੀ ਲੋਨ ਦੇਣੇ ਸ਼ੁਰੂ ਕੀਤੇ ਅਤੇ ਧਰਮਸ਼ਲਾਵਾਂ ਬਣਵਾਈਆਂ, ਮੈਂ ਕਹਿੰਦਾ ਹਾਂ ਕਿ ਸਾਰੀਆਂ ਸਕੀਮਾਂ ਦੀ ਲਿਸਟ ਦੇਖ ਲਵੋ। (ਵਿਘਨ) ਇੱਕ ਚੀਜ਼ ਜਾਂ ਇੱਕ ਨਿਸ਼ਾਨੀ ਇਹ ਦੱਸ ਦੇਣ ਜੋ ਇਨ੍ਹਾਂ ਵੱਲੋਂ ਸ਼ੁਰੂ ਕੀਤੀ ਗਈ ਹੋਵੇ। (ਵਿਘਨ)

ਸਪੀਕਰ ਸਾਹਿਬ, ਪੰਜਾਬ ਦੇ ਵਿਰਸੇ ਨੂੰ ਸੰਭਾਲਣ ਵਾਸਤੇ ਇਹ ਦੱਸ ਦੇਣ ਕਿ ਜੇ ਇਨ੍ਹਾਂ ਨੇ ਇੱਕ ਚੀਜ਼ ਵੀ ਬਣਾਈ ਹੋਵੇ। ਇੱਥੇ ਅਸੀਂ ਹਜ਼ਾਰਾਂ ਕਰੋੜਾਂ ਰੁਪਿਆ ਲਗਾ ਕੇ ਵਿਰਾਸਤ-ਏ-ਖਾਲਸਾ ਤੋਂ ਲੈ ਕੇ ਇਹੋ ਜਿਹੀਆਂ ਚੀਜ਼ਾਂ ਬਣਾਈਆਂ ਹਨ ਕਿ ਦੁਨੀਆਂ ਦੇ ਲੋਕ ਉਨ੍ਹਾਂ ਨੂੰ ਵੇਖਣ ਲਈ ਹੁਣ ਇਥੇ ਆਉਣ ਲੱਗ ਪਏ ਹਨ।

ਸਪੀਕਰ ਸਾਹਿਬ, ਮੈਂ ਹੁਣ ਇੰਡਸਟਰੀ ਦੀ ਗੱਲ ਕਰਦਾ ਹਾਂ। ਇਨ੍ਹਾਂ ਦੇ ਸਾਰੇ ਮਾਨਯੋਗ ਮੈਂਬਰ ਸਾਹਿਬ ਬੈਠੇ ਹਨ। ਮੈਨੂੰ ਕਿਸੇ ਇਕ ਵੀ ਫੈਕਟਰੀ ਜਾਂ ਇੰਡਸਟਰੀ ਦਾ ਨਾਮ ਦੱਸ ਦੇਣ ਕਿ ਇਨ੍ਹਾਂ ਦੇ ਰਾਜ ਸਾਲ 2002 ਤੋਂ 2007 ਦੌਰਾਨ ਇਹ ਫੈਕਟਰੀ ਜਾਂ ਇੰਡਸਟਰੀ ਲੱਗੀ ਸੀ। ਉਦੋਂ ਮਹਾਰਾਜਾ ਸਾਹਿਬ ਦੇ ਸਮੇਂ ਵਿੱਚ ਇਕ ਲੱਖ ਕਰੋੜ ਰੁਪਏ ਦੇ ਐਮ.ਓ.ਯੂ. ਸਾਈਨ ਕੀਤੇ ਗਏ। ਮੈਂ ਵੀ ਉਹ ਐਮ.ਓ.ਯੂਜ਼ ਵੇਖੇ। ਮੈਂ ਐਮ.ਓ.ਯੂਜ਼ ਦੀ ਲਿਸਟ ਕੱਢੀ ਸੀ। ਉਸ ਵਿੱਚ ਕੀ ਸੀ ? ਸਪੀਕਰ ਸਾਹਿਬ, ਮੈਂ ਹੈਰਾਨ ਹੋ ਗਿਆ ਕਿ 40,000 ਕਰੋੜ ਰੁਪਏ ਦੇ ਐਮ.ਓ.ਯੂਜ਼. ਉਦੋਂ ਹੋਏ, ਇਸ ਵੇਲੇ ਉਹ ਮਾਨਯੋਗ ਮੈਂਬਰ ਢਿੱਲੋਂ ਸਾਹਿਬ ਇੱਥੇ ਨਹੀਂ ਹਨ, ਜਿਹੜੇ ਕਿ ਸੰਗਰੂਰ ਜ਼ਿਲ੍ਹੇ ਤੋਂ ਬਰਨਾਲਾ ਹਲਕੇ ਦੇ ਐਮ.ਐਲ.ਏ ਹਨ, ਇਕੱਲੇ ਉਨ੍ਹਾਂ ਦੇ ਹੀ 40,000 ਕਰੋੜ ਰੁਪਏ ਦੇ ਉਹ ਐਮ.ਓ.ਯੂਜ਼. ਸੀ । (ਹਾਸਾ) ਇਕੱਲੇ ਢਿੱਲੋਂ ਸਾਹਿਬ ਦੇ ਹੀ ਇੰਨੇ ਸਨ ਜਾਂ ਇੱਕ ਨਾਲ ਹੋਰ ਸੋਢੀ ਸਾਹਿਬ ਦੇ ਸਨ। ਮੈਂ ਐਕਚੁਅਲੀ ਹਾਊਸ ਵਿੱਚ ਦਿਖਾਉਣੇ ਚਾਹੁੰਦਾ ਹਾਂ ਜਿਹੜੇ ਉਦੋਂ ਐਮ.ਓ.ਯੂਜ਼. ਸਾਈਨ ਕੀਤੇ ਗਏ। ਇਥੋਂ ਚੱਲ ਕੇ ਜਾਉ ਤਾਂ ਦੇਖੋਗੇ ਕਿ ਰਾਜਪੁਰਾ ਵਿੱਚ ਵੀ ਉਨ੍ਹਾਂ ਦੇ ਮਲਟੀਪਲੈਕਸ ਹਨ, ਪੰਜਾਬ ਦੇ ਜਿੰਨੇ ਵੀ ਸ਼ਹਿਰ ਹਨ, ਸਾਰਿਆਂ ਦੀ ਲਿਸਟ ਲੈ ਕੇ ਉਨ੍ਹਾਂ ਤੇ ਸਾਈਨ ਕਰਕੇ ਮਾਨਯੋਗ ਮੈਂਬਰ ਸਾਹਿਬ ਦੇ ਕਰ ਦਿੱਤੇ।

ਸਪੀਕਰ ਸਾਹਿਬ, ਜੇ ਤੁਸੀਂ ਸਾਡੀ ਲਿਸਟ ਦੇਖੋ। ਮੇਰਾ ਖਿਆਲ ਹੈ ਕਿ ਹਿੰਦੁਸਤਾਨ ਦੀ ਕੋਈ ਕੰਪਨੀ ਅਜਿਹੀ ਨਹੀਂ ਰਹੀ ਹੋਵੇਗੀ ਜਿਹੜੀ ਕਿ ਅੱਜ ਪੰਜਾਬ ਵਿੱਚ ਨਾ ਹੋਵੇ। ਕੈਂਸਰ ਰੋਕਥਾਮ ਲਈ ਕੰਪਨੀ, ਆਈ.ਟੀ.ਸੀ., ਸਨ ਫਾਰਮਾ, ਇਨਫੋਸਿਸ, ਰਿਲਾਇੰਸ, ਐਚ.ਸੀ.ਐਲ., ਕਾਰਗਿਲ ਆਦਿ ਵਰਗੀਆਂ ਅਸੀਂ ਇੱਥੇ ਲਿਆਂਦੀਆਂ ਹਨ। ਸਭ ਤੋਂ ਵੱਡੀ ਵਰਲਡ ਦੀ ਫੂਡ ਪ੍ਰੋਸੈਸਿੰਗ ਕੰਪਨੀ 'ਕਾਰਗਿਲ ' ਹੈ ਜੀ। ਅੱਜ ਉਹ ਕੰਪਨੀ ਪੰਜਾਬ ਵਿੱਚ ਆਪਣਾ ਪਲਾਂਟ ਲਗਾ ਰਹੀ ਹੈ। ਬਠਿੰਡੇ ਵਿੱਚ ਉਨ੍ਹਾਂ ਦਾ ਪਲਾਂਟ ਲੱਗੀ ਜਾਂਦਾ ਹੈ। ਅਦਿੱਤਿਆ, ਬਿਰਲਾ, ਅਡਾਨੀ, ਫੋਰਟਿਸ, ਮੈਕਸ ਆਦਿ ਵਰਗੇ ਵੱਡੇ ਗਰੁੱਪ ਇੱਥੇ ਆ ਰਹੇ ਹਨ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਆਪਾਂ ਮੈਡੀਕਲ ਸਿਟੀ, 'ਮੈਡੀਸਿਟੀ' ਬਣਾਉਣ ਜਾ ਰਹੇ ਹਾਂ, ਉਸ ਵਿੱਚ ਵਰਲਡ ਦੇ ਟਾਪ ਦੇ ਹਸਪਤਾਲ, ਮੈਡੀਕਲ ਕਾਲਜ ਤੇ ਯੂਨੀਵਰਸਿਟੀਆਂ ਇਕ ਜਗ੍ਹਾ ਤੇ ਆ ਗਏ ਹਨ। Punjab is going to be the next major medical tourism hub in the country ,(ਥੰਪਿੰਗ) ਸਪੀਕਰ ਸਾਹਿਬ, ਕਹਿਣਾ ਬੜਾ ਸੌਖਾ ਹੈ। ਮੈਂ ਇਹ ਜਿੰਨੀਆਂ ਵੀ ਚੀਜ਼ਾਂ ਕਹੀਆਂ ਹਨ, ਇਨ੍ਹਾਂ ਨੂੰ ਰੈਕੋਗਨਾਈਜ਼ ਵੀ ਕੀਤਾ ਗਿਆ ਹੈ।

ਸਪੀਕਰ ਸਾਹਿਬ, ਗੌਰਮਿੰਟ ਆਫ ਇੰਡੀਆ ਨੇ ਸਾਲ 2015 ਵਿੱਚ ਪੰਜਾਬ ਨੂੰ ਬੈਸਟ ਗਵਰਨੈਂਸ ਅਵਾਰਡ ਦਿੱਤਾ ਹੈ, ਸਾਰੀਆਂ ਸਟੇਟਾਂ ਦੀ ਪਰਫਾਰਮੈਂਸ ਵੇਖ ਕੇ ਹੀ ਪੰਜਾਬ ਨੂੰ ਇਹ ਅਵਾਰਡ ਦਿੱਤਾ ਗਿਆ ਹੈ। (ਥੰਪਿੰਗ) ਭਾਵ ਕਿ ਜੇ ਸਾਡੀ ਗਵਰਨੈਂਸ ਮਾੜੀ ਹੈ ਤਾਂ ਬਾਕੀ ਸਾਰੀ ਦੁਨੀਆਂ ਤਾਂ ਫਿਰ ਡੁੱਬ ਹੀ ਗਈ ਹੈ। Punjab also got the Kisan Krishi Karman Award for the highest yield in Agriculture, ਮੈਂ ਕਹਿੰਦਾ ਹਾਂ ਕਿ ਇਨ੍ਹਾਂ ਦੇ ਸਮੇਂ ਵਿੱਚ ਯੀਲਡ ਘੱਟ ਸੀ ਜਦੋਂ ਕਿ ਸਾਡੀ ਵਧੀ ਹੈ, ਜਿਸ ਕਾਰਨ ਗੌਰਮਿੰਟ ਆਫ ਇੰਡੀਆ ਨੇ ਸਾਲ 2015 ਦਾ ਬੈਸਟ ਅਵਾਰਡ ਸਾਨੂੰ ਦਿੱਤਾ ਹੈ। (ਥੰਪਿੰਗ)

ਪੰਜਾਬ ਸਟੇਟ ਬਿਜਲੀ ਬੋਰਡ ਜਿਹੜਾ ਕਿ ਇਨ੍ਹਾਂ ਦੇ ਸਮੇਂ ਵਿੱਚ ਕੰਗਾਲ ਹੋ ਗਿਆ ਸੀ, ਇਨ੍ਹਾਂ ਤੋਂ ਸੈਲਰੀ ਨਹੀਂ ਦਿੱਤੀ ਜਾਂਦੀ ਸੀ, that has been rated No.1 Electricity Board of the country now. (Thumping) The best state award for the Solar Energy Capacity Addition, ਇਹ

[ ਉਪ ਮੁੱਖ ਮੰਤਰੀ ]
ਅਵਾਰਡ ਪਿਛਲੇ ਸਾਲ ਗੌਰਮਿੰਟ ਆਫ ਇੰਡੀਆ ਨੇ ਸਾਨੂੰ ਦਿੱਤਾ ਹੈ। (ਥੰਪਿੰਗ) ਇੰਡੀਆ ਲੈਵਲ ਤੇ ਰਿਜ਼ਰਵ ਬੈਂਕ ਆਫ ਇੰਡੀਆ ਨੇ ਸਾਨੂੰ Third Most Attractive Destination for new Investments ਦਾ ਅਵਾਰਡ ਦਿੱਤਾ ਹੈ। ਹੁਣ ਵਰਲਡ ਬੈਂਕ ਹਰ ਤਰ੍ਹਾਂ ਦੀਆਂ ਚੀਜ਼ਾਂ ਬਾਰੇ ਨੋਟ ਕਰਨ ਲੱਗ ਪਿਆ ਹੈ ਕਿ ਕਿਹੜੀ ਸਟੇਟ ਅਤੇ ਹੋਰ ਕੌਣ ਕਿੰਨੀ ਇਨਵੈਸਟਮੈਂਟ ਅਟਰੈਕਟ ਕਰਦਾ ਹੈ, we have got the award of the Best State to attract the new investments. (ਥੰਪਿੰਗ) ਸਪੀਕਰ ਸਾਹਿਬ, ਜਦੋਂ ਬੰਦਾ ਅਪਲਾਈ ਕਰਦਾ ਹੈ ਤਾਂ ਇਕ ਮਹੀਨੇ ਦੇ ਅੰਦਰ ਸਾਰੀਆਂ ਕਲੀਅਰੈਂਸਿਜ਼ ਹੋ ਜਾਂਦੀਆਂ ਹਨ। ਸਾਨੂੰ ਇਸ ਵਾਸਤੇ ਵਰਲਡ ਬੈਂਕ ਨੇ ਇਹ ਅਵਾਰਡ ਦਿੱਤਾ ਹੈ। ਜੋ ਮੈਂ ਕਹਿ ਰਿਹਾ ਹਾਂ, ਇਹ ਸਾਰਾ ਕੁਝ ਇਸ ਬਜਟ ਵਿੱਚ ਹੀ ਰਿਫਲੈਕਟਿਡ ਹੈ। ਇਸ ਲਈ ਮੈਂ ਬੇਨਤੀ ਕਰਦਾ ਹਾਂ ਪਰ ਇਨ੍ਹਾਂ ਨੇ ਮੰਨਣਾ ਤਾਂ ਹੈ ਨਹੀਂ ਕਿਉਂਕਿ ਮੈਂ ਅੱਜ ਇਨ੍ਹਾਂ ਦੀਆਂ ਸਾਰੀਆਂ ਸਪੀਚਾਂ ਸੁਣੀਆਂ ਹਨ। ਇਨ੍ਹਾਂ ਨੇ ਕੋਈ ਵੱਡੀ ਗੱਲ ਤਾਂ ਟੱਚ ਹੀ ਨਹੀਂ ਕੀਤੀ, ਸਿਰਫ ਛੋਟੀਆਂ-ਛੋਟੀਆਂ ਗੱਲਾਂ ਹੀ ਕੀਤੀਆਂ ਹਨ। ਸ਼ਾਇਦ ਚੰਨੀ ਸਾਹਿਬ ਇਕਨਾਮਿਸ ਬਾਰੇ ਜ਼ਰੂਰ ਗੱਲ ਕਰਨਗੇ। ਮੈਂ ਵਿੱਤ ਮੰਤਰੀ ਜੀ ਨੂੰ ਵਧਾਈ ਦੇਣਾ ਚਾਹੁੰਦਾ ਹਾਂ ਕਿ ਇਹੋ ਜਿਹਾ ਹੌਲੀਸਟਿਕ ਬਜਟ ਲੈ ਕੇ ਆਏ ਹਨ, ਜਿਥੇ ਹਰ ਵਰਗ ਨੂੰ ਸਹੂਲਤਾਂ ਦਿੱਤੀਆਂ ਗਈਆਂ ਹਨ।

ਸਪੀਕਰ ਸਾਹਿਬ, ਮੈਨੂੰ ਮੇਰੇ ਜਰਨਲਿਸਟ ਵੀਰਾਂ ਦਾ ਵੀ ਫੋਨ ਆਇਆ ਸੀ, ਉਹ ਕਹਿੰਦੇ ਕਿ ਤੁਹਾਨੂੰ ਸਨਮਾਨਿਤ ਕਰਨਾ ਹੈ, ਇਹ ਮੇਰੇ ਵੀਰ ਜਿੰਨੇ ਬੈਠੇ ਹਨ (ਪ੍ਰੈਸ ਗੈਲਰੀ ਵੱਲ ਇਸ਼ਾਰਾ) ਅਸੀਂ ਸਾਰਿਆਂ ਦੀ ਮੈਡੀਕਲ ਇੰਸ਼ੋਰੈਂਸ ਕਰ ਦਿੱਤੀ ਹੈ। ਹੁਣ ਜੇਕਰ ਇਹ ਪੱਤਰਕਾਰ ਬਿਮਾਰ ਹੋਣਗੇ ਤਾਂ ਇਨ੍ਹਾਂ ਨੂੰ ਚਿੰਤਾ ਕਰਨ ਦੀ ਲੋੜ ਨਹੀਂ ਹੈ। ਸਪੀਕਰ ਸਾਹਿਬ, ਜਿੰਨੇ ਕਲਾਕਾਰ ਹਨ, ਉਨ੍ਹਾਂ ਨੂੰ ਵੀ ਇਨਸੈਂਟਿਵ ਦਿੱਤੇ ਹਨ। ਮੈਂ ਕਹਿੰਦਾ ਹਾਂ ਕਿ ਅਸੀਂ ਕੋਈ ਵਰਗ ਛੱਡਿਆ ਹੀ ਨਹੀਂ ਹੈ। ਅਸੀਂ ਇੰਨੀ ਵਧੀਆ ਪਲੈਨਿੰਗ ਕੀਤੀ ਹੈ। ਸਭ ਤੋਂ ਵੱਡੀ ਗੱਲ, ਨਾਲੇ ਤਾਂ ਅਸੀਂ ਰਿਆਇਤਾਂ ਦਿੱਤੀਆਂ ਹਨ ਅਤੇ ਨਾਲੇ ਇਕਾਨਮੀ ਨੂੰ ਵੀ ਡਿਵੈਲਪ ਕੀਤਾ ਹੈ। ਮੈਂ ਇਨ੍ਹਾਂ ਸ਼ਬਦਾਂ ਨਾਲ ਵਿੱਤ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ।

ਇਸ ਤੋਂ ਇਲਾਵਾ ਮੈਂ ਵਿੱਤ ਮੰਤਰੀ ਜੀ ਨੂੰ ਬੇਨਤੀ ਕਰਾਂਗਾ, ਜਿਵੇਂ ਮੇਰੇ ਤੋਂ ਪਹਿਲਾਂ ਮਾਨਯੋਗ ਮੰਤਰੀ ਜੀ ਨੇ ਜ਼ਿਕਰ ਕੀਤਾ ਸੀ ਕਿ ਹਲਦੀ ਤੇ ਵੈਟ ਨੂੰ

ਫਰੀ ਕੀਤਾ ਜਾਵੇ, ਕਾਲੀ ਮਿਰਚ, ਧਨੀਆ, ਜ਼ੀਰਾ ਅਤੇ ਅਜਵਾਇਣ ਤੇ ਜਿਹੜਾ ਹੁਣ 6 ਫੀਸਦੀ ਵੈਟ ਹੈ, ਉਸ ਨੂੰ 4 ਫੀਸਦੀ ਕੀਤਾ ਜਾਵੇ। ਇਸ ਬਾਰੇ ਮੈਂ ਵਿੱਤ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ। ਬਹੁਤ-ਬਹੁਤ ਧੰਨਵਾਦ ਜੀ।

**ਮਾਨਯੋਗ ਸਪੀਕਰ:** ਹਾਂ ਜੀ, ਸਰਦਾਰ ਚਰਨਜੀਤ ਸਿੰਘ ਚੰਨੀ।

**ਸਰਦਾਰ ਗੁਰਕੀਰਤ ਸਿੰਘ :** ਸਪੀਕਰ ਸਾਹਿਬ, ਮੈਨੂੰ ਇਕ ਮਿੰਟ ਦਾ ਸਮਾਂ ਦੇ ਦਿਉ ਜੀ।

**ਮਾਨਯੋਗ ਸਪੀਕਰ:** ਨਹੀਂ ਜੀ, now your leader is on his legs.

**ਸਰਦਾਰ ਗੁਰਕੀਰਤ ਸਿੰਘ :** ਸਪੀਕਰ ਸਾਹਿਬ, ਉਪ ਮੁੱਖ ਮੰਤਰੀ ਜੀ ਨੇ ਬਜਟ ਤੇ ਸਪੀਚ ਕੀਤੀ ਹੈ। ਮੈਨੂੰ ਇਕ ਵਾਰ ਤਾਂ ਝਟਕਾ ਲੱਗਿਆ ਕਿ ਜਿਵੇਂ ਅਮਰੀਕਾ ਜਾਂ ਕੈਨੇਡਾ ਦੀਆਂ ਗੱਲਾਂ ਹੋ ਰਹੀਆਂ ਹੋਣ।

**ਮਾਨਯੋਗ ਸਪੀਕਰ:** ਤੁਹਾਨੂੰ ਝਟਕਾ ਲੱਗਿਆ ਜਾਂ ਖੁਸ਼ੀ ਹੋਈ?

**ਸਰਦਾਰ ਗੁਰਕੀਰਤ ਸਿੰਘ :** ਮੈਂ ਇਨ੍ਹਾਂ ਦੀ ਨੀਯਤ ਤੇ ਸ਼ੱਕ ਨਹੀਂ ਕਰਦਾ, ਇਨ੍ਹਾਂ ਦੀ ਨੀਯਤ ਚੰਗੀ ਹੈ, ਇਹ ਵੀ ਚਾਹੁੰਦੇ ਹਨ ਕਿ ਪੰਜਾਬ ਵਿਚ ਇਹ ਸਾਰੀਆਂ ਗੱਲਾਂ ਆਉਣੀਆਂ ਚਾਹੀਦੀਆਂ ਹਨ। ਸਪੀਕਰ ਸਾਹਿਬ, ਪਰ ਆਨ-ਗਰਾਉਂਡ ਜਿਹੜੀਆਂ ਹਕੀਕਤਾਂ ਹਨ, ਉਹ ਹੋਰ ਹਨ, ਕਾਗਜ਼ਾਂ ਵਿਚ ਗੱਲ ਹੋਰ ਹੈ। ਇੰਡਸਟਰੀ ਸਾਰੀ ਬੰਦ ਪਈ ਹੈ, ਬਿਜਲੀ ਤਾਂ ਸਰਪਲੱਸ ਆਪੇ ਹੀ ਹੋਣੀ ਹੈ। (ਵਿਘਨ..ਸ਼ੋਰ)

**ਮਾਨਯੋਗ ਸਪੀਕਰ:** ਹਾਂ ਜੀ, ਨਵਤੇਜ ਸਿੰਘ ਚੀਮਾ ਜੀ।

**ਸਰਦਾਰ ਨਵਤੇਜ ਸਿੰਘ ਚੀਮਾ:** ਸਪੀਕਰ ਸਾਹਿਬ, ਧੰਨਵਾਦ ਜੀ। ਡਿਪਟੀ ਸੀ.ਐਮ. ਸਾਹਿਬ ਨੇ ਬਜਟ ਤੇ ਸਪੀਚ ਕੀਤੀ ਹੈ, ਹਜ਼ਾਰਾਂ-ਕਰੋੜਾਂ ਰੁਪਏ ਦੀਆਂ ਗੱਲਾਂ ਕੀਤੀਆਂ ਹਨ। ਮੈਂ ਇਨ੍ਹਾਂ ਨੂੰ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਆਪਣੀ ਸਪੀਚ ਵਿਚ ਡਾਕਟਰ ਮਨਮੋਹਨ ਸਿੰਘ ਜੀ ਦਾ ਧੰਨਵਾਦ ਜ਼ਰੂਰ ਕਰੋ, ਜਿਨ੍ਹਾਂ ਨੇ ਪੰਜਾਬ ਨੂੰ ਹਰ ਕੰਮ ਲਈ ਖੁੱਲ੍ਹ ਕੇ ਪੈਸਾ ਦਿੱਤਾ ਹੈ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਹਾਂ ਜੀ, ਸਰਦਾਰ ਚਰਨਜੀਤ ਸਿੰਘ ਚੰਨੀ ਜੀ। (ਵਿਘਨ..ਸ਼ੋਰ) Silence please.

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.):** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਮਾਨਯੋਗ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਵਿੱਤ ਮੰਤਰੀ ਜੀ ਨੇ ਜਿਹੜਾ ਬਜਟ ਪੇਸ਼ ਕੀਤਾ ਹੈ, ਉਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਮੈਂ ਚਮਕੌਰ ਸਾਹਿਬ ਦੀ ਧਰਤੀ ਤੋਂ ਆਉਂਦਾ ਹਾਂ, ਜਿਸ ਬਾਰੇ ਯੋਗੀ ਅੱਲਾ ਯਾਰ ਖਾਂ ਨੇ ਕਿਹਾ ਹੈ ਕਿ :-

ਬੱਸ ਏਕ ਹਿੰਦ ਮੇਂ ਤੀਰਥ ਹੈ ਯਾਤਰਾ ਕੇ ਲੀਯੇ।

ਕਟਾਏ ਬਾਪ ਨੇ ਬੱਚੇ ਜਹਾਂ ਖ਼ੁਦਾ ਕੇ ਲੀਯੇ।

ਚਮਕ ਹੈ ਮਿਹਰ ਕੀ ਚਮਕੌਰ ਤੇਰੇ ਜ਼ੱਰੇਂ ਮੇਂ,

ਯਹੀ ਸੇ ਬਨ ਕੇ ਸਤਾਰੇ ਗਏ ਸਮਾਂ ਕੇ ਲੀਯੇ।

ਉਸ ਪਵਿੱਤਰ ਧਰਤੀ ਨੇ ਮੈਨੂੰ ਮਾਣ ਦਿੱਤਾ ਹੈ, ਉਥੇ ਦੇ ਲੋਕਾਂ ਨੇ ਮੈਨੂੰ ਸਤਿਕਾਰ ਦੇ ਕੇ ਇਸ ਸੀਟ ਤੇ ਪਹੁੰਚਾਇਆ ਹੈ। ਮੈਂ ਪਹਿਲਾਂ ਸਾਡੇ ਹਲਕੇ ਦੀਆਂ ਕੁਝ ਮੰਗਾਂ ਹਨ, ਉਹ ਰੱਖਣਾ ਚਾਹੁੰਦਾ ਹਾਂ। ਸਾਡੇ ਚਮਕੌਰ ਸਾਹਿਬ ਵਿਚ ਗੁਰੂ ਸਾਹਿਬ ਦੇ ਦੋ ਵੱਡੇ ਸਾਹਿਬਜ਼ਾਦੇ ਸ਼ਹੀਦ ਹੋਏ ਹਨ, ਉਨ੍ਹਾਂ ਦੇ ਨਾਲ ਕੁਝ ਸਿੰਘ ਵੀ ਸ਼ਹੀਦ ਹੋਏ ਹਨ। ਉਨ੍ਹਾਂ ਦਾ ਯਾਦਗਾਰੀ ਥੀਮ ਪਾਰਕ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਨੇ ਬਣਾਉਣਾ ਸ਼ੁਰੂ ਕੀਤਾ ਸੀ ਪਰ ਸਾਲ 2007 ਤੋਂ ਜਦੋਂ ਤੋਂ ਪੰਥਕ ਸਰਕਾਰ ਆਈ ਹੈ, ਇਨ੍ਹਾਂ ਨੇ ਉਨ੍ਹਾਂ ਸ਼ਹੀਦ ਸਿੰਘਾਂ ਦੀ ਯਾਦਗਾਰ ਬਣਾਉਣੀ ਬੰਦ ਕਰ ਦਿੱਤੀ ਹੈ। ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਇਨ੍ਹਾਂ ਦੇ ਮੱਤਭੇਦ ਮੇਰੇ ਨਾਲ ਜਾਂ ਚਮਕੌਰ ਸਾਹਿਬ ਦੇ ਲੋਕਾਂ ਨਾਲ ਹੋ ਸਕਦੇ ਹਨ ਪਰ ਸ਼ਹੀਦ ਸਿੰਘਾਂ ਨਾਲ ਤਾਂ ਨਹੀਂ ਹੋਣੇ ਚਾਹੀਦੇ। ਸੋ, ਇਸ ਕੰਮ ਵਾਸਤੇ ਵੀ ਬਜਟ ਵਿਚ ਪੈਸੇ ਰੱਖੇ ਜਾਣ। ਇਸ ਦੇ ਨਾਲ ਹੀ ਮੋਰਿੰਡਾ ਅਤੇ ਚਮਕੌਰ ਸਾਹਿਬ ਦੇ ਸੀਵਰੇਜ ਦਾ ਕੰਮ ਇਨ੍ਹਾਂ ਨੇ ਪਿਛਲੇ ਇਲੈਕਸ਼ਨਾਂ ਤੋਂ ਪਹਿਲਾਂ ਸ਼ੁਰੂ ਕਰ ਦਿੱਤਾ ਸੀ ਅਤੇ ਬਾਅਦ ਵਿਚ ਬੰਦ ਕਰ ਦਿੱਤਾ। ਉਸ ਬਾਰੇ ਮੇਰੀ ਬੇਨਤੀ ਹੈ ਕਿ ਇਸ ਤਰ੍ਹਾਂ ਛਲਾਵੇ ਨਾ ਦਿਓ। ਜਿਸ ਚੀਜ਼ ਨੂੰ ਸ਼ੁਰੂ ਕੀਤਾ ਹੈ, ਉਸ ਨੂੰ ਪੂਰਾ ਕਰ ਦੇਣ।

ਲਿੰਕ ਸੜਕਾਂ ਦਾ ਇਹ ਹਾਲ ਹੈ ਕਿ ਉਨ੍ਹਾਂ ਤੇ ਤੁਰ ਕੇ ਜਾਣਾ ਵੀ ਔਖਾ ਹੈ। ਲਿੰਕ ਤੋਂ ਉਪਰ ਜਿਹੜੀ ਗੁਰਦੁਆਰਾ ਸਾਹਿਬ, ਫਤਿਹਗੜ੍ਹ ਸਾਹਿਬ ਨੂੰ ਸੜਕ ਜਾਂਦੀ ਹੈ, ਉਨ੍ਹਾਂ ਦੋਨੋਂ ਸੜਕਾਂ ਵਿੱਚ ਬਹੁਤ ਜ਼ਿਆਦਾ ਖੱਡੇ ਹਨ। ਮੈਂ ਇਨ੍ਹਾਂ ਦਾ ਹੁਣੇ ਲੱਛੇਦਾਰ ਭਾਸ਼ਣ ਸੁਣ ਰਿਹਾ ਸੀ, ਇਨ੍ਹਾਂ ਨੇ ਬੜੇ ਤਰੀਕੇ ਦੇ ਨਾਲ

ਜੀ.ਟੀ.ਰੋਡਜ ਦਾ ਜ਼ਿਕਰ ਕੀਤਾ ਹੈ। ਮੈਨੂੰ ਇਹ ਦੱਸਣ ਕਿ ਪੰਜਾਬ ਸਰਕਾਰ ਦਾ ਜੀ.ਟੀ. ਰੋਡਜ ਤੇ ਕਿਹੜਾ ਪੈਸਾ ਲੱਗਿਆ ਹੈ? ਡਾਕਟਰ ਮਨਮੋਹਨ ਸਿੰਘ ਜੀ ਦਾ ਭਾਵ ਕੇਂਦਰ ਸਰਕਾਰ ਦਾ ਹੀ ਪੈਸਾ ਲੱਗਿਆ ਹੈ। ਇਸ ਵਿੱਚ ਇਨ੍ਹਾਂ ਦਾ ਤਾਂ ਕੋਈ ਕੰਟਰੀਬਿਊਸ਼ਨ ਨਹੀਂ ਹੈ।

ਮੈਂ ਅਗਲੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬੇਲੇ ਦਰਿਆ ਤੇ ਪੁਲ ਬਣਨਾ ਜ਼ਰੂਰੀ ਹੈ । ਚਮਕੌਰ ਸਾਹਿਬ ਦਾ ਕਾਲਜ ਤੇ ਮੋਰਿੰਡਾ ਵਿਖੇ ਕਾਲਜ ਬਣਾਉਣ ਦੇ ਲਈ ਇਨ੍ਹਾਂ ਨੇ ਬਹੁਤ ਅਨਾਊਂਸਮੈਂਟਸ ਕਰ ਲਈਆਂ ਹਨ। ਇਸ ਵਿਧਾਨ ਸਭਾ ਦੇ ਵਿੱਚ ਉਥੇ ਦੇ ਹਸਪਤਾਲ ਨੂੰ ਅਪਗ੍ਰੇਡ ਕਰਨ ਦਾ ਐਲਾਨ ਵੀ ਕੀਤਾ ਸੀ ਲੇਕਿਨ ਇਹ ਕੰਮ ਹੋਏ ਨਹੀਂ ਹਨ। ਸੋ, ਇਨ੍ਹਾਂ ਵਾਸਤੇ ਵੀ ਉਪਬੰਧ ਕੀਤਾ ਜਾਵੇ। ਸਪੀਕਰ ਸਾਹਿਬ, ਮਾਨਯੋਗ ਡਿਪਟੀ ਸੀ.ਐਮ. ਸਾਹਿਬ ਨੇ ਆਪਣੇ ਆਪ ਨੂੰ ਸੱਚਾ ਤੇ ਆਪਣੀ ਸਰਕਾਰ ਨੂੰ ਬੜਾ ਸੇਫ ਕਰਨ ਲਈ ਕਾਫੀ ਜ਼ੋਰ ਲਗਾਉਣ ਦੀ ਕੋਸ਼ਿਸ਼ ਕੀਤੀ ਪਰ ਕਾਮਯਾਬ ਨਹੀਂ ਹੋ ਸਕੇ। ਇਹ ਲੋਕਾਂ ਸਾਹਮਣੇ ਅਸਲੀਅਤ ਨਹੀਂ ਰੱਖ ਸਕੇ। ਮੈਨੂੰ ਜ਼ਿਆਦਾ ਅਫਸੋਸ ਉਸ ਵੇਲੇ ਹੋਇਆ ਜਦੋਂ ਇਨ੍ਹਾਂ ਨੇ ਪੱਤਰਕਾਰਾਂ ਨੂੰ ਵੀ ਨਲਾਇਕ ਸਾਬਤ ਕਰ ਦਿੱਤਾ ਅਤੇ ਕਿਹਾ ਕਿ ਪੱਤਰਕਾਰ ਕਿਥੋਂ ਖ਼ਬਰਾਂ ਲਗਾਈ ਜਾਂਦੇ ਹਨ। ਜਿਹੜੇ ਸਾਡੇ ਲਈ ਲੋਕਾਂ ਸਾਹਮਣੇ ਖ਼ਬਰਾਂ ਰਾਹੀਂ ਸਭ ਕੁਝ ਪੇਸ਼ ਕਰਦੇ ਹਨ, ਜੇਕਰ ਉਨ੍ਹਾਂ ਨੂੰ ਅਸੀਂ ਨਲਾਇਕ ਬਣਾ ਦਿੱਤਾ ਅਤੇ ਉਸ ਦੇ ਉਪਰ ਕਾਂਸਟੀਚਿਊਸ਼ਨਲ ਬਾਡੀ ਸੀ.ਏ.ਜੀ. ਜਿਹੜੇ ਸਾਡਾ ਆਡਿਟ ਕਰਦੇ ਹਨ, ਉਨ੍ਹਾਂ ਨੂੰ ਵੀ ਝੂਠੇ ਪਾ ਦਿੱਤਾ ਹੈ, ਫਿਰ ਤਾਂ ਲੋਕ ਜਿਹੜਾ ਕੁਝ ਵਟਸਐਪ ਤੇ ਕਹਿੰਦੇ ਹਨ, ਉਹ ਹੀ ਸੱਚਾ ਹੈ। (ਵਿਘਨ)(ਸ਼ੋਰ)

**Mr. Speaker:** Silence please. ਇਹ ਜਿੰਨੀ ਦੇਰ ਬੈਠੇ ਹਨ, ਬੋਲੇ ਨਹੀਂ ਹਨ। So, keep silence please.

**ਸਰਦਾਰ ਚਰਨਜੀਤ ਸਿੰਘ ਚੰਨੀ:** ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਬਜਟ ਪੇਸ਼ ਕੀਤਾ ਗਿਆ ਹੈ, ਇਹ ਦਿਸ਼ਾਹੀਣ, ਖੋਖਲਾ ਅਤੇ ਪੰਜਾਬ ਨੂੰ ਕਰਜ਼ੇ ਦੀ ਗ੍ਰਿਫਤ ਵਿੱਚ ਭੇਜਣ ਵਾਲਾ ਹੈ। ਇਹ ਸਿਰਫ ਇੱਕ ਚੁਨਾਵੀ ਸਟੇਟਮੈਂਟ ਇਨ੍ਹਾਂ ਨੇ ਜਾਰੀ ਕੀਤੀ ਹੈ। ਅਸਲ ਵਿੱਚ ਅਸਲੀ ਫਿਗਰਾਂ ਨੂੰ ਲੁਕੋ ਲਿਆ ਗਿਆ ਹੈ। ਸਪੀਕਰ ਸਾਹਿਬ, ਨਾ ਤਾਂ ਇਸ ਬਜਟ ਦੇ ਵਿੱਚ ਕੋਈ ਵੱਡਾ ਪ੍ਰੋਜੈਕਟ ਦਿੱਤਾ ਹੈ ਜੋ ਕਿ ਪੰਜਾਬ ਦੇ ਵਿੱਚ ਲੱਗੇ। ਨਾ ਕੋਈ ਨਵੇਂ ਰੁਜ਼ਗਾਰ ਦੇ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਸਾਧਨ ਦਿੱਤੇ ਹਨ। ਇਨ੍ਹਾਂ ਨੇ 10 ਲੱਖ ਨੌਕਰੀਆਂ ਦਾ ਵਾਅਦਾ ਕੀਤਾ ਸੀ, ਇਹ ਇਨ੍ਹਾਂ ਦਾ ਲਾਸਟ ਬਜਟ ਹੈ, ਇਹ ਹੀ ਕਹਿ ਦਿੰਦੇ ਕਿ ਇੰਨੇ ਨੌਜੁਆਨਾਂ ਨੂੰ ਅਸੀਂ ਨੌਕਰੀ ਦੇਵਾਂਗੇ। ਸਪੀਕਰ ਸਾਹਿਬ, ਆਖਰੀ ਬਜਟ ਹੋਣ ਦੇ ਬਾਵਜੂਦ ਵੀ ਜਿਹੜੇ ਚੋਣ ਮੈਨੀਫੈਸਟੋ ਦੇ ਵਿੱਚ ਵਾਅਦੇ ਕੀਤੇ ਸੀ, ਉਨ੍ਹਾਂ ਲਈ ਇਸ ਬਜਟ ਵਿੱਚ ਪੂਰੇ ਕਰਨ ਲਈ ਕੋਈ ਪ੍ਰੋਵੀਜ਼ਨ ਨਹੀਂ ਕੀਤੀ ਗਈ। ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਨੇ ਆਪ ਵੀ ਕਿਹਾ ਹੈ ਕਿ ਪੀ.ਆਈ.ਡੀ.ਬੀ.ਹੈ, ਆਰ.ਡੀ.ਐਫ.ਹੈ ਅਤੇ ਮੰਡੀਕਰਨ ਬੋਰਡ ਹੈ ਅਤੇ ਕਿੰਨੇ ਹੀ ਪੈਸੇ ਪੰਜਾਬ ਦੀ ਵਿਧਾਨ ਸਭਾ ਦੇ ਪਰਵਿਊ ਅਤੇ ਇਸ ਦੀ ਅਕਾਂਉਟੇਬਿਲਟੀ ਦੇ ਬਰੂ ਰੱਖੇ ਜਾ ਰਹੇ ਹਨ। ਉਨ੍ਹਾਂ ਦਾ ਇਨ੍ਹਾਂ ਨੇ ਸਾਨੂੰ ਕੋਈ ਹਿਸਾਬ-ਕਿਤਾਬ ਨਹੀਂ ਦਿੱਤਾ ਹੈ। ਇਨ੍ਹਾਂ ਨੇ ਹਿਸਾਬ-ਕਿਤਾਬ ਸਿਰਫ ਇਹ ਦਿੱਤਾ ਹੈ ਕਿ ਤਨਖਾਹਾਂ ਤੇ ਕਿੰਨਾ ਖਰਚਾ ਹੋ ਗਿਆ ਹੈ ਅਤੇ ਸਰਕਾਰ ਨੇ ਕਿੰਨਾ ਕਰਜ਼ਾ ਲਿਆ ਹੈ ਤੇ ਕਿੰਨਾ ਕਰਜ਼ਾ ਮੋੜਿਆ ਹੈ ਜਾਂ ਫਿਰ ਰੋਜ਼ਮਰ੍ਹਾ ਦੇ ਖਰਚੇ, ਜਿਵੇਂ ਸਾਡੀਆਂ ਗੱਡੀਆਂ ਅਤੇ ਇਨ੍ਹਾਂ ਦੀਆਂ ਗੱਡੀਆਂ ਦੇ ਖਰਚੇ-ਤੇਲ ਆਦਿ ਬਾਰੇ ਦੱਸਿਆ ਗਿਆ ਹੈ। ਬਾਈਚਾਂਸ ਮੈਂ ਸੋਚਿਆ ਕਿ ਇਨ੍ਹਾਂ ਦੇ ਹਵਾਈ ਜਹਾਜ਼ ਦੇ ਖਰਚੇ ਆਦਿ ਬਾਰੇ ਇਨਫਰਮੇਸ਼ਨ ਲੈ ਲਈ ਜਾਵੇ। ਇਨ੍ਹਾਂ ਦਾ ਆਪਣੇ ਜ਼ਹਾਜ ਰਾਹੀਂ ਹਰ ਹਫਤੇ 3-4 ਲੱਖ ਰੁਪਏ ਦਾ ਖਰਚਾ ਸਿਰਫ ਦਿੱਲੀ ਆਉਣ-ਜਾਣ ਦਾ ਹੁੰਦਾ ਹੈ। ਮੈਂ ਸੱਤ ਕਰੋੜ ਰੁਪਏ ਇਨ੍ਹਾਂ ਦਾ ਖਰਚਾ ਕੱਢਿਆ ਹੈ ਪਰ ਉਸ ਦਾ ਪੂਰਾ ਹਿਸਾਬ-ਕਿਤਾਬ ਹਾਲੇ ਵੀ ਮੇਰੇ ਕੋਲੋਂ ਨਹੀ ਲੱਗਿਆ, ਭਾਵੇਂ ਮੈਂ ਬੈਠਾ ਤਾਂ ਸਾਰੀ ਰਾਤ ਰਿਹਾ ਸੀ ਕਿਉਂਕਿ ਇਹ 60-70 ਪੇਜ ਦੀ ਇਨਫਰਮੇਸ਼ਨ ਸੀ। ਹਵਾਈ ਜਹਾਜ਼ ਤੇ ਹੀ ਪੰਜਾਬ ਦਾ ਇੰਨਾ ਪੈਸਾ ਇਹ ਖਰਚ ਕਰ ਰਹੇ ਹਨ। ਸਰਕਾਰ ਦੇ ਖਰਚੇ ਤੇ ਦਿੱਲੀ ਤੋਂ ਇਥੇ ਆਉਣਾ, ਇੱਥੋਂ ਪਿੰਡ ਜਾਣਾ ਤੇ ਫਿਰ ਦਿੱਲੀ ਜਾਣਾ, ਇਨ੍ਹਾਂ ਦਾ ਤਕਰੀਬਨ ਢਾਈ ਲੱਖ ਰੁਪਏ ਰੋਜ਼ ਦਾ ਖਰਚਾ ਹੈ, ਇਨ੍ਹਾਂ ਦਾ ਚੌਪਰ ਹਰ ਵੇਲੇ ਖੜ੍ਹਾ ਰਹਿੰਦਾ ਹੈ। ਇਸ ਤਰ੍ਹਾਂ ਦੇ ਨਜਾਇਜ਼ ਖਰਚੇ ਹੋ ਰਹੇ ਹਨ। ਉਸ ਤੋਂ ਬਾਅਦ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਆਪਮੁਹਾਰੇ ਕਰਜ਼ੇ ਲਈ ਜਾ ਰਹੇ ਹਨ। ਆਪ ਮੁਹਾਰੇ ਪ੍ਰਾਪਰਟੀਆਂ ਨੂੰ ਵੇਚੀ ਜਾ ਰਹੇ ਹਨ ਅਤੇ ਆਪਮੁਹਾਰੇ ਹੀ ਪ੍ਰਾਪਰਟੀਆਂ ਨੂੰ ਗਿਰਵੀਂ ਰੱਖੀ ਜਾ ਰਹੇ ਹਨ। ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਤਾਂ ਪ੍ਰਾਪਰਟੀ ਦੇ ਕਸਟੋਡੀਅਨ ਹੋ, ਮਾਲਕ ਨਹੀਂ ਹੋ। ਤੁਸੀਂ ਕਿਉਂ ਸਾਰੇ ਪੰਜਾਬ ਨੂੰ ਗਿਰਵੀਂ ਰੱਖਿਆ ਹੈ? ਤੁਸੀਂ ਪੰਜਾਬ ਦੀਆਂ ਪ੍ਰਾਪਰਟੀਆਂ ਕਿਉਂ ਵੇਚ ਰਹੇ ਹੋ? ਤੁਹਾਡਾ ਤਾਂ ਇਹ ਹੈ ਕਿ 5 ਸਾਲ ਵਾਸਤੇ, 10 ਸਾਲ ਵਾਸਤੇ ਜਾਂ 20 ਸਾਲ

ਵਾਸਤੇ ਤੁਹਾਡੀ ਸਰਕਾਰ ਆ ਗਈ। ਕੀ ਤੁਹਾਡੀ ਸਰਕਾਰ ਪ੍ਰਾਪਰਟੀਆਂ ਦੀ ਸਾਂਭ-ਸੰਭਾਲ ਕਰਨ ਵਾਸਤੇ ਆਈ ਹੈ ਜਾਂ ਵੇਚਣ ਵਾਸਤੇ ਆਈ ਹੈ? ਮੈਂ ਤਾਂ ਕਹਿੰਦਾ ਹਾਂ ਕਿ ਤੁਸੀਂ ਭਾਵੇਂ ਜਿੰਨੀ ਦੇਰ ਵੀ ਰਹਿਣਾ ਹੋਵੇ ਲੇਕਿਨ ਤੁਸੀਂ ਕੀ ਹੱਕ ਰੱਖਦੇ ਹੋ ਕਿ ਤੁਸੀਂ ਪੰਜਾਬ ਨੂੰ ਹੀ ਵੇਚ ਦਿਉ? ਪੰਜਾਬ ਸਿਰ ਕਰਜ਼ਾ ਚੜ੍ਹਾ ਦਿਉ।

ਸਪੀਕਰ ਸਾਹਿਬ, ਬਜਟ ਸ਼ੁਰੂ ਹੋਣ ਤੋਂ ਪਹਿਲਾਂ ਬੀ.ਜੇ.ਪੀ. ਨੇ ਆਪਣੀਆਂ ਵੱਡੀਆਂ-ਵੱਡੀਆਂ ਪ੍ਰਾਪਤੀਆਂ ਦੇ ਇਸ਼ਤਿਹਾਰ ਦਿੱਤੇ। ਇਹ ਸਾਰੇ ਦੇ ਸਾਰੇ ਝੂਠ ਹਨ, ਉਨ੍ਹਾਂ ਵਿੱਚ ਕੋਈ ਵੀ ਅਸਲੀਅਤ ਨਹੀਂ। ਇਹ ਸਾਰੀ ਇਸ਼ਤਿਹਾਰਬਾਜ਼ੀ ਇੱਕ ਖਰਚੀਲਾ ਝੂਠ ਹੈ ਬਲਕਿ ਰਾਜ ਦੇ ਰਿਸਦੇ ਜ਼ਖਮਾਂ ਤੇ ਰੇਸ਼ਮ ਦੀ ਪੱਟੀ ਬੰਨ੍ਹਣ ਵਾਲੀ ਗੱਲ ਹੈ। ਅਸਲੀਅਤ ਵਿੱਚ ਸਾਲ 2016-17 ਦਾ ਜੋ ਬਜਟ ਇਸ ਪਵਿੱਤਰ ਸਦਨ ਵਿੱਚ ਪੇਸ਼ ਕੀਤਾ ਗਿਆ ਉਹ ਡੈਫੀਸਿਟ ਡੈੱਟ ਵਿੱਚ ਹੈ, ਇਹ ਡੀ-ਗਰੋਥ ਅਤੇ ਧੋਖਾਧੜੀ ਤੋਂ ਇਲਾਵਾ ਕੁਝ ਨਹੀਂ ਦਰਸਾਉਂਦਾ। ਸਪੀਕਰ ਸਾਹਿਬ, ਰੈਵੇਨਿਊ ਬਣਾਉਣ ਦੇ ਵਸੀਲੇ ਅਤੇ ਖਰਚ ਦੀ ਅੱਛੀ ਵਿਉਂਤਬੰਦੀ ਹੋਣਾ, ਇਹ ਸਰਕਾਰ ਦੀ ਫਾਈਨਾਂਸ਼ੀਅਲ ਪਰਫਾਰਮੈਂਸ ਦੇ ਮੋਟੇ ਤੌਰ ਤੇ ਇੰਡੀਕੇਟਰ ਹੁੰਦੇ ਹਨ। ਲੇਕਿਨ 13ਵੇਂ ਵਿੱਤ ਕਮਿਸ਼ਨ ਨੇ ਸਿਫਾਰਸ਼ ਕੀਤੀ ਸੀ ਕਿ ਪੰਜਾਬ ਰਾਜ ਸਾਲ 2014-15 ਦੇ ਅੰਤ ਤੱਕ ਰੈਵੇਨਿਊ ਡੈਫੀਸਿਟ ਖਤਮ ਕਰੇ ਅਤੇ ਫਿਸਕਲ ਡੈਫੀਸਿਟ ਨੂੰ ਘਟਾਵੇ ਲੇਕਿਨ ਅਜਿਹਾ ਨਹੀਂ ਕੀਤਾ ਗਿਆ। ਸਾਲ 2014-15 ਦੇ ਅੰਤ ਤੱਕ ਰੈਵੇਨਿਊ ਡੈਫੀਸਿਟ ਵਿੱਚ ਵਾਧਾ ਵੱਧ ਕੇ 7591 ਕਰੋੜ ਰੁਪਿਆ ਹੋ ਗਿਆ ਹੈ। ਫਿਸਕਲ ਡੈਫੀਸਿਟ 10841 ਕਰੋੜ ਰੁਪਿਆ ਹੋ ਗਿਆ ਹੈ। ਇਹ ਜੀ.ਡੀ.ਪੀ. ਦਾ 3.10% ਬਣਦਾ ਹੈ। ਇਸ ਤਰ੍ਹਾਂ ਸਰਕਾਰ ਇਨ੍ਹਾਂ ਟੀਚਿਆਂ ਨੂੰ ਪ੍ਰਾਪਤ ਕਰਨ ਵਿੱਚ ਫੇਲ੍ਹ ਰਹੀ ਹੈ। ਅਗਲੀ ਗੱਲ ਇਹ ਹੈ ਕਿ Punjab State Fiscal Responsibility and Budget Management ਜਿਹੜਾ ਸਾਲ 2003 ਦਾ ਹੈ, ਉਸ ਦੀ ਵੀ ਇਨ੍ਹਾਂ ਨੇ ਘੋਰ ਉਲੰਘਣਾ ਕੀਤੀ ਹੈ। ਮਾਨਯੋਗ ਸਪੀਕਰ ਸਾਹਿਬ, ਸਾਲ 2014-15 ਦੇ ਬਾਅਦ ਹਾਲਾਤ ਹੋਰ ਵੀ ਖਰਾਬ ਹੋ ਗਏ ਹਨ। ਰੈਵੇਨਿਊ ਡੈਫੀਸਿਟ ਦੀ ਹਾਲਤ ਪਹਿਲਾਂ ਨਾਲੋਂ ਵੀ ਹੋਰ ਨਿਘਰ ਗਈ ਹੈ। ਸਾਲ 2015-16 ਵਿੱਚ ਰੈਵੇਨਿਊ ਡੈਫੀਸਿਟ 7562 ਕਰੋੜ ਰੁਪਏ ਹੋ ਜਾਵੇਗਾ ਅਤੇ ਸਾਲ 2016-17 ਵਿੱਚ ਇਸ ਨੇ 7983 ਕਰੋੜ ਰੁਪਏ ਹੋ ਜਾਣਾ ਹੈ। ਇਸੇ ਤਰ੍ਹਾਂ ਫਿਸਕਲ ਡੈਫੀਸਿਟ ਸਾਲ 2016-17 ਦੇ ਅੰਤ ਤੱਕ 13 ਹਜ਼ਾਰ ਕਰੋੜ ਰੁਪਏ ਹੋ ਜਾਣਾ ਹੈ। ਮੈਂ ਨਾਲ ਇਹ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਵੀ ਦੱਸ ਦੇਣਾ ਚਾਹੁੰਦਾ ਹਾਂ, ਇਨ੍ਹਾਂ ਨੇ ਵੀ ਦੱਸਿਆ ਹੈ ਕਿ ਸਾਲ 2006-07 ਵਿੱਚ 1800 ਕਰੋੜ ਰੁਪਏ ਰੈਵੇਨਿਊ ਸਰਪਲੱਸ ਸੀ, ਡੈਫੀਸਿਟ ਨਹੀਂ ਸੀ। ਅੱਜ ਇਸ ਨੂੰ 8000 ਕਰੋੜ ਰੁਪਏ ਦੇ ਘਾਟੇ ਵਿੱਚ ਤਬਦੀਲ ਕਰ ਦਿੱਤਾ ਹੈ, ਜਿਹੜਾ ਕਿ ਅਸੀਂ 1800 ਕਰੋੜ ਰੁਪਿਆ ਵਾਧੂ ਛੱਡ ਕੇ ਗਏ ਸੀ। ਇਸੇ ਤਰ੍ਹਾਂ ਫਿਸਕਲ ਡੈਫੀਸਿਟ ਵੀ 13 ਹਜ਼ਾਰ ਕਰੋੜ ਰੁਪਿਆ ਹੋ ਗਿਆ ਹੈ।

ਸਪੀਕਰ ਸਾਹਿਬ, ਜਿਹੜੇ ਰੈਵੇਨਿਊ ਅਤੇ ਫਿਸਕਲ ਘਾਟੇ ਪਏ ਹਨ, ਇਹ ਅੰਧਾ-ਧੁੰਦ ਕਰਜ਼ੇ ਲੈ ਕੇ ਪਏ ਹਨ। ਸਾਲ 2016-17 ਦੇ ਅੰਤ ਵਿੱਚ ਸਰਕਾਰ ਦਾ ਕੁੱਲ ਕਰਜ਼ਾ 1 ਲੱਖ 38 ਹਜ਼ਾਰ ਕਰੋੜ ਰੁਪਿਆ ਹੋ ਜਾਵੇਗਾ। ਸਪੀਕਰ ਸਾਹਿਬ, ਜਿਹੜਾ ਅਸੀਂ 40 ਹਜ਼ਾਰ ਕਰੋੜ ਰੁਪਏ ਦੇ ਲਗਭਗ ਛੱਡ ਕੇ ਗਏ ਸੀ, ਪਿਛਲੇ 9 ਸਾਲਾਂ ਵਿੱਚ ਤੁਸੀਂ 1 ਲੱਖ ਕਰੋੜ ਰੁਪਿਆ ਸਰਕਾਰ ਤੇ ਹੋਰ ਕਰਜ਼ਾ ਚੜ੍ਹਾ ਦਿੱਤਾ ਹੈ। ਸਪੀਕਰ ਸਾਹਿਬ, ਇੱਥੇ ਹੀ ਬੱਸ ਨਹੀਂ, 19500 ਕਰੋੜ ਰੁਪਿਆ ਓਵਰਡਰਾਫਟ ਵੀ ਹੈ। ਉਹ ਵੀ ਲਗਾਤਾਰ ਚਲੀ ਜਾ ਰਿਹਾ ਹੈ। ਉਸ ਨੂੰ ਮਿਲਾ ਕੇ 1,58,665 ਕਰੋੜ ਰੁਪਏ ਕਰਜ਼ਾ ਹੋ ਜਾਣਾ ਹੈ। ਸਪੀਕਰ ਸਾਹਿਬ, ਇਹ ਹੀ ਨਹੀਂ, ਜਿਹੜੇ ਪੰਜਾਬ ਦੇ ਪ੍ਰਾਈਵੇਟ ਅਦਾਰੇ ਹਨ, ਉਹ ਸਰਕਾਰ ਦੀ ਗਾਰੰਟੀ ਦਿਵਾ ਕੇ ਆਉਣ ਵਾਲੇ ਸਾਲਾਂ ਦੀ ਇਨਕਮ ਵੀ ਗਹਿਣੇ ਰੱਖ ਦਿੱਤੀ ਗਈ ਹੈ। ਇਹ ਇਸ ਤਰੀਕੇ ਨਾਲ 70 ਹਜ਼ਾਰ ਕਰੋੜ ਰੁਪਏ ਦੇ ਲਗਭਗ ਕਰਜ਼ਾ ਲੈ ਚੁੱਕੇ ਹਨ। ਇਨ੍ਹਾਂ ਦੋਨਾਂ ਨੂੰ ਮਿਲਾ ਕੇ ਪੰਜਾਬ ਉਤੇ ਟੋਟਲ ਕਰਜ਼ਾ ਸਵਾ ਦੋ ਲੱਖ ਕਰੋੜ ਰੁਪਏ ਦਾ ਹੋ ਗਿਆ ਹੈ। ਇਹ ਕਹਿੰਦੇ ਹਨ ਕਿ ਜਿਹੜਾ ਕਰਜ਼ਾ ਅਸੀਂ ਲੈ ਰਹੇ ਹਾਂ, ਇਹ ਤਾਂ ਬਹੁਤ ਅੱਛਾ ਹੈ। ਮੈਨੂੰ ਸਮਝ ਨਹੀਂ ਆ ਰਹੀ ਕਿ ਇਹ ਅੱਛਾ ਕਿਵੇਂ ਹੈ? ਇਸ ਤੋਂ ਇਲਾਵਾ ਪੰਜਾਬ ਸਰਕਾਰ ਨੇ ਆਪਣੀਆਂ ਬਹੁਤੀਆਂ ਦੇਣਦਾਰੀਆਂ ਵੀ ਅੱਗੇ ਪਾ ਦਿੱਤੀਆਂ ਹਨ। ਪੰਜਾਬ ਤੇ ਟੋਟਲ ਕਰਜ਼ਾ ਸਵਾ ਦੋ ਲੱਖ ਕਰੋੜ ਰੁਪਏ ਦਾ ਹੋ ਗਿਆ ਹੈ। ਇਹ ਅਜੇ ਕਹਿੰਦੇ ਹਨ ਕਿ ਪੰਜਾਬ ਸਿਰ ਕਰਜ਼ਾ ਨਹੀਂ ਹੈ। ਇਸ ਤੋਂ ਇਲਾਵਾ ਪੰਜਾਬ ਸਰਕਾਰ ਨੇ ਆਪਣੀਆਂ ਬਹੁਤੀਆਂ ਦੇਣਦਾਰੀਆਂ ਵੀ ਇਸ ਵਿੱਚ ਪਾ ਦਿੱਤੀਆਂ ਹਨ। ਸਵਾ ਦੋ ਲੱਖ ਕਰੋੜ ਰੁਪਏ ਦੇ ਕਰਜ਼ੇ ਤੋਂ ਇਲਾਵਾ ਜਿਹੜੀਆਂ ਬਾਕੀਆਂ ਦੇਣਦਾਰੀਆਂ ਅੱਗੇ ਪਾ ਦਿੱਤੀਆਂ ਗਈਆਂ ਹਨ, ਜਿਸ ਤਰ੍ਹਾਂ ਵਿੱਤ ਕਮਿਸ਼ਨ ਦੇ ਪੈਸੇ ਹਨ, ਤਨਖਾਹਾਂ ਦੇ ਪੈਸੇ ਹਨ, ਇਹ ਅੱਗੇ ਪਾ ਦਿੱਤੇ ਕਿ ਬਾਅਦ ਵਿੱਚ ਦੇਵਾਂਗੇ, ਸ਼ਗਨ ਸਕੀਮਾਂ ਦੇ ਪੈਸੇ ਵੀ ਅੱਗੇ ਪਾਈ ਜਾਂਦੇ ਹਨ। ਕਿੰਨੇ ਹੀ ਪੈਸੇ

ਇਨ੍ਹਾਂ ਨੇ ਇੱਥੇ ਬਜਟ ਵਿੱਚ ਨਹੀਂ ਦਰਸਾਏ ਔਰ ਇਹ ਪੈਸੇ ਅੱਗੇ ਪਾਈ ਜਾ ਰਹੇ ਹਨ। ਸਪੀਕਰ ਸਾਹਿਬ, ਇਸ ਤੋਂ ਬਿਲਕੁਲ ਸਾਫ ਹੋ ਜਾਂਦਾ ਹੈ ਕਿ ਪੰਜਾਬ ਬੁਰੀ ਤਰ੍ਹਾਂ ਡੈਫੀਸਿਟ ਦੇ ਸ਼ਿਕੰਜੇ ਵਿੱਚ ਫਸ ਚੁੱਕਿਆ ਹੈ। ਪੰਜਾਬ ਦੇ ਵਿਕਾਸ ਵਿੱਚ ਭਾਰੀ ਖੜ੍ਹੋਤ ਆ ਚੁੱਕੀ ਹੈ। (ਵਿਘਨ) ਇਹ ਮੇਰੇ ਨਾਲ ਇਸ ਵਿਸ਼ੇ ਤੇ ਬਹਿਸ ਬੇਸ਼ੱਕ ਅਲੱਗ ਕਰ ਲੈਣ ਪਰ ਟਾਈਮ ਘੱਟ ਹੈ ਲੇਕਿਨ ਮੈਂ ਇੰਨਾ ਦੱਸ ਦਿੰਦਾ ਹਾਂ ਕਿ ਜਿੰਨਾ ਕੁਝ ਇਨ੍ਹਾਂ ਨੇ ਗਿਣਾਇਆ ਹੈ, ਉਸ ਦੇ ਵਿੱਚੋਂ ਪੰਜਾਬ ਦੇ ਪੈਸੇ ਨਾਲ ਕਿਤੇ ਕੁਝ ਨਹੀਂ ਬਣਾਇਆ। ਇਹ ਦੱਸ ਦੇਣ ਕਿ ਸਵਾ ਦੋ ਲੱਖ ਕਰੋੜ ਰੁਪਏ ਦਾ ਲੋਨ ਕਿੱਥੇ ਸੁੱਟਿਆ ਹੈ? ਪੰਜਾਬ ਵਿੱਚ ਮੈਨੂੰ ਦਿਖਾਉਣ ਕਿ ਕਿਹੜੀ ਬਿਲਡਿੰਗ ਹੈ ਜਿਹੜੀ ਇਨ੍ਹਾਂ ਨੇ ਬਣਾਈ ਹੋਵੇ। ਮੈਂ ਕੇਂਦਰ ਸਰਕਾਰ ਦੇ ਪੈਸਿਆਂ ਦੀ ਗੱਲ ਨਹੀਂ ਕਰਦਾ। ਇਸ ਤੋਂ ਇਲਾਵਾ ਇਹ ਵੀ ਦੱਸ ਦੇਣ ਕਿ ਇਨ੍ਹਾਂ ਨੇ ਕਿਹੜਾ ਦਰਿਆ ਠੀਕ ਕਰ ਦਿੱਤਾ ਹੈ? ਕਿਹੜਾ ਹਸਪਤਾਲ ਬਣਾ ਦਿੱਤਾ ਅਤੇ ਕਿਹੜਾ ਡੈਮ ਲਵਾਇਆ ਹੈ? ਇਨ੍ਹਾਂ ਨੇ ਆਪ ਕੁਝ ਵੀ ਨਹੀਂ ਕੀਤਾ। ਪੰਜਾਬ ਵਿੱਚ ਇਹ ਕਿਤੇ ਦੇਖਣ ਨੂੰ ਵੀ ਨਹੀਂ ਹੈ। ਬਹੁਤ ਥੋੜ੍ਹਾ ਸਮਾਂ ਪਹਿਲਾਂ ਪੰਜਾਬ ਸਾਰੇ ਸੂਬਿਆਂ ਵਿੱਚੋਂ ਤੇਜ਼ ਤਰੱਕੀ ਕਰਨ ਵਾਲਾ ਸੂਬਾ ਸੀ। Punjab was the fastest growing state in the country.

**ਉਪ ਮੁੱਖ ਮੰਤਰੀ:** ਕਿਹੜੇ ਸਾਲ ਵਿੱਚ?

**ਸਰਦਾਰ ਚਰਨਜੀਤ ਸਿੰਘ ਚੰਨੀ:** ਸਾਲ 1992 ਵਿੱਚ। ਉਸ ਤੋਂ ਬਾਅਦ ਸਾਲ 2001 ਤੱਕ ਚੱਲਦਾ ਰਿਹਾ ਹੈ। (ਵਿਘਨ)

**Mr. Speaker:** Silence please. ਐਫ.ਐਮ. ਸਾਹਿਬ ਨੇ ਵੀ ਬੋਲਣਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ:** ਅੱਜ ਇਹ ਜਿਹੜੇ ਮੇਜਰ ਸਟੇਟ ਹਨ, ਉਨ੍ਹਾਂ ਵਿੱਚੋਂ ਪੰਜਾਬ ਸਭ ਤੋਂ ਸਲੋਅ ਗਰੋਇੰਗ ਸਟੇਟ ਹੈ। ਪੰਜਾਬ ਦਾ ਟ੍ਰੇਂਡ ਰੇਟ ਆਫ ਗ੍ਰੋਥ ਕੇਵਲ 5% ਹੀ ਰਹਿ ਗਿਆ ਹੈ। ਸਪੀਕਰ ਸਾਹਿਬ, ਜਦੋਂ ਕਿ ਦੇਸ਼ ਦਾ 7.5% ਹੈ ਅਤੇ ਕਈ ਸਟੇਟਾਂ ਦਾ 10% ਵੀ ਹੈ। ਹਿਮਾਚਲ ਪ੍ਰਦੇਸ਼, ਹਰਿਆਣਾ, ਤਾਮਿਲਨਾਡੂ ਅਤੇ ਉੱਤਰਾਖੰਡ, ਪੰਜਾਬ ਇਨ੍ਹਾਂ ਸਾਰਿਆਂ ਤੋਂ ਪਿੱਛੇ ਹੈ।

ਇਹ ਪਰ ਕੈਪਿਟਾ ਇਨਕਮ ਦੀ ਗੱਲ ਕਰਦੇ ਹਨ। ਅੱਜ ਅਸੀਂ ਪਰ ਕੈਪਿਟਾ ਇਨਕਮ ਵਿੱਚ ਪੂਰੇ ਹਿੰਦੁਸਤਾਨ ਵਿੱਚੋਂ 9ਵੇਂ ਨੰਬਰ ਤੇ ਹਾਂ। ਤੁਸੀਂ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਕਹਿੰਦੇ ਸੀ ਕਿ ਅਸੀਂ ਪਰ ਕੈਪਿਟਾ ਇਨਕਮ ਬਹੁਤ ਵਧਾ ਲਈ, ਪਰ ਕੈਪਿਟਾ ਇਨਕਮ ਤਾਂ ਵਧਣੀ ਹੀ ਹੁੰਦੀ ਹੈ। ਜਦੋਂ ਮੈਂ ਛੋਟਾ ਹੁੰਦਾ ਸੀ, ਮੈਂ ਮੇਲਾ ਵੇਖਣ ਜਾਂਦਾ ਹੁੰਦਾ ਸੀ, ਉਦੋਂ ਮੇਰਾ ਬਾਪੂ ਮੈਨੂੰ 25 ਪੈਸੇ ਦਿੰਦਾ ਹੁੰਦਾ ਸੀ ਪਰ ਅੱਜ 2500/- ਰੁਪਏ ਨਾਲ ਵੀ ਮੇਲਾ ਨਹੀਂ ਦੇਖਿਆ ਜਾ ਸਕਦਾ। ਪਰ ਕੈਪਿਟਾ ਇਨਕਮ ਤਾਂ ਵੱਧਣੀ ਹੀ ਹੈ ਲੇਕਿਨ ਅਸੀਂ 9ਵੇਂ ਨੰਬਰ ਤੇ ਹਾਂ।

**ਉਪ ਮੁੱਖ ਮੰਤਰੀ:** ਉਹ ਐਕਸਪੈਂਡੀਚਰ ਹੈ, ਕੈਪੀਟਲ ਇਨਕਮ ਨਹੀਂ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ:** ਅੱਗੇ ਸੁਣੋ, ਆਮ ਤੌਰ ਤੇ ਵਿੱਤ ਮੰਤਰੀ ਉਚੇਚੇ ਤੌਰ ਤੇ ਨਾਨ-ਪ੍ਰੋਡਕਟਿਵ ਤੇ ਵੇਸਟਫੁੱਲ ਐਕਸਪੈਂਡੀਚਰ ਨੂੰ ਘਟਾਉਣ ਦਾ ਜ਼ਿਕਰ ਕਰਦੇ ਹਨ। ਲੇਕਿਨ ਇਨ੍ਹਾਂ ਨੇ ਇਸ ਬਾਰੇ ਕੋਈ ਜ਼ਿਕਰ ਨਹੀਂ ਕੀਤਾ। ਪੰਜਾਬ ਦੇ ਹਜ਼ਾਰਾਂ ਅਨਲਿਮਟਿਡ ਬੰਦੇ ਨੂੰ ਗੱਡੀਆਂ ਤੇ ਲਗਾਉਣ ਲਈ ਲਾਲ ਬੱਤੀਆਂ ਦਿੱਤੀਆਂ ਹੋਈਆਂ ਹਨ ਜੋ ਕਿ ਸੜਕਾਂ ਤੇ ਘੂੰ-ਘੂੰ ਕਰਦੀਆਂ ਫਿਰਦੀਆਂ ਰਹਿੰਦੀਆਂ ਹਨ। ਇਹ ਪੰਜਾਬ ਦਾ ਪੈਸਾ ਫਾਲਤੂ ਵਿੱਚ ਖਰਚੀ ਜਾਂਦੇ ਹਨ ਔਰ ਲਗਭਗ ਤਿੰਨ ਦਰਜਨ ਬੰਦਿਆਂ ਨੂੰ ਇਨ੍ਹਾਂ ਨੇ ਕੈਬਨਿਟ ਰੈਂਕ ਬਖਸ਼ੇ ਹੋਏ ਹਨ, ਜਿਨ੍ਹਾਂ ਦਾ ਪੰਜਾਬ ਲਈ ਯੋਗਦਾਨ ਕੋਈ ਨਹੀਂ ਹੈ, ਉਹ ਸਿਰਫ ਇਨ੍ਹਾਂ ਦੀ ਸੇਵਾ ਵਿੱਚ ਆਲੇ-ਦੁਆਲੇ ਫਿਰਦੇ ਹਨ। ਉਹ ਪੰਜਾਬ ਦਾ ਪੈਸਾ ਬਰਬਾਦ ਕਰ ਰਹੇ ਹਨ। ਮੇਰੀ ਤਨਖਾਹ ਮਿਲੇ ਨਾ ਮਿਲੇ ਪਰ ਉਨ੍ਹਾਂ ਨੂੰ ਜ਼ਰੂਰ ਹਰ ਚੀਜ਼ ਮਿਲ ਰਹੀ ਹੈ। (ਵਿਘਨ)(ਸ਼ੋਰ) ਮੈਨੂੰ ਨਵੀਂ ਗੱਡੀ ਨਹੀਂ ਮਿਲੀ ਜੀ।

ਅੱਗੇ ਸੁਣੋ ਜੀ। ਕਿੰਨੇ ਬਹੁ ਚਰਚਿਤ ਸਕੈਮ ਪੰਜਾਬ ਵਿੱਚ ਚੱਲ ਰਹੇ ਹਨ। ਸਪੀਕਰ ਸਾਹਿਬ, ਤੁਸੀਂ ਸਕਾਲਰਸ਼ਿਪ ਸਕੈਮ ਲੈ ਲਓ, ਕੇਬਲ ਨੈਟਵਰਕ ਦਾ ਸਕੈਮ ਲੈ ਲਓ, ਰੇਤਾ ਬੱਜਰੀ ਦਾ ਸਕੈਮ ਲੈ ਲਓ, ਰੀਅਲ ਅਸਟੇਟ ਦਾ ਸਕੈਮ ਲੈ ਲਓ। ਬੱਚਿਆਂ ਦੇ ਟੈਕਸਟ ਬੁੱਕਾਂ ਦਾ ਸਕੈਮ ਲੈ ਲਓ, ਉਸ ਤੋਂ ਬਾਅਦ ਬਾਰਦਾਨੇ ਵਾਲਾ ਸਕੈਮ- ਉਹ ਚਲੇ ਗਏ ਬਾਰਦਾਨੇ ਦਾ ਸਕੈਮ ਦੱਸਣ ਵਾਲੇ, ਡਰੱਗ ਦਾ ਸਕੈਮ ਔਰ ਇਨ੍ਹਾਂ ਸਾਰੇ ਸਕੈਮਾਂ ਦੀ ਮਾਂ ਪਤਾ ਹੈ ਕੌਣ ਹੈ ਜੀ? (ਵਿਘਨ) ਸਪੀਕਰ ਸਾਹਿਬ, ਇਨ੍ਹਾਂ ਨਾਲ ਪੰਜਾਬ ਨੂੰ ਕਿੰਨਾ ਘਾਟਾ ਪੈ ਰਿਹਾ ਹੈ ਅਤੇ ਇਸ ਨੂੰ ਗਹਿਰਾਈ ਨਾਲ ਵਿਚਾਰਨ ਦੀ ਅਜੇ ਲੋੜ ਹੈ। 9 ਸਾਲ ਤੋਂ ਖੱਡਾਂ ਨਿਲਾਮ ਹੀ ਨਹੀਂ ਕੀਤੀਆਂ ਜਿਸ ਕਾਰਨ ਹਜ਼ਾਰਾਂ-ਕਰੋੜਾਂ ਦਾ ਘਾਟਾ

ਐਕਸਚੈਕਰ ਦਾ ਪਿਆ, ਕੀ ਇਸ ਦਾ ਹਿਸਾਬ-ਕਿਤਾਬ ਨਹੀਂ ਹੋਣਾ ਚਾਹੀਦਾ? ਇਹ ਪੈਸਾ ਕਿਸ ਦੇ ਘਰ ਜਾਂਦਾ ਹੈ ? ਤਾਂ ਹੀ ਤਾਂ ਸਾਨੂੰ ਲੋਨ ਚੁੱਕਣੇ ਪੈਂਦੇ ਹਨ, ਤਾਂ ਹੀ ਸਾਨੂੰ ਘਾਟਾ ਪੈ ਰਿਹਾ ਹੈ ਤਾਂ ਹੀ ਸਾਡਾ ਘਾਟਾ ਵੱਧ ਰਿਹਾ ਹੈ। ਸਪੀਕਰ ਸਾਹਿਬ, ਪੰਜਾਬ ਵਿੱਚ ਇਹ ਸਾਰਾ ਕੁਝ ਮਿਸ-ਗਵਰਨੈਂਸ ਕਾਰਨ ਅਤੇ ਕੁਰੱਪਸ਼ਨ ਕਰਕੇ ਹੀ ਹੋ ਰਿਹਾ ਹੈ। ਇਹ ਕਨਫਲਿਕਟ ਆਫ ਇੰਟਰਸਟ ਹੈ। ਸਪੀਕਰ ਸਾਹਿਬ, ਜਾਂ ਤਾਂ ਹੁਣ ਪੰਜਾਬ ਦੇ ਇੰਟਰਸਟ ਪੂਰੇ ਹੋਣਗੇ ਜਾਂ ਇਨ੍ਹਾਂ ਦੇ ਪਰਿਵਾਰਾਂ ਦੇ ਹੋਣਗੇ, ਇੰਟਰਸਟ ਇਕ ਪਾਸੇ ਹੀ ਹੋਣਾ ਹੈ, ਦੋ ਪਾਸੇ ਤਾਂ ਇੰਟਰਸਟ ਪੂਰੇ ਹੋ ਨਹੀਂ ਸਕਦੇ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਪੰਜਾਬ ਦਾ ਦੀਵਾਲੀਆ ਨਿਕਲ ਚੁੱਕਾ ਹੈ। ਇਹ ਕਹਿੰਦੇ ਹਨ ਕਿ ਤੁਸੀਂ ਇਹ ਨਾ ਕਹੋ ਕਿ ਦੀਵਾਲੀਆ ਨਿਕਲ ਗਿਆ ਹੈ। ਚਲੋ, ਅਸੀਂ ਬਾਹਰ ਨਹੀਂ ਕਹਿੰਦੇ। ਫਿਰ ਜਦੋਂ ਪੰਜਾਬ ਵਿੱਚ ਨਸ਼ਾ ਹੁੰਦਾ ਹੈ ਤਾਂ ਇਹ ਕਹਿੰਦੇ ਹਨ ਕਿ ਤੁਸੀਂ ਪੰਜਾਬ ਨੂੰ ਬਦਨਾਮ ਕਰਦੇ ਹੋ। ਇਨ੍ਹਾਂ ਦੇ ਘਰਾਂ ਵਿੱਚ ਦੀਵਾਲੀ ਹੈ ਅਤੇ ਪੰਜਾਬ ਦਾ ਦੀਵਾਲਾ ਨਿਕਲਿਆ ਪਿਆ ਹੈ ਪਰ ਇਹ ਸਾਨੂੰ ਕਹਿੰਦੇ ਹਨ ਕਿ ਤੁਸੀਂ ਅਸਲੀਅਤ ਦੱਸ ਕੇ ਦੀਵਾਲਾ ਕਿਉਂ ਕੱਢ ਰਹੇ ਹੋ? ਸਪੀਕਰ ਸਾਹਿਬ, ਜੇਕਰ ਮੈਂ ਅਸਲੀਅਤ ਪੇਸ਼ ਨਹੀਂ ਕਰਦਾ ਤਾਂ ਲੋਕ ਮੈਨੂੰ ਜੁੱਤੀਆਂ ਮਾਰਨਗੇ ਕਿ ਤੈਨੂੰ ਐਮ.ਐਲ.ਏ. ਬਣਾ ਕੇ ਭੇਜਿਆ ਸੀ। ਸਪੀਕਰ ਸਾਹਿਬ, ਜੇ ਮੈਂ ਅਸਲੀਅਤ ਪੇਸ਼ ਕਰਦਾ ਹਾਂ ਤਾਂ ਇਹ ਕਹਿੰਦੇ ਹਨ ਕਿ ਤੁਸੀਂ ਪੰਜਾਬ ਨੂੰ ਬਦਨਾਮ ਕਰਦੇ ਹੋ। ਇਨ੍ਹਾਂ ਦੀ ਗੱਲ ਸੁਣ ਕੇ ਮੈਂ ਆਪਣਾ ਲੈਕਚਰ ਹੀ ਬਦਲ ਲਿਆ ਹੈ।

**ਮਾਨਯੋਗ ਸਪੀਕਰ:** ਹੁਣ ਤਾਂ ਤੁਹਾਨੂੰ ਕੋਈ ਡਿਸਟਰਬ ਨਹੀਂ ਕਰ ਰਿਹਾ।

**ਸਰਦਾਰ ਚਰਨਜੀਤ ਸਿੰਘ ਚੰਨੀ:** ਨਹੀਂ ਸਰ, ਇਨ੍ਹਾਂ ਨੇ ਕਿਹਾ ਹੈ ਕਿ ਤੁਸੀਂ ਪੰਜਾਬ ਨੂੰ ਬਦਨਾਮ ਨਾ ਕਰੋ, ਮੈਂ ਉਸ ਗੱਲ ਤੇ ਕਹਿ ਰਿਹਾ ਹਾਂ। I am very thankful to you ਕਿ ਮੈਨੂੰ ਸੁਣਿਆ ਜਾ ਰਿਹਾ ਹੈ। ਮੈਂ ਆਪਣਾ ਲੈਕਚਰ ਬਦਲ ਕੇ ਹੁਣ ਇਨ੍ਹਾਂ ਦੀਆਂ ਹੀ 2-4 ਗੱਲਾਂ ਦਾ ਜਵਾਬ ਦੇਣਾ ਹੈ। (.ਸ਼ੋਰ..ਵਿਘਨ..) ਇਨ੍ਹਾਂ ਨੇ ਕਿਹਾ ਹੈ ਕਿ ਪੰਜਾਬ ਵਿੱਚ ਇੰਡਸਟਰੀ ਬਹੁਤ ਹੀ ਕਾਮਯਾਬ ਹੋ ਗਈ ਹੈ। ਮੈਂ ਕੋਈ ਇਕ ਸ਼ਹਿਰ ਵੇਖਣ ਦੀ ਗੱਲ ਨਹੀਂ ਕਰਦਾ, ਮੇਰੇ ਕੋਲ ਇਕ ਆਰ.ਟੀ.ਆਈ. ਰਾਹੀਂ ਜਵਾਬ ਹੈ, ਜੇਕਰ ਇਹ ਆਰ.ਟੀ.ਆਈ. ਨੂੰ ਵੀ ਝੂਠਾ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਕਹਿ ਦੇਣਗੇ ਤਾਂ ਵੱਖਰੀ ਗੱਲ ਹੈ। ਲੇਕਿਨ ਇਹ ਸ਼੍ਰੀ ਪ੍ਰਕਾਸ਼ ਜੀ, ਸਹਾਇਕ ਡਾਇਰੈਕਟਰ ਨੇ ਇਹ ਸੂਚਨਾ ਦਿੱਤੀ ਹੈ। ਉਸ ਵਿੱਚ ਮਿਤੀ 1.4.2007 ਤੋਂ ਲੈ ਕੇ ਜਿੰਨੀਆਂ ਇਕਾਈਆਂ ਪੰਜਾਬ ਵਿੱਚ ਬੰਦ ਹੋਈਆਂ ਹਨ, ਉਨ੍ਹਾਂ ਦੀ ਜ਼ਿਲ੍ਹਾਵਾਰ ਗਿਣਤੀ ਹੈ। ਇਹ ਮੈਨੂੰ ਅਨਪੜ੍ਹ ਕਹਿੰਦੇ ਹਨ ਪਰ ਇਹ ਆਪਣੇ ਆਪ ਹੀ ਹਿਸਾਬ ਲਗਾ ਲੈਣ ਕਿ 21189 ਫੈਕਟਰੀਆਂ ਪੰਜਾਬ ਵਿੱਚ ਇਨ੍ਹਾਂ ਦੇ ਰਾਜ ਵਿੱਚ ਬੰਦ ਹੋਈਆਂ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਡਿਪਟੀ ਸੀ.ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਕਿਹੜਾ ਬਹੁਤ ਵੱਡਾ ਸੂਬਾ ਹੈ। ਇਸ ਦੇ 2-4 ਸ਼ਹਿਰਾਂ ਵਿੱਚ ਹੀ ਤਾਂ ਇੰਡਸਟਰੀ ਹੈ। ਇੱਥੋਂ 21,000 ਵਿਅਕਤੀ ਤਾਂ ਪਲਾਇਨ ਕਰ ਗਏ ਹਨ ਤੇ ਇੰਡਸਟਰੀ ਬੰਦ ਕਰ ਗਏ ਹਨ ਜਾਂ ਤੁਹਾਡੀਆਂ ਨੀਤੀਆਂ ਕਰਕੇ ਬੰਦ ਕਰ ਗਏ ਹਨ, ਲੋਕ ਹਿੱਸਾ ਨਹੀਂ ਦੇ ਸਕਦੇ। ਹੁਣ ਤੁਸੀਂ ਕਿਹੜੀ ਇੰਡਸਟਰੀ ਦੀ ਡਿਵੈਲਪਮੈਂਟ ਦੀ ਗੱਲ ਕਰਦੇ ਹੋ? ਸਪੀਕਰ ਸਾਹਿਬ, ਤੁਹਾਨੂੰ ਮੈਂ ਇਹ ਵੀ ਦੱਸਦਾ ਹਾਂ ਕਿ ਇਹ ਫਾਇਦਾ ਕਿਨ੍ਹਾਂ ਲੋਕਾਂ ਦਾ ਕਰਦੇ ਹਨ। ਹੁਣ ਬਜਟ ਵਿੱਚ ਇਨ੍ਹਾਂ ਨੇ ਲਿਖਿਆ ਹੈ ਕਿ ਸਰਕਾਰ ਨੇ ਧਾਗੇ ਤੇ ਵੈਟ ਘਟਾਇਆ ਹੈ ਜਿਹੜਾ ਕਿ 6.05% ਤੋਂ ਘਟਾ ਕੇ 3. 06% ਕਰ ਦਿੱਤਾ ਹੈ ਪਰ ਪੋਲਿਸਟਰ ਫਿਲਾਮੈਂਟ ਜੋ ਗਰੀਬ ਵਿਅਕਤੀਆਂ ਦੇ ਕੱਪੜੇ ਬਣਾਉਣ ਲਈ ਕੰਮ ਆਉਂਦਾ ਹੈ ਜਾਂ ਕੰਬਲ ਬਣਾਉਣ ਵਿੱਚ ਕੰਮ ਆਉਂਦਾ ਹੈ, ਉਸ ਤੇ ਵੈਟ ਨਹੀਂ ਘਟਾਇਆ। ਇਨ੍ਹਾਂ ਨੇ ਉਨ੍ਹਾਂ ਲੋਕਾਂ ਦਾ ਵੈਟ ਘਟਾਇਆ ਹੈ, ਜਿਨ੍ਹਾਂ ਨੇ ਇਨ੍ਹਾਂ ਦੀ ਵੱਡੀ-ਵੱਡੀ ਐਡ ਲਗਵਾਈ ਹੈ, ਉਨ੍ਹਾਂ ਦੇ ਨਾਂ ਵੀ ਲਿਖੇ ਹਨ । (ਕੁਝ ਅਵਾਜ਼ਾਂ: ਨਾਂ ਵੀ ਦੱਸੋ) ਉਨ੍ਹਾਂ ਵਿੱਚ ਇਕ ਕਮਲ ਚੰਦ ਹੈ ਜੋ ਨਾਹਰ ਗਰੁੱਪ ਆਫ ਇੰਡਸਟਰੀ ਦਾ ਹੈ, ਇਕ ਆਦੇਸ਼ ਓਸਵਾਲ ਹੈ, ਇਕ ਸੰਜੀਵ ਗਰਗ ਹੈ, ਮੇਰੇ ਕਹਿਣ ਦਾ ਮਤਲਬ ਹੈ ਕਿ ਇਹ ਸਾਰੇ ਹੀ ਅਮੀਰ ਬੰਦੇ ਹਨ....

**ਮਾਨਯੋਗ ਸਪੀਕਰ:** ਇੱਕ ਮਿੰਟ ਸ਼੍ਰੀ ਦੀਪ ਮਲਹੋਤਰਾ ਜੀ ਦਾ ਪੁਆਇੰਟ ਆਫ ਆਰਡਰ ਸੁਣ ਲਈਏ।

**ਸ਼੍ਰੀ ਦੀਪ ਮਲਹੋਤਰਾ:** ਇਸ ਤਰ੍ਹਾਂ ਦੇ ਜਿਹੜੇ ਵੱਡੇ ਇੰਡਸਟਰੀਲਿਸਟ ਹਨ, ਉਨ੍ਹਾਂ ਨੇ ਪੰਜਾਬ ਸਰਕਾਰ ਦਾ ਧੰਨਵਾਦ ਕੀਤਾ ਹੈ ਕਿ ਵੈਟ ਦੀ ਅਮਾਉਂਟ ਘਟਾਈ ਹੈ ਤਾਂ ਜੋ ਦੂਜੀ ਇੰਡਸਟਰੀ ਨਾਲ ਉਹ ਕੰਪੀਟ ਕਰ ਸਕਣ। ਜੇਕਰ ਸਰਕਾਰ ਨੇ ਉਨ੍ਹਾਂ ਨੂੰ ਕੁਝ ਦਿੱਤਾ ਹੈ ਤਾਂ ਤੁਸੀਂ ਉਨ੍ਹਾਂ ਨੂੰ ਨਿੰਦਣ ਲੱਗ ਪਏ ਹੋ। ਜੇਕਰ ਇੰਡਸਟਰੀ ਕੰਪੀਟੇਟਿਵ ਨਹੀਂ ਰਹਿੰਦੀ ਤਾਂ ਫਿਰ ਤੁਸੀਂ ਹੋਰ ਗੱਲਾਂ ਕਰਦੇ

ਹੋ। ਇਸ ਤਰ੍ਹਾਂ ਦੀਆਂ ਗੱਲਾਂ ਨਾ ਕਰੋ। ਬਾਕੀ ਤੁਸੀਂ ਜੋ ਕੁਝ ਮਰਜ਼ੀ ਗੱਲ ਕਰੋ। ਵੱਡੇ ਇੰਡਸਟਰੀਲਿਸਟਾਂ ਨੇ 1000-1000 ਕਰੋੜ ਰੁਪਿਆ ਇੱਥੇ ਲਗਾਇਆ ਹੈ, ਉਨ੍ਹਾਂ ਨੂੰ ਤੁਸੀਂ ਕਿਉਂ ਬਦਨਾਮ ਕਰਦੇ ਹੋ?

**ਮਾਨਯੋਗ ਸਪੀਕਰ:** ਤੁਹਾਡਾ ਪੁਆਇੰਟ ਆ ਗਿਆ ਹੈ। ਬੈਠੋ। ਹਾਂ ਜੀ, ਚੰਨੀ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ:** ਚਲੋ, ਉਨ੍ਹਾਂ ਪਾਸ ਕੋਈ ਕੈਬਨਿਟ ਰੈਂਕ ਨਹੀਂ ਹੋਣਾ ਪਰ 60,000 ਸੇਲਜ਼ ਟੈਕਸ ਦੇ ਨੰਬਰ ਪਿਛਲੇ ਦਿਨਾਂ ਵਿੱਚ ਲੋਕਾਂ ਨੇ ਸਰਕਾਰ ਨੂੰ ਵਾਪਸ ਕਰ ਦਿੱਤੇ ਹਨ ਅਤੇ ਉਹ ਲੋਕ ਆਪਣਾ ਬਿਸਤਰਾ ਬੰਨ੍ਹ ਗਏ ਹਨ।...

**ਉਪ ਮੁੱਖ ਮੰਤਰੀ (ਬੈਠੇ-ਬੈਠੇ):** ਤੁਸੀਂ ਮੈਨੂੰ ਡਿਟੇਲ ਦੇ ਦਿਉ।

**ਸਰਦਾਰ ਚਰਨਜੀਤ ਸਿੰਘ ਚੰਨੀ:** ਮੈਂ ਤੁਹਾਨੂੰ ਡਿਟੇਲ ਦੇ ਦੇਵਾਂਗਾ। ਇਸ ਤੋਂ ਇਲਾਵਾ 1000 ਕਰੋੜ ਰੁਪਏ ਦਾ ਵੈਟ ਰਿਫੰਡ ਸਰਕਾਰ ਵੱਲ ਪੈਂਡਿੰਗ ਪਿਆ ਹੈ।

**ਉਪ ਮੁੱਖ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ...

**ਮਾਨਯੋਗ ਸਪੀਕਰ :** ਮੇਰੀ ਰਿਕੁਐਸਟ ਹੈ ਕਿ ਜੇ ਤੁਸੀਂ ਲਾਸਟ ਤੇ ਗੱਲ ਕਹੋ ਤਾਂ ਜ਼ਿਆਦਾ ਠੀਕ ਹੈ।

**ਉਪ ਮੁੱਖ ਮੰਤਰੀ :** ਚਲੋ, ਮੈਂ ਇਨ੍ਹਾਂ ਦੀ ਗੱਲ ਦਾ ਇਕੱਠਾ ਜਵਾਬ ਦੇ ਦੇਵਾਂਗਾ । ਇਨ੍ਹਾਂ ਨੇ ਸਾਰਾ ਝੂਠ ਬੋਲਿਆ ਹੈ । ਮੈਨੂੰ ਇਕੱਠਾ ਹੀ ਜਵਾਬ ਦੇਣਾ ਪੈਣਾ ਹੈ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਇਸ ਤੋਂ ਬਾਅਦ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਏਅਰਪੋਰਟਾਂ ਬਾਰੇ ਗੱਲ ਕਰ ਰਹੇ ਹਨ । ਮੈਨੂੰ ਇਹ ਤਾਂ ਦੱਸਣ ਕਿ ਪੰਜਾਬ ਸਰਕਾਰ ਨੇ ਕਿਹੜੇ ਏਅਰਪੋਰਟ ਤੇ ਕਿੰਨਾ ਪੈਸਾ ਖਰਚ ਕੀਤਾ ਹੈ ? ਫਿਰ ਅਸੀਂ ਇੱਥੇ ਮਤਾ ਪਾਸ ਕੀਤਾ ਸੀ ਕਿ ਏਅਰਪੋਰਟ ਦਾ ਨਾਂ ਸ਼ਹੀਦ ਭਗਤ ਸਿੰਘ ਜੀ ਦੇ ਨਾਂ ਤੇ ਰੱਖਿਆ ਜਾਵੇਗਾ । ਜੇ ਤੁਸੀਂ ਨੋਟ ਹੀ ਕਰ ਰਹੇ ਹੋ, ਇਹ ਵੀ ਨੋਟ ਕਰੋ ਕਿ ਤੁਸੀਂ ਅਨਾਊਂਸ ਕੀਤਾ ਕਿ ਮੁਹਾਲੀ ਏਅਰਪੋਰਟ ਦਾ ਨਾਂ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਜੀ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਦੇ ਨਾਂ ਤੇ ਰੱਖਿਆ ਜਾਵੇਗਾ ? ਫਿਰ ਕਿਉਂ ਨਹੀਂ ਰੱਖ ਰਹੇ ਜੀ ?

(**ਕੁਝ ਅਵਾਜ਼ਾਂ :** ਹੋ ਗਿਆ, ਹੋ ਗਿਆ ਜੀ ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਚਲੋ, ਹੋ ਗਿਆ ਜੀ । ਪਤਾ ਨਹੀਂ ਕਿੰਨੀ ਦੇਰ ਤੋਂ ਲਾਰੇ ਲਗਾ ਰਹੇ ਸਨ। ਤੁਸੀਂ ਵਿਧਾਨ ਸਭਾ ਵਿੱਚ ਪਾਸ ਕੀਤਾ ਸੀ । ਤੁਸੀਂ ਕੁਝ ਕਰੋ ਤਾਂ ਸਹੀ । ਉਥੇ ਬੋਰਡ ਤੇ ਕੁਝ ਲਿਖੋ ਤਾਂ ਸਹੀ । ਲੋਕ ਐਜੀਟੇਸ਼ਨ ਕਰ ਰਹੇ ਹਨ । ਫਿਰ ਇੰਟਰਨੈਸ਼ਨਲ ਫਲਾਈਟਸ ਹਨ, ਉਸ ਵਾਸਤੇ ਚੰਦੂਮਾਜਰਾ ਜੀ ਨੇ ਕੇਂਦਰ ਸਰਕਾਰ ਨੂੰ ਚਿੱਠੀ ਲਿਖੀ ਸੀ ਤੇ ਉਸ ਦਾ ਜਵਾਬ ਮੇਰੇ ਕੋਲ ਹੈ, ਜੇ ਇਨ੍ਹਾਂ ਨੇ ਲੈਣਾ ਹੈ ਤਾਂ ਲੈ ਲੈਣ । ਕੇਂਦਰ ਸਰਕਾਰ ਨੇ ਜਵਾਬ ਦਿੱਤਾ ਕਿ ਅਸੀਂ ਨਹੀਂ ਕਰਨਾ। ਕੇਂਦਰ ਸਰਕਾਰ ਨੇ ਇਹ ਜਵਾਬ ਦਿੱਤਾ ਹੈ । ਇਹ ਇਸ ਬਾਰੇ ਵੀ ਦੱਸ ਦੇਣ ।

ਸਪੀਕਰ ਸਾਹਿਬ, ਇਸ ਤੋਂ ਬਾਅਦ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਰਕਾਰ ਜੋ ਕਰਜ਼ਾ ਲੈ ਰਹੀ ਹੈ, ਉਹ ਅੱਜ ਵੱਡੀ ਚਿੰਤਾ ਦਾ ਵਿਸ਼ਾ ਹੈ। ਕਰਜ਼ੇ ਸਬੰਧੀ ਕੈਗ ਦੀ ਰਿਪੋਰਟ ਹੈ ਕਿ ਸਰਕਾਰ ਜੋ ਕਰਜ਼ਾ ਲੈ ਰਹੀ ਹੈ, ਉਹ 8% ਤੋਂ 19% ਸਿਰਫ ਕੈਪੀਟਲ ਇਨਵੈਸਟਮੈਂਟ ਤੇ ਖਰਚਾ ਹੁੰਦਾ ਹੈ, ਬਾਕੀ ਖਰਚਾ ਤਨਖਾਹਾਂ ਅਤੇ ਰੋਜ਼ਮਰ੍ਹਾ ਦੇ ਖਰਚਿਆਂ ਤੇ ਹੁੰਦਾ ਹੈ, ਇਹ ਕੈਗ ਨੂੰ ਵੀ ਝੂਠ ਕਹਿੰਦੇ ਹਨ। ਕਿਹੜਾ ਘਰ ਹੈ, ਕਿਹੜਾ ਪਰਿਵਾਰ ਹੈ, ਜਿਹੜਾ ਕਰਜ਼ੇ ਲੈ ਕੇ ਕਰਜ਼ੇ ਮੋੜੀ ਜਾਵੇ ਅਤੇ ਅੱਗੇ ਤੋਂ ਹੋਰ ਕਰਜ਼ੇ ਲਈ ਜਾਵੇ, ਕਿਸ ਤਰ੍ਹਾਂ ਅਸੀਂ ਤਰੱਕੀ ਕਰਾਂਗੇ ? ਇਹ ਕਰਜ਼ੇ ਨਾਲ ਕੋਈ ਵੀ ਚੀਜ਼ ਬਣਾ ਨਹੀਂ ਰਹੇ । ਉਸ ਤੋਂ ਅੱਗੇ 81% ਤੋਂ 92% ਤੱਕ ਤਨਖਾਹਾਂ, ਰੋਜ਼ਮਰ੍ਹਾ ਦੇ ਖਰਚੇ ਅਤੇ ਤੇਲ-ਪਾਣੀਆਂ ਤੇ ਖਰਚਾ ਹੋ ਰਿਹਾ ਹੈ । ਇਸ ਤੋਂ ਇਲਾਵਾ ਡਿਪਟੀ ਸੀ. ਐਮ. ਸਾਹਿਬ ਨੇ ਹੁਣੇ ਕਿਹਾ ਕਿ ਇਹ ਪ੍ਰੋਡਕਟਿਵ ਡੈੱਟ ਹੈ । ਮੈਂ ਇਨ੍ਹਾਂ ਦੀਆਂ ਗੱਲਾਂ ਦਾ ਹੀ ਜਵਾਬ ਦਿੰਦਾ ਹਾਂ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਲੋਨ ਦਾ ਸਿਰਫ 8% ਕੈਪੀਟਲ ਇਨਵੈਸਟਮੈਂਟ ਤੇ ਖਰਚਾ ਹੋ ਰਿਹਾ ਹੈ, ਬਾਕੀ ਦਾ ਸਾਰਾ ਪੈਸਾ ਤੁਸੀਂ ਰੋਜ਼ਮਰ੍ਹਾ ਦੇ ਖਰਚਿਆਂ ਅਤੇ ਲੋਨ ਮੋੜਨ ਤੇ ਖਰਚ ਕਰ ਦਿੰਦੇ ਹੋ, ਉਹ ਪ੍ਰੋਡਕਟਿਵ ਲੋਨ ਕਿਸ ਤਰ੍ਹਾਂ ਹੋਵੇਗਾ, ਉਹ ਪ੍ਰੋਡਕਟਿਡ ਡੈੱਟ ਕਿਸ ਤਰ੍ਹਾਂ ਹੋਵੇਗਾ ? ਉਹ ਤਾਂ ਪੰਜਾਬ ਨੂੰ ਬਰਬਾਦ ਕਰਨ ਵਾਲਾ ਡੈੱਟ ਹੈ । ਇਸ ਲਈ ਸਾਨੂੰ ਆਉਣ ਵਾਲੀਆਂ ਨਸਲਾਂ ਮੁਆਫ ਨਹੀਂ ਕਰ ਸਕਦੀਆਂ ਕਿ ਤੁਸੀਂ ਸਾਨੂੰ ਕੀ ਦੇ ਕੇ ਜਾ ਰਹੇ ਹੋ । ਜਿਹੜਾ ਅਗਲੇ ਸਾਲ ਤੱਕ 1,58,000 ਕਰੋੜ ਰੁਪਏ ਤੱਕ

ਲੋਨ ਹੋ ਜਾਣਾ ਹੈ, ਜੇ ਉਸ ਲੋਨ ਨੂੰ ਇੱਕ ਬੰਦੇ ਤੇ ਡਿਵਾਈਡ ਕਰ ਲਈਏ ਤਾਂ ਇੱਕ ਨਵੇਂ ਜੰਮੇ ਬੱਚੇ ਤੇ ਵੀ 51,000 ਰੁਪਏ ਲੋਨ ਬਣਦਾ ਹੈ । ਸਾਡੇ ਤੇ ਤਾਂ ਇਹ ਹੈ ਹੀ ਹੈ ।

ਸਪੀਕਰ ਸਾਹਿਬ, ਫਿਰ ਇਹ ਕਹਿੰਦੇ ਹਨ ਕਿ ਅਸੀਂ ਸਕੂਲਾਂ ਦੇ ਬੱਚਿਆਂ ਨੂੰ ਬੈਗ ਦੇਣੇ ਹਨ । ਬੈਗ ਤਾਂ ਖਾਲੀ ਹੈ । ਉਸ ਵਿੱਚ ਕੁਝ ਨਹੀਂ ਦੇ ਰਹੇ । ਫਿਰ ਉਸ ਬੈਗ ਦੇ ਪਿੱਛੇ ਬਾਦਲ ਸਾਹਿਬ ਦੀ ਫੋਟੋ ਲਗਾਓਗੇ । ਉਸ ਵਿੱਚ ਹੋਵੇਗਾ, 51,000/-ਰੁਪਏ ਦੇ ਲੋਨ ਦਾ ਸ਼ਗਨ ਜਿਹੜਾ ਇਨ੍ਹਾਂ ਨੇ ਪੰਜਾਬ ਨੂੰ ਦਿੱਤਾ ਹੈ। ਅੱਜ ਹਰ ਬੱਚੇ ਤੇ, ਹਰ ਬੰਦੇ ਤੇ 51,000/- ਰੁਪਏ ਦਾ ਲੋਡ ਪੈ ਗਿਆ ਹੈ । ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਐਵੇਂ ਸਬਜ਼ਬਾਗ ਨਾ ਵਿਖਾਉਣ । ਇਹ ਪ੍ਰੋਡਕਟਿਵ ਡੈੱਟ ਨਹੀਂ ਹੈ । ਇਸ ਨਾਲ ਇਹ ਪੰਜਾਬ ਦਾ ਨੁਕਸਾਨ ਕਰ ਰਹੇ ਹਨ ।

ਸਪੀਕਰ ਸਾਹਿਬ, ਇਸ ਤੋਂ ਅੱਗੇ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਰਕਾਰ ਸੜਕਾਂ, ਫਲਾਈ ਓਵਰ, ਪੁਲ, ਓਵਰ ਬ੍ਰਿਜਜ਼, ਇਨਫਰਾਸਟ੍ਰਕਚਰ ਖੜ੍ਹਾ ਕਰੇ ਤਾਂ ਕਿ ਕਰਜ਼ੇ ਨੂੰ ਅਸੀਂ ਪ੍ਰੋਡਕਟਿਵ ਕਹਿ ਸਕੀਏ। ਇਸ ਲਈ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਇਨ੍ਹਾਂ ਨੇ ਸਮਿਟ ਦੀ ਗੱਲ ਕੀਤੀ ਹੈ । ਮੈਂ ਬਾਕੀ ਛੱਡ ਦਿੰਦਾ ਹਾਂ, ਸਿਰਫ ਇਸ ਤੇ ਆ ਜਾਂਦਾ ਹਾਂ । ਇਨ੍ਹਾਂ ਨੇ ਕਿਹਾ ਕਿ ਅਸੀਂ ਦੋ ਸਮਿਟ ਕੀਤੀਆਂ ਹਨ । ਅਸੀਂ ਉਸ ਵਿੱਚ ਬੜੇ ਹੀ ਇਨਵੈਸਟਰ ਲਿਆਂਦੇ। ਸਪੀਕਰ ਸਾਹਿਬ, ਇੱਥੇ ਕਿਹੜਾ ਇਨਵੈਸਟਰ ਆਇਆ ਹੈ ? ਮੈਂ ਅੱਜ ਬਿਨਾਂ ਤੱਥਾਂ ਤੋਂ ਕੋਈ ਗੱਲ ਨਹੀਂ ਕਰਨੀ । ਪਹਿਲਾਂ ਤਾਂ ਇਨ੍ਹਾਂ ਨੇ ਉਨ੍ਹਾਂ ਸਮਿਟਾਂ ਤੇ ਵੀਹ ਕਰੋੜ ਰੁਪਿਆ ਖਰਚਿਆ । ਜੇ ਇਹ ਝੂਠ ਹੈ ਤਾਂ ਦੱਸ ਦਿਓ ? ਮੈਂ ਅੱਜ ਕੁਝ ਇਹੋ ਜਿਹੀ ਤਿਆਰੀ ਕੀਤੀ ਹੋਈ ਹੈ, ਮੈਂ ਉਹੀ ਗੱਲਾਂ ਕਰਨੀਆਂ ਹਨ, ਜਿਨ੍ਹਾਂ ਦੇ ਮੇਰੇ ਕੋਲ ਤੱਥ ਹਨ । ਸਪੀਕਰ ਸਾਹਿਬ, ਮੈਂ ਦੱਸ ਰਿਹਾ ਹਾਂ ਕਿ ਇਨ੍ਹਾਂ ਨੇ 7,81,43,113 ਰੁਪਏ ਇਲੈਕਟ੍ਰਾਨਿਕ ਮੀਡੀਏ ਨੂੰ ਐਡ ਵਾਸਤੇ ਦਿੱਤੇ ਹਨ। ਮੇਰੇ ਪਾਸ ਆਰ.ਟੀ.ਆਈ. ਹੈ, ਮੈਂ ਦੇ ਦਿੰਦਾ ਹਾਂ।

**ਉਪ ਮੁੱਖ ਮੰਤਰੀ (ਬੈਠੇ-ਬੈਠੇ) :** ਆਰ.ਟੀ.ਆਈ ਹੈ ?

**ਸਰਦਾਰ ਚਰਨਜੀਤ ਸਿੰਘ ਚੰਨੀ :** ਹਾਂ ਜੀ, ਮੇਰੇ ਕੋਲ ਸੂਚਨਾ ਹੈ। I will give you. ਜੇ ਕਹਿੰਦੇ ਹਨ ਤਾਂ ਮੈਂ ਟੋਟਲ ਹੀ ਦੱਸ ਦਿੰਦਾ ਹਾਂ। ਮਾਨਯੋਗ ਸਪੀਕਰ ਸਾਹਿਬ, ਮੈਂ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਦੇ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਇਨਵੈਸਟਮੈਂਟ ਸਮਿਟ ਸਾਲ 2013 ਅਤੇ ਸਾਲ 2015 ਦੇ ਵਿੱਚ ਹੋਏ। ਮੈਂ ਇਕੱਲੇ ਸਾਲ 2013 ਦੇ ਵੇਰਵੇ ਦੇ ਰਿਹਾ ਹਾਂ। ਸਾਲ 2015 ਵਾਲੇ ਵਿੱਚ ਇਸ ਤੋਂ ਡਬਲ ਕਰ ਲੈਣਾ। ਪਬਲੀਸਿਟੀ ਲਈ 7,81,43,113 ਰੁਪਏ ਇਲੈਕਟ੍ਰਾਨਿਕ ਮੀਡੀਆ ਵਿੱਚ ਖਰਚ ਕੀਤੇ ਗਏ। 2,92,35,502 ਰੁਪਏ ਪ੍ਰਿੰਟ ਮੀਡੀਆ ਤੇ ਖਰਚ ਕੀਤੇ ਗਏ। ਇਹ 10,73,78,615 ਰੁਪਏ ਬਣਦੇ ਹਨ ਅਤੇ 27,67,081 ਰੁਪਏ ਮਹਿਮਾਨ ਨਿਵਾਜ਼ੀ ਤੇ ਖਰਚ ਕੀਤੇ ਗਏ। ਇਹ ਤੁਹਾਡੇ ਹਨ। ਮੈਂ ਨਹੀਂ ਕਹਿੰਦਾ। ਇਹ ਤੁਹਾਡਾ ਮਹਿਕਮਾ ਕਹਿ ਰਿਹਾ ਹੈ। ਇਸ ਸਬੰਧੀ ਮੇਰੇ ਕੋਲ ਸਾਲ 2015 ਦੀ ਡਿਟੇਲ ਨਹੀਂ ਹੈ।

ਅਗਲੀ ਗੱਲ ਸੁਣ ਲਵੋ। ਇਹ ਕਹਿੰਦੇ ਹਨ ਕਿ ਸਾਡੀ ਬਹੁਤ ਇਨਵੈਸਟਮੈਂਟ ਆ ਗਈ। ਉਹ ਵੀ ਪਿੱਛੇ ਤੋਂ ਕਹਿ ਰਹੇ ਹਨ। ਇਹ ਮੇਰੇ ਕੋਲ ਆਰ.ਟੀ.ਆਈ. ਐਕਟ ਅਧੀਨ ਸੂਚਨਾ ਹੈ। ਇਹ ਵੀ ਸੁਣ ਲਵੋ ਕਿਸ ਨੇ ਦਿੱਤੀ ਹੈ। ਇਹ ਵੀ ਮੈਨੂੰ ਪਬਲਿਕ ਇਨਫਰਮੇਸ਼ਨ ਅਫਸਰ ਦੇ ਰਾਹੀਂ ਆਈ ਹੈ। ਉਸ ਵਿੱਚ ਇਹ ਕਹਿੰਦੇ ਹਨ ਕਿ " In this connection, please find attached herewith the list of investors, who applied with the Punjab Bureau of Investment. Please note that out of total MoUs.... ਇੱਕ ਹੋਰ ਤਾਂ ਦੇਖੋ ਕਿ ਐਗਰੀਮੈਂਟ ਨਹੀਂ ਸਾਈਨ ਕੀਤੇ, ਐਮ.ਓ.ਯੂ. ਸਾਈਨ ਕੀਤੇ ਹਨ ਕਿ non-binding ਹੈ ਕਿ ਇਹ ਲਾਗੂ ਨਹੀਂ ਹੋਣਗੇ। ਜ਼ਰੂਰੀ ਨਹੀਂ ਹੈ ਕਿ ਲਾਗੂ ਹੋਣ। ਇਹ ਟੋਟਲ ਡਰਾਮਾ ਤੇ ਟੋਟਲ ਇਸ਼ਤਿਹਾਰਬਾਜ਼ੀ ਹੈ। ਉਸ ਦੇ ਵਿੱਚ ਇਨਫਰਮੇਸ਼ਨ ਦੇਣ ਵਾਲਾ ਅੱਗੇ ਕੀ ਕਹਿ ਰਿਹਾ ਹੈ? ਉਹ ਕਹਿੰਦਾ ਹੈ ਕਿ ਸਿਰਫ 57 ਐਮ.ਓ.ਯੂ. ਸਾਈਨ ਹੋਏ ਹਨ। "57 investors approached and applications are under process." 57 ਨੇ ਹੀ ਅਪਰੋਚ ਕੀਤਾ ਹੈ ਅਤੇ ਉਨ੍ਹਾਂ ਦੀਆਂ ਐਪਲੀਕੇਸ਼ਨਜ਼ ਵੀ ਅੰਡਰ ਪ੍ਰੋਸੈਸ ਹਨ। ਅਜੇ ਪੰਜਾਬ ਵਿੱਚ ਲੱਗਿਆ ਲਗਾਇਆ ਕੁਝ ਨਹੀਂ ਜਿਵੇਂ ਕਿ ਇਕ ਕਹਾਵਤ ਹੈ,'ਨੰਗ ਪੁੱਤ ਚੋਰਾਂ ਵਿੱਚ ਖੇਡੇ।' ਪੰਜਾਬ ਦੇ ਵਿੱਚ ਕੁਝ ਨਹੀਂ ਹੋਇਆ। ਸਿਰਫ ਇਕ ਅਖਬਾਰ ਖੜ੍ਹਾ ਕਰ ਦਿੱਤਾ ਅਤੇ ਪੰਜਾਬ ਦਾ ਖਰਚਾ ਕਰਵਾ ਦਿੱਤਾ। ਇਸੇ ਤਰ੍ਹਾਂ ਕਬੱਡੀ ਦੇ ਵਿੱਚ ਕਰਦੇ ਹਨ। ਕਬੱਡੀ ਦੀ ਖੇਡ ਖਿਡਾਉਂਦੇ ਹਨ, ਇੱਕ ਬਿਜ਼ਨਿਸ ਬਣਾ ਲਿਆ ਹੈ। ਜਿੰਨਾ ਪੰਜਾਬ ਦਾ ਰੀਅਲ ਅਸਟੇਟ ਡੀਲਰ ਹੈ। ਜਦੋਂ ਕਬੱਡੀ ਹੋਣੀ ਹੈ ਤਾਂ 30 ਤੋਂ 40 ਲੱਖ ਰੁਪਏ ਦੀ ਐਡ ਉਨ੍ਹਾਂ ਨੂੰ ਦੇਣੀ ਪੈਣੀ ਹੈ ਔਰ ਪਤਾ ਨਹੀਂ

ਕਿੰਨੇ ਕੁ ਕਰੋੜ ਰੁਪਿਆ ਪੀ.ਟੀ.ਸੀ. ਨੂੰ ਜਾਂਦਾ ਹੋਏਗਾ ਔਰ ਜ਼ਬਰਦਸਤੀ ਧੌਣ ਤੇ ਗੋਡਾ ਰੱਖ ਕੇ ਲੈਂਦੇ ਹਨ, ** ** ਸਪੀਕਰ ਸਾਹਿਬ, ਇਹ ਕੈਗ ਦੀ ਰਿਪੋਰਟ ਹੈ, ਮੇਰੀ ਨਹੀਂ। ਕੈਗ ਦੀ ਰਿਪੋਰਟ ਹੈ। ਮੈਂ ਆਪਣੇ ਕੋਲੋਂ ਕੁਛ ਨਹੀਂ ਬੋਲਣਾ।

ਸਪੀਕਰ ਸਾਹਿਬ, ਸਟੇਟ ਪਰਕਿਓਰਮੈਂਟ ਏਜੰਸੀਆਂ ਵਿੱਚ ਵੱਡੀ ਹੇਰਾਫੇਰੀ ਹੋਈ ਹੈ। ਇਹ ਕੈਗ ਦੀ ਰਿਪੋਰਟ ਹੈ। ਇਹ ਕੈਗ ਲਿਖਦਾ ਹੈ, ਮੈਂ ਨਹੀਂ। ਬਿਜਲੀ ਅਤੇ ਕੋਲੇ ਦੀ ਖਰੀਦ ਲਈ ਸੀ.ਬੀ.ਆਈ. ਜਾਂਚ ਹੋਣੀ ਚਾਹੀਦੀ ਹੈ। ਉਸ ਵਿੱਚ ਵੀ ਵੱਡੀ ਹੇਰਾਫੇਰੀ ਹੈ। ਬਿਜਲੀ ਦੇ ਵਿੱਚ ਕਮਿਸ਼ਨ ਕਿੰਨਾ ਆਉਂਦਾ ਹੈ, ਮੈਨੂੰ ਨਹੀਂ ਪਤਾ। ਇਹ ਦੇਖਣਾ ਪੈਣਾ ਹੈ। ਇਸ ਦੇ ਵਾਸਤੇ ਅਸੀਂ ਮੰਗ ਕਰਦੇ ਹਾਂ ਕਿ ਜਿਹੜੀ ਕੈਗ ਨੇ ਰਿਪੋਰਟ ਦਿੱਤੀ ਹੈ, ਇਹ ਅਸਲੀਅਤ ਹੈ, ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ। ਇਸ ਤੋਂ ਇਲਾਵਾ, ਸਪੀਕਰ ਸਾਹਿਬ, ਮੈਂ ਬਿਜਲੀ ਵਾਲੀ ਗੱਲ ਕਰ ਹੀ ਲਵਾਂ। ਇਹ ਕਹਿੰਦੇ ਹਨ ਕਿ ਅਸੀਂ ਸਰਪਲੱਸ ਹੋ ਗਏ। ਮੈਂ ਇਹ ਥੋੜ੍ਹਾ ਜਿਹਾ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿਉਂਕਿ ਤੁਸੀਂ ਵੀ ਪਤਾ ਨਹੀਂ ਮੈਨੂੰ ਕਿੰਨਾ ਕੁ ਸਮਾਂ ਹੋਰ ਬੋਲਣ ਦੇਣਾ ਹੈ ਕਿ ਨਹੀਂ।

**ਸਥਾਨਕ ਸਰਕਾਰ ਮੰਤਰੀ (ਬੈਠੇ-ਬੈਠੇ) :** ਸਪੀਕਰ ਸਾਹਿਬ, ਇਨ੍ਹਾਂ ਨੂੰ ਹਾਲੇ ਵੀ ਤੁਹਾਡੇ ਤੇ ਰੋਸ ਹੈ।

**ਉਪ ਮੁੱਖ ਮੰਤਰੀ :** ਅੱਜ ਸ਼ਾਮ ਤੱਕ ਬੋਲ ਲੈਣ, ਅਲਾਊਡ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਅਸੀਂ ਬਿਜਲੀ ਵਿੱਚ ਸਰਪਲੱਸ ਹੋ ਗਏ ਹਾਂ। ਮੇਰੇ ਸਾਹਮਣੇ ਥੋੜ੍ਹੀ ਦੇਰ ਪਹਿਲਾਂ ਇਨ੍ਹਾਂ ਨੇ ਇਸ ਸਬੰਧੀ ਬੜਾ ਪ੍ਰਚਾਰ ਕੀਤਾ ਹੈ। ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਮੇਰੇ ਪਾਸ ਬਿਜਲੀ ਬੋਰਡ ਦੀ ਆਰ.ਟੀ.ਆਈ. ਐਕਟ ਅਧੀਨ ਲਈ ਹੋਈ ਸੂਚਨਾ ਹੈ। ਮੈਂ ਪਿਛਲੇ ਸਾਲ ਦੀ ਅਪ੍ਰੈਲ ਮਹੀਨੇ ਤੋਂ ਲੈ ਕੇ ਜੁਲਾਈ ਮਹੀਨੇ ਤੱਕ ਇਹ ਸੂਚਨਾ ਲਈ ਹੈ। ਉਸ ਵਿੱਚ ਦੱਸਿਆ ਗਿਆ ਹੈ ਕਿ ਇੱਕ ਅਪ੍ਰੈਲ ਤੋਂ ਲੈ ਕੇ 15 ਜੁਲਾਈ ਤੱਕ 1000 ਕਰੋੜ ਰੁਪਏ ਤੋਂ ਜ਼ਿਆਦਾ ਦੀ ਪੰਜਾਬ ਸਰਕਾਰ ਨੇ ਬਿਜਲੀ ਖਰੀਦੀ ਹੈ....

**ਉਪ ਮੁੱਖ ਮੰਤਰੀ:** ਅਪ੍ਰੈਲ ਤੋਂ ਲੈ ਕੇ ਕਦੋਂ ਤੱਕ?

---

** Expunged as ordered by the Chair.

**ਸਰਦਾਰ ਚਰਨਜੀਤ ਸਿੰਘ ਚੰਨੀ:** ਅਪ੍ਰੈਲ ਤੋਂ 15 ਜੁਲਾਈ ਤੱਕ ਦੀ ਸੂਚਨਾ ਹੈ। ਇਹ ਤੁਸੀਂ ਲਿਖ ਲਵੋ। ਮੈਂ ਤੁਹਾਨੂੰ ਉਸ ਦਾ ਹਿਸਾਬ-ਕਿਤਾਬ ਸਾਰਾ ਦੇ ਦਿੰਦਾ ਹਾਂ। ਇਹ ਸਾਰਾ ਕੁਝ ਮੈਂ ਤੁਹਾਡੇ ਵਾਸਤੇ ਹੀ ਲਿਆਂਦਾ ਹੋਇਆ ਹੈ। ਜਿੰਨੇ ਤੁਹਾਡੇ ਐਮ.ਓ.ਯੂ. ਸਾਈਨ ਹੋਏ ਹਨ, ਇਸ ਵਿੱਚ ਹੋਰ ਸੁਣੋ ਕਿ ਇੱਕ ਐਮ.ਓ.ਯੂ. ਇਨ੍ਹਾਂ ਨੇ ** ** ਜੀ ਦੀ ਸਰਕਾਰ ਦਾ ਕੀਤਾ ਸੀ, ਮੈਂ ਉਸ ਦੇ ਬਦਲੇ, ਮੈਂ ਇਨ੍ਹਾਂ ਦਾ ਹੀ ਬੋਲਣਾ ਹੈ.......

**Mr. Speaker:** Do not mention the name. ਨਾਂ ਐਕਸਪੰਜ ਕਰੀ ਚੱਲੋ।

**ਸਰਦਾਰ ਚਰਨਜੀਤ ਸਿੰਘ ਚੰਨੀ:** ਵੇਖੋ ਜੀ, ਇਹ ਇਨ੍ਹਾਂ ਦਾ (ਕਾਗਜ਼ ਵਿਖਾਉਂਦੇ ਹੋਏ) ਐਮ.ਓ.ਯੂ. ਸਾਈਨ ਕੀਤਾ ਹੋਇਆ ਹੈ..

**Mr. Speaker:** Do not show the papers. You can quote only.

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਠੀਕ ਹੈ ਜੀ। ਇਨ੍ਹਾਂ ਨੇ ** ** whose company is yet to incorporated ਅਜੇ ਕੰਪਨੀ ਨਹੀਂ ਬਣੀ। ਪਾਸਤਾ ਮੈਨੂਫੈਕਚਰਜ਼ ਦੇ ਨਾਮ ਉਤੇ ਘੱਗਾ ਤਹਿਸੀਲ ਵਿੱਚ ਕਹਿੰਦੇ ਕਿ ਅਸੀਂ 35 ਕਰੋੜ ਰੁਪਿਆ ਖਰਚਾਂਗੇ। ਅਸਲ ਵਿੱਚ ਉਹ ਕੰਪਨੀ ਹੀ ਨਹੀਂ ਹੈ।

**ਉਪ ਮੁੱਖ ਮੰਤਰੀ (ਬੈਠੇ-ਬੈਠੇ):** ਕਾਹਦੇ ਉਤੇ?

**ਸਰਦਾਰ ਚਰਨਜੀਤ ਸਿੰਘ ਚੰਨੀ:** ਜਿਹੜੀ ਤੁਹਾਡੀ ਸਮਿਟ ਹੋਈ ਸੀ, ਉਸ ਦੀ ਡਰਾਮੇਬਾਜ਼ੀ ਹੈ, ਇਹ ਵੇਖੋ (ਕਾਗਜ਼ ਦਿਖਾਉਂਦੇ ਹੋਏ) ਮੈਂ ਤੁਹਾਨੂੰ ਕੋਈ ਗਲਤ ਕਹਿ ਰਿਹਾ ਹਾਂ? ਮੈਂ ਤੁਹਾਨੂੰ ਸਰਟੀਫਿਕੇਟ ਦਿੰਦਾ ਹਾਂ, ਇਹ ਤੁਹਾਡੇ ਮਹਿਕਮੇ ਨੇ ਅਟੈਸਟ ਕੀਤਾ ਹੋਇਆ ਹੈ।

*4.06 ਵਜੇ ਬਾਅਦ ਦੁਪਹਿਰ। (*ਇਸ ਸਮੇਂ ਸ਼੍ਰੀ ਮਨੋਰੰਜਨ ਕਾਲੀਆ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

(**ਇੱਕ ਅਵਾਜ਼:** ਹੁਣ ਚੇਅਰਮੈਨ ਸਾਹਿਬ ਆ ਗਏ ਹਨ। ਸਪੀਕਰ ਸਾਹਿਬ ਚਲੇ ਗਏ ਹਨ।)

**ਸਰਦਾਰ ਚਰਨਜੀਤ ਸਿੰਘ ਚੰਨੀ:** ਚੇਅਰਮੈਨ ਸਾਹਿਬ ਆ ਗਏ, ਤੁਹਾਨੂੰ ਬੜਾ ਜੀ ਆਇਆਂ ਜੀ। (ਵਿਘਨ) ਇਹ ਕਹਿੰਦੇ ਹਨ ਕਿ ਬਿਜਲੀ

** Expunged as ordered by the Chair.

ਸਰਪਲੱਸ ਹੈ। ਮਾਨਯੋਗ ਚੇਅਰਮੈਨ ਸਾਹਿਬ, ਡਿਪਟੀ ਸੀ.ਐਮ.ਸਾਹਿਬ ਰੋਜ਼ ਕਹਿ ਰਹੇ ਹਨ ਕਿ ਪੰਜਾਬ ਕੋਲ ਬਿਜਲੀ ਸਰਪਲੱਸ ਹੈ, ਇਹ ਇਸ ਦਾ ਦਾਅਵਾ ਕਰਦੇ ਹਨ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਚੇਅਰਮੈਨ ਸਾਹਿਬ, ਜੇ ਤੁਸੀਂ ਮੇਰੇ ਵੱਲ ਨੂੰ ਥੋੜ੍ਹਾ ਜਿਹਾ ਧਿਆਨ ਰੱਖੋਗੇ ਤਾਂ ਅੱਖ ਪੂਰੀ ਤਰ੍ਹਾਂ ਮਿਲਦੀ ਰਹਿੰਦੀ ਹੈ। ਇਹ ਕਹਿੰਦੇ ਹਨ ਕਿ ਸਾਲ 2010 ਦੇ ਵਿੱਚ 4925 ਮੈਗਾਵਾਟ ਬਿਜਲੀ ਪੰਜਾਬ ਵਿੱਚ ਪੈਦਾ ਹੁੰਦੀ ਸੀ ਜਿਸ ਨੂੰ ਸਰਕਾਰ ਪੈਦਾ ਕਰਦੀ ਸੀ, ਹੁਣ ਜੇ ਕੋਈ ਪ੍ਰਾਈਵੇਟ ਕੰਪਨੀ ਯੂਨਿਟ ਲਗਾਵੇ ਤੇ ਉਨ੍ਹਾਂ ਤੋਂ ਹੀ ਤੁਸੀਂ ਬਿਜਲੀ ਖਰੀਦਣੀ ਹੈ ਤੇ ਉਸ ਨਾਲ ਹੀ ਤੁਸੀਂ ਬਿਜਲੀ ਸਰਪਲੱਸ ਕਰੀ ਜਾਉ, ਮੈਂ ਉਸ ਗੱਲ ਨੂੰ ਨਹੀਂ ਮੰਨਦਾ। ਮੈਂ ਤਾਂ ਉਸ ਗੱਲ ਨੂੰ ਮੰਨਾਂਗਾ ਕਿ ਸਾਡਾ ਆਪਣਾ ਸਰਕਾਰ ਦਾ ਯੂਨਿਟ ਹੋਵੇ, ਫਿਰ ਅਸੀਂ ਕਹੀਏ ਕਿ ਬਿਜਲੀ ਸਰਪਲੱਸ ਹੈ। ਸਾਲ 2010 ਦੇ ਵਿੱਚ 4925 ਮੈਗਾਵਾਟ ਬਿਜਲੀ ਪੈਦਾ ਹੁੰਦੀ ਸੀ, ਇਹ ਜਿਹੜੀਆਂ ਇਨ੍ਹਾਂ ਨੇ ਕਿਤਾਬਾਂ ਦਿੱਤੀਆਂ ਹਨ, ਮੈਂ ਉਨ੍ਹਾਂ ਵਿੱਚੋਂ ਤੱਥ ਕੱਢਿਆ ਹੈ, ਮੈਂ ਆਪਣੇ ਕੋਲੋਂ ਕੁਝ ਨਹੀਂ ਬੋਲ ਰਿਹਾ, ਕਿਤਾਬ ਵੀ ਸ਼ੋਅ ਕਰ ਦਿਆਂਗਾ। ਅੱਜ ਜਿਹੜੀ ਬਿਜਲੀ ਪੈਦਾ ਹੋ ਰਹੀ ਹੈ, ਉਹ 4949 ਮੈਗਾਵਾਟ ਪੈਦਾ ਹੋ ਰਹੀ ਹੈ, ਇਸ ਤਰ੍ਹਾਂ ਪੰਜਾਬ ਸਰਕਾਰ ਦੀ ਸਿਰਫ 20 ਮੈਗਾਵਾਟ ਟੋਟਲ ਬਿਜਲੀ ਇਨ੍ਹਾਂ ਨੇ ਆਪਣੇ ਸਮੇਂ ਦੌਰਾਨ ਐਡ ਕੀਤੀ ਹੈ। ਤੁਸੀਂ ਬਾਅਦ ਵਿੱਚ ਦੱਸ ਦੇਣਾ ਜੇਕਰ ਮੈਂ ਗਲਤ ਹੋਇਆ। ਫਿਰ ਅਸੀਂ ਬਿਜਲੀ ਖੇਤਰ ਵਿੱਚ ਕਿਸ ਤਰ੍ਹਾਂ ਸਰਪਲੱਸ ਹੋ ਗਏ? ਕੀ ਅਸੀਂ ਵੀਹ ਮੈਗਾਵਾਟ ਨਾਲ ਹੀ ਸਰਪਲੱਸ ਹੋ ਗਏ? ਹੱਦ ਹੋ ਗਈ ਝੂਠ ਦੀ, ਕਮਾਲ ਹੀ ਹੋ ਗਈ? ਹਰ ਰੋਜ਼ ਵੱਡੀਆਂ-ਵੱਡੀਆਂ ਸਟੇਜਾਂ ਉਤੇ ਕਿਹਾ ਜਾਂਦਾ ਹੈ ਕਿ ਅਸੀਂ ਬਿਜਲੀ ਖੇਤਰ ਵਿੱਚ ਸਰਪਲੱਸ ਹੋ ਗਏ ਹਾਂ। ਯਾਰੋ, ਤੁਸੀਂ ਤਾਂ ਡੁੱਬੇ ਪਏ ਹੋ, ਤੁਸੀਂ ਤਾਂ ਗਾਰੇ ਦੇ ਵਿੱਚ ਗੱਡ ਗਏ ਹੋ, ਨਿਕਲ ਨਹੀਂ ਸਕਦੇ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਦੋਂ ਇੰਨੀ ਬਿਜਲੀ ਹਰ ਮਹੀਨੇ, ਹਰ ਸਾਲ ਖਰੀਦ ਰਹੇ ਹਨ ਤਾਂ ਫਿਰ ਇਹ ਕਿੱਥੋਂ ਸਰਪਲੱਸ ਹੋ ਗਈ ? ਸਪੀਕਰ ਸਾਹਿਬ, ਇਹ ਕਹਿੰਦੇ ਕਿ ਅਸੀਂ 2000 ਕਰੋੜ ਰੁਪਿਆ ਰੱਖ ਲਿਆ ਹੈ ਕਿ ਇਸ ਦੇ ਨਾਲ ਇਹ ਕਰਨਾ ਹੈ, ਉਹ ਕਰਨਾ ਹੈ ਲੇਕਿਨ ਬਜਟ ਵਿੱਚ ਤਾਂ ਇਸ ਬਾਰੇ ਕਿਤੇ ਪ੍ਰੋਵੀਜ਼ਨ ਨਹੀਂ ਕੀਤੀ ।

ਚੇਅਰਮੈਨ ਸਾਹਿਬ, ਇਹ ਅੰਤਿਮ ਬਜਟ ਹੈ। ਮੈਂ ਤੁਹਾਡਾ ਧਿਆਨ ਸਾਲ 2012 ਵਿੱਚ ਇਨ੍ਹਾਂ ਵੱਲੋਂ ਦਿੱਤੇ ਗਏ ਚੋਣ ਮੈਨੀਫੈਸਟੋ ਵੱਲ ਦਿਵਾਉਣਾ ਚਾਹੁੰਦਾ ਹਾਂ। ਇਨ੍ਹਾਂ ਨੇ ਜੋ ਵਾਅਦੇ ਕੀਤੇ, ਉਨ੍ਹਾਂ ਦਾ ਬਜਟ ਵਿੱਚ ਕਿਤੇ ਉਪਬੰਧ ਨਹੀਂ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਕੀਤਾ। ਉਦਾਹਰਣ ਦੇ ਤੌਰ ਤੇ ਦਸ ਲੱਖ ਨੌਕਰੀਆਂ ਦੇਣਾ, ਫਿਰ ਇਨ੍ਹਾਂ ਨੇ ਪਿੱਛੇ ਜਿਹੇ ਅਨਾਊਂਸਮੈਂਟ ਕੀਤੀ ਕਿ 1 ਲੱਖ 14 ਹਜ਼ਾਰ ਨੌਕਰੀਆਂ ਕੱਢੀਆਂ ਹਨ। ਇਹ ਕਿੱਥੇ ਕੱਢੀਆਂ ਹਨ? ਅਖਬਾਰਾਂ ਵਿੱਚ ਤਾਂ ਦਿਖਦੀਆਂ ਨਹੀਂ, ਨਾ ਬਜਟ ਵਿੱਚ ਕਿਤੇ ਦਿਖਦੀਆਂ ਹਨ। ਉਸ ਤੋਂ ਬਾਅਦ ਫਿਰ ਕਿਹਾ ਸੀ ਕਿ ਪੰਜ-ਪੰਜ ਮਰਲੇ ਦੇ ਪਲਾਟ ਗਰੀਬਾਂ ਨੂੰ ਦਿਆਂਗੇ ਪਰ ਕਿਸੇ ਨੂੰ ਨਹੀਂ ਦਿੱਤੇ....

(**ਰੂਲਿੰਗ ਪਾਰਟੀ ਵੱਲੋਂ ਇੱਕ ਅਵਾਜ਼:** ਸਾਡੇ ਇਲਾਕੇ ਵਿੱਚ ਦਿੱਤੇ ਹਨ।)

**ਸਰਦਾਰ ਚਰਨਜੀਤ ਸਿੰਘ ਚੰਨੀ:** ਚੇਅਰਮੈਨ ਸਾਹਿਬ, ਇਨ੍ਹਾਂ ਨੇ ਕਿਹਾ ਸੀ ਕਿ ਆਰ.ਓ. ਸਾਰੇ ਪੰਜਾਬ ਵਿਚ ਲਗਾਵਾਂਗੇ ਪਰ ਕਿਤੇ ਨਹੀਂ ਲਗਾਏ। ਇਨ੍ਹਾਂ ਨੇ ਕਿਹਾ ਸੀ ਕਿ ਲੁਧਿਆਣੇ ਵਿੱਚ ਮੈਟਰੋ ਚੱਲੇਗੀ, ਪਿਛਲੇ ਇਲੈਕਸ਼ਨ ਤੋਂ ਪਹਿਲਾਂ ਇਨ੍ਹਾਂ ਨੇ ਟੀ.ਵੀ. ਵਿੱਚ ਹੀ ਮੈਟਰੋ ਚਲਦੀ ਨੂੰ ਦਿਖਾ ਦਿੱਤਾ, ਮੈਂ ਬੜਾ ਖੁਸ਼ ਹੋਇਆ ਕਿ ਹੁਣ ਜਦੋਂ ਅੰਮ੍ਰਿਤਸਰ ਜਾਵਾਂਗੇ ਤਾਂ ਮਾੜਾ ਜਿਹਾ ਘੁੰਮ ਕੇ ਵੇਖਾਂਗੇ। ਮੈਂ ਅੰਮ੍ਰਿਤਸਰ ਗਿਆ, ਮੈਂ ਤੜਕੇ ਜਿਹੇ ਨੂੰ ਹੀ ਪਹੁੰਚ ਗਿਆ ਸੀ ਤੇ ਗੁਰਦੁਆਰਾ ਸਾਹਿਬ ਮੱਥਾ ਟੇਕਣਾ ਸੀ, ਮੈਂ ਆਪਣੇ ਸਾਥੀਆਂ ਨੂੰ ਕਿਹਾ ਕਿ ਰੁਕ ਜਾਉ, ਉਥੇ ਤੱਕ ਆਪਾਂ ਮੈਟਰੋ ਵਿੱਚ ਚੱਲਦੇ ਹਾਂ। ਜਦੋਂ ਦੇਖਿਆ ਤਾਂ ਉਥੇ ਅਜਿਹਾ ਕੁਝ ਵੀ ਨਹੀਂ ਸੀ। (ਹਾਸਾ) ਪਿਛਲੀ ਵਾਰ ਟੀ.ਵੀ. ਵਿੱਚ ਦਿਖਾ ਦਿੱਤੀ ਸੀ ਅਤੇ ਹੁਣ ਲੁਧਿਆਣੇ ਦੀ ਅਨਾਊਂਸ ਕਰ ਦਿੱਤੀ ਹੈ ਕਿ ਹੁਣ ਉਥੇ ਮੈਟਰੋ ਚਲਾਉਣੀ ਹੈ। ਦੱਸੋ, ਕਿੱਥੇ ਲੁਧਿਆਣੇ ਵਿੱਚ ਮੈਟਰੋ ਚੱਲ ਰਹੀ ਹੈ? ਹੱਦ ਹੋ ਗਈ ਇਨ੍ਹਾਂ ਦੀ ਤਾਂ, ਇੰਨਾ ਝੂਠ ਬੋਲਦੇ ਹਨ। ਲੋਕਾਂ ਨੂੰ ਭਰਮਾ ਕੇ ਇਨ੍ਹਾਂ ਨੇ ਵੋਟਾਂ ਲਈਆਂ ਹਨ, ਝੂਠ ਬੋਲ ਕੇ ਵੋਟਾਂ ਲਈਆਂ ਹਨ।

ਮਾਨਯੋਗ ਚੇਅਰਮੈਨ ਸਾਹਿਬ, ਮੈਂ ਇਕ 'ਪੀਪਲੀ ਲਾਈਵ' ਨਾਂ ਦੀ ਪਿਕਚਰ ਦੇਖੀ ਸੀ। ਉਸ ਵਿੱਚ ਇਕ ਮੰਤਰੀ ਨੂੰ ਮਜ਼ਦੂਰ ਕਹਿੰਦਾ ਕਿ ਮਾਈਬਾਪ! ਮੇਰਾ ਕਰਜ਼ਾ ਨਹੀਂ ਮੁੜਦਾ। ਜਿਸ ਤਰ੍ਹਾਂ ਲੋਕ ਇਨ੍ਹਾਂ ਨੂੰ ਕਹਿੰਦੇ ਹਨ। ਫੇਰ ਉਹ ਮੰਤਰੀ ਕਹਿੰਦਾ, ਜਿਸ ਤਰ੍ਹਾਂ ਇਹ ਕਹਿੰਦੇ ਹਨ ਕਿ ਤੂੰ ਸੁਸਾਈਡ ਕਰ ਲੈ, ਤੇਰਾ ਕਰਜ਼ਾ ਮੁੜ ਜਾਵੇਗਾ। ਅੱਜ ਪੰਜਾਬ ਸਰਕਾਰ ਨੇ ਉਨ੍ਹਾਂ ਵਾਸਤੇ 10 ਕਰੋੜ ਰੁਪਿਆ ਰੱਖਿਆ ਹੈ, ਜਿਹੜੇ ਕਿਸਾਨਾਂ ਨੇ ਅਗਲੇ ਸਾਲ ਸੁਸਾਈਡ ਕਰਨਾ ਹੈ। (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਇਨ੍ਹਾਂ ਨੇ ਪਹਿਲਾਂ ਹੀ ਜਾਂਚ ਲਿਆ ਕਿ 350 ਕਿਸਾਨ ਸਾਡੇ ਕਰਕੇ ਸੁਸਾਈਡ ਤਾਂ ਕਰੇਗਾ ਹੀ। ਹਾਲਾਂਕਿ

ਸੁਸਾਈਡ ਕੇਸ ਹੋ ਬਹੁਤ ਰਹੇ ਹਨ। ਪਿਛਲੇ ਸਾਲ ਵਿੱਚ 1050 ਹੋਏ ਹਨ। ਤੁਸੀਂ ਫੇਰ ਵੀ ਅੰਦਾਜ਼ਾ ਲਗਾ ਲਿਆ ਕਿ 350 ਤਾਂ ਕਰੇਗਾ ਹੀ, ਉਸ ਵਾਸਤੇ 10 ਕਰੋੜ ਤਾਂ ਰੱਖੋ ਹੀ, ਇਨ੍ਹਾਂ ਨੇ ਤਾਂ ਮਰਨਾ ਹੀ ਹੈ। ਲੇਕਿਨ ਇਸ ਸਮੱਸਿਆ ਦੇ ਇਲਾਜ ਬਾਰੇ ਸਰਕਾਰ ਬਿਲਕੁਲ ਨਹੀਂ ਸੋਚਦੀ। ਸਰਕਾਰ ਇਹ ਨਹੀਂ ਸੋਚਦੀ ਕਿ ਕਿਸਾਨ ਦਾ ਨੌਜਵਾਨ ਮੁੰਡਾ ਮਰ ਰਿਹਾ ਹੈ, ਕਿਸਾਨ ਮਰ ਰਿਹਾ ਹੈ, ਕਿਸਾਨ ਬਰਬਾਦ ਹੋ ਰਿਹਾ ਹੈ, ਉਸ ਨੂੰ ਕੋਈ ਪੈਕੇਜ਼ ਦੇਈਏ। ਉਸ ਦਾ ਲੋਨ ਮੋੜਨ ਵਾਸਤੇ ਕੋਈ ਸਕੀਮ ਨਹੀਂ ਬਣਾਈ ਗਈ। ਮੈਂ ਕਹਿੰਦਾ ਹਾਂ, ਅਸੀਂ ਆਪੋਜ਼ੀਸ਼ਨ ਵਾਲੇ ਤੁਹਾਡੇ ਨਾਲ ਬੈਠੇ ਹਾਂ, ਚਲੋ ਕੇਂਦਰ ਸਰਕਾਰ ਕੋਲ ਚੱਲੀਏ। ਜੇਕਰ ਤੁਹਾਡਾ ਦੀਵਾਲਾ ਨਿਕਲਿਆ ਹੋਇਆ ਹੈ ਤਾਂ ਉਸ ਤੋਂ ਕੁਝ ਪੈਸੇ ਲੈ ਲਓ ਪਰ ਕਿਸਾਨ ਦੇ ਘਰ ਤਾਂ ਕੁਝ ਦਿਓ। ਉਸ ਵਾਸਤੇ ਤਾਂ ਤੁਸੀਂ ਪ੍ਰੋਵੀਜ਼ਨ ਕਰ ਲਈ ਕਿ ਮਰ, ਅਸੀਂ ਤੈਨੂੰ ਪੈਸੇ ਦੇਵਾਂਗੇ ਲੇਕਿਨ ਇਸ ਦਾ ਹੱਲ ਨਹੀਂ ਕਰਦੇ ਕਿ ਉਹ ਕਿਉਂ ਮਰ ਰਿਹਾ ਹੈ, ਉਸ ਦੇ ਕਾਰਨਾਂ ਨੂੰ ਲੱਭੀਏ। ਉਸ ਦੇ ਘਰ ਚਾਰ ਦਾਣੇ ਆਉਣ, ਜਿਹੜਾ ਪੰਜਾਬ ਦਾ ਅੰਨਦਾਤਾ ਸੀ, ਅੱਜ ਉਹ ਖਤਮ ਹੋ ਰਿਹਾ ਹੈ। ਇਸੇ ਤਰ੍ਹਾਂ ਸ਼ਡਿਊਲਡ ਕਾਸਟ ਐਟ੍ਰੋਸਿਟੀਜ਼ ਅੱਜ ਬਹੁਤ ਵੱਧ ਗਈਆਂ ਹਨ। ਖੇਤ ਮਜ਼ਦੂਰ ਮਰ ਜਾਵੇ ਤਾਂ ਉਸ ਵਾਸਤੇ ਕੋਈ ਪੈਸਾ ਨਹੀਂ ਰੱਖਿਆ ਗਿਆ, ਕਿਉਂ? ਕਿਉਂ ਅੱਜ ਪੰਜਾਬ ਵਿੱਚ ਇਸ ਤਰ੍ਹਾਂ ਹੋ ਰਿਹਾ ਹੈ?

ਇਹ ਕਹਿੰਦੇ ਹਨ ਕਿ ਸਾਡੀ ਪੜ੍ਹਾਈ ਸਭ ਤੋਂ ਵਧੀਆ ਹੈ। ਤੁਸੀਂ ਮੇਰੇ ਨਾਲ ਚੱਲੋ। ਆਪਾਂ 10 ਸਕੂਲਾਂ ਵਿੱਚ ਜਾਵਾਂਗੇ, ਜੇਕਰ ਛੇਵੀਂ ਦੇ ਬੱਚੇ 'ੳ,ਅ ਅਤੇ ਏ, ਬੀ, ਸੀ' ਸਾਰੇ ਸੁਣਾ ਦੇਣ ਤਾਂ ਮੈਂ ਇਹ ਕੁਰਸੀ ਤਾਂ ਕੀ, ਅੱਗੇ ਤੋਂ ਰਾਜਨੀਤੀ ਹੀ ਛੱਡ ਦੇਵਾਂਗਾ। (ਕੁਝ ਅਵਾਜ਼ਾਂ : ਠੀਕ ਹੈ।) ਬਿਲਕੁਲ ਮੇਰੇ ਨਾਲ ਚੱਲਿਓ। ਬਾਅਦ ਵਿੱਚ ਮੁਕਰਿਓ ਨਾ, ਨਹੀਂ ਤਾਂ ਫਿਰ ਤੁਹਾਨੂੰ ਅਸਤੀਫਾ ਦੇਣਾ ਪਵੇਗਾ। ਜੇਕਰ ਛੇਵੀਂ ਦੇ ਮੁੰਡੇ ਸਾਰੇ ਪੰਜਾਬ ਵਿੱਚ 'ਏ, ਬੀ, ਸੀ ਅਤੇ ੳ,ਅ' ਸੁਣਾ ਦੇਣ ਤਾਂ ਚਰਨਜੀਤ ਸਿੰਘ ਚੰਨੀ ਕਦੇ ਜ਼ਿੰਦਗੀ ਵਿੱਚ ਇਲੈਕਸ਼ਨ ਨਹੀਂ ਲੜੇਗਾ। (ਵਿਘਨ, ਸ਼ੋਰ) ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ...

**Mr. Chairman :** Silence please. ਚੰਨੀ ਜੀ, ਚੇਅਰਮੈਨ ਕਰੋ। ਐਡਰੈਸ ਚੇਅਰਮੈਨ ਨੂੰ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਠੀਕ ਹੈ ਜੀ। ਮਾਨਯੋਗ ਚੇਅਰਮੈਨ ਸਾਹਿਬ, ਇਕ ਕਵਿਤਾ ਦੀ ਟੂਕ ਹੈ:

[ ਸਰਦਾਰ ਚਰਨਜੀਤ ਸਿੰਘ ਚੰਨੀ ]

ਜਿਸ ਕੌਮ ਦੇ ਪੱਲੇ ਨਾ ਰਹੇ ਗੈਰਤ, ਉਹ ਅੱਜ ਵੀ ਨਹੀਂ ਤੇ ਕੱਲ੍ਹ ਵੀ ਨਹੀਂ।

ਜਿਸ ਬਾਗ ਦਾ ਮਾਲੀ ਬੇਈਮਾਨ ਹੋ ਜਾਵੇ, ਉਸ ਦੇ ਪੱਤੇ ਵੀ ਨਹੀਂ ਤੇ ਫਲ਼ ਵੀ ਨਹੀਂ। (ਥੰਪਿੰਗ)

ਅੱਜ ਪੰਜਾਬ ਦੀ ਜਿੰਨੀ ਇਨਕਮ ਹੈ, ਅੱਜ ਪੰਜਾਬ ਨੂੰ ਪ੍ਰਾਬਲਮ ਕੀ ਆ ਰਹੀ ਹੈ ਕਿ ਜਿੰਨੇ ਵੀ ਪੰਜਾਬ ਦੇ ਕਾਰੋਬਾਰ ਹਨ, ਉਨ੍ਹਾਂ ਦੇ ਬਰਾਬਰ ਇਨ੍ਹਾਂ ਨੇ ਆਪਣੇ ਕਾਰੋਬਾਰ ਖੜ੍ਹੇ ਕਰ ਲਏ ਹਨ। (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਸਰਕਾਰੀ ਬੱਸਾਂ ਦੇ ਕਲੀਨਰ ਜਾਂ ਡਰਾਈਵਰ ਦੀ ਹਿੰਮਤ ਨਹੀਂ ਕਿ ਇਨ੍ਹਾਂ ਦੀ ਬੱਸ ਦੇ ਮੂਹਰੇ ਦੀ ਕਿਸੇ ਦੀ ਬੱਸ ਚਲੀ ਜਾਵੇ। ਉਨ੍ਹਾਂ ਦੇ ਟਾਈਮ ਬੰਨ੍ਹੇ ਹੋਏ ਹਨ। ਸਰਕਾਰੀ ਬੱਸ ਪਿੱਛੇ ਖੜਕਦੀ ਆ ਰਹੀ ਹੁੰਦੀ ਹੈ। ਇਸ ਤੇ ਇੱਕ ਗਾਣਾ ਵੀ ਬਣਿਆ ਹੋਇਆ ਹੈ:

ਰੋਡਵੇਜ਼ ਦੀ ਲਾਰੀ, ਨਾ ਕੋਈ ਬੂਹਾ ਨਾ ਕੋਈ ਬਾਰੀ।

ਤੇਰੀ ਕਿਹੜੇ ਰੂਟ ਦੀ ਤਿਆਰੀ, ਕਿਹੜੇ ਰਸਤੇ ਪੈਣੀ ਐ।

ਇਨ੍ਹਾਂ ਦਾ ਕੋਈ ਰੂਟ ਨਹੀਂ, ਕੋਈ ਰਸਤਾ ਨਹੀਂ। ਇਨ੍ਹਾਂ ਦੀਆਂ ਆਪਣੀਆਂ ਬੱਸਾਂ ਤਾਂ ਕਾਮਯਾਬ ਹੋ ਰਹੀਆਂ ਹਨ ਅਤੇ ਸਰਕਾਰੀ ਬੱਸਾਂ ਮਰ ਰਹੀਆਂ ਹਨ। ਹਰ ਬਿਜ਼ਨਸ ਵਿੱਚ ਇਨ੍ਹਾਂ ਦਾ ਇੰਟ੍ਰਸਟ ਹੈ। ਸਰਕਾਰ ਦੇ ਅਤੇ ਪਰਿਵਾਰ ਦੇ ਕੰਨਫਲਿਕਟਿੰਗ ਇੰਟ੍ਰਸਟ ਹੋ ਗਏ ਹਨ। ਵੈਸੇ ਤਾਂ ਇਸ ਵਾਸਤੇ ਐਕਟ ਹੋਣਾ ਚਾਹੀਦਾ ਹੈ ਕਿ ਕੰਨਫਲਿਕਟਿੰਗ ਇੰਟ੍ਰਸਟ ਨਾ ਹੋਣ। ਅਸੀਂ ਅਜਿਹਾ ਐਕਟ ਲੈ ਕੇ ਆਵਾਂਗੇ ਜੇਕਰ ਅੱਗੇ ਨੂੰ ਸਰਕਾਰ ਵਿੱਚ ਆ ਗਏ। (ਇਕ ਅਵਾਜ਼ : ਜੇ ਆ ਗਏ।) ਹਾਂ, ਉਹ ਤਾਂ ਪ੍ਰਮਾਤਮਾ ਜਾਂ ਲੋਕਾਂ ਨੇ ਚੁਣਨਾ ਹੈ। ਬਹੁਤ ਕੁਝ ਅਜਿਹਾ ਕਰਨ ਨੂੰ ਹੈ, ਜਿਸ ਨਾਲ ਬਰਬਾਦੀ ਨੂੰ ਰੋਕਣਾ ਪਵੇਗਾ। ਉਸ ਵਾਸਤੇ ਅਸੀਂ ਐਕਟ ਲੈ ਕੇ ਆਵਾਂਗੇ।

ਚੇਅਰਮੈਨ ਸਾਹਿਬ, ਅੱਜ ਸਾਰੇ ਨੱਕੇ ਇਨ੍ਹਾਂ ਨੇ ਆਪਣੇ ਘਰ ਵੱਲ ਮੋੜ ਲਏ ਹਨ। (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਤੁਸੀਂ ਖਰੜ ਨੂੰ ਚੱਲੋ, ਉਥੇ ਸੜਕ ਦਾ ਹਾਲ ਦੇਖ ਲਓ। ਇਨ੍ਹਾਂ ਦੇ ਹੋਟਲ ਨੂੰ ਚੱਲੋ ਅਤੇ ਸੜਕ ਦਾ ਹਾਲ ਦੇਖ ਲਓ। ਸਾਰਾ ਪੈਸਾ ਇਨ੍ਹਾਂ ਨੇ ਇੱਧਰਲੇ ਪਾਸੇ ਨੂੰ ਲਗਾਇਆ ਹੋਇਆ ਹੈ। ਐਫ.ਐਮ. ਸਾਹਿਬ ਦੀ ਵੀ ਇਸ ਪਾਸੇ ਕਾਫੀ ਵੱਡੀ ਜਾਇਦਾਦ ਹੈ। ਇਨ੍ਹਾਂ ਨੇ ਆਪਣੇ ਰਿਸ਼ਤੇਦਾਰਾਂ ਦੇ ਨਾਂ ਲਈ ਹੋਈ ਹੈ। ਮੇਰੇ ਪਾਸ ਗਿਰਦਾਵਰੀਆਂ ਹਨ, ਸਾਰਾ

ਕੁਝ ਹੈ । ਉਹ ਸਾਰਾ ਕੁਝ ਹੈ ਜਿਹੜਾ ਕਿ ਤੁਹਾਡੇ ਮਾਮੇ-ਨਾਨਿਆਂ ਦੇ ਨਾਮ ਜਾਂ ਹੋਰ ਕਿਸੇ ਦੇ ਨਾਮ ਹੈ।

**ਵਿੱਤ ਮੰਤਰੀ:** ਸਰ, ਮੈਂ ਚੈਲਿੰਜ ਕਰਦਾ ਹਾਂ ਕਿ ਜੇ ਇਨ੍ਹਾਂ ਕੋਲ ਗਿਰਦਾਵਰੀਆਂ ਹਨ ਤਾਂ ਇਹ ਇੱਥੇ ਲੈ ਕੇ ਆਉਣ। ਐਵੇਂ ਹੀ ਖੜ੍ਹ ਕੇ ਕਿਸੇ ਤੇ ਐਲੀਗੇਸ਼ਨ ਲਗਾ ਦੇਣੇ, ਇਹ ਠੀਕ ਨਹੀਂ ਹੈ। (ਵਿਘਨ)

**ਸਰਦਾਰ ਚਰਨਜੀਤ ਸਿੰਘ ਚੰਨੀ:** ਹੈ ਜੀ, ਹੈ। (ਵਿਘਨ) ਚੇਅਰਮੈਨ ਸਾਹਿਬ, ਇਕ ਸ਼ੇਅਰ ਹੈ:

'ਖੁਦਾ ਹਮ ਕੋ ਐਸੀ ਖੁਦਾਈ ਨਾ ਦੇ ਕਿ ਅਪਨੇ ਸੇ ਸਿਵਾ ਕੁਛ ਦਿਖਾਈ ਨਾ ਦੇ।'

ਇਨ੍ਹਾਂ ਨੂੰ ਆਪਣੇ ਤੋਂ ਬਿਨਾਂ ਕੁਝ ਨਹੀਂ ਦਿਖਦਾ, ਸਿਰਫ ਆਪਣਾ ਆਪ ਹੀ ਦਿਖਦਾ ਹੈ। ਪੰਜਾਬ ਦੇ ਲੋਕਾਂ ਲਈ ਵੀ ਕੁਝ ਕਰੋ। ਗਰੀਬ ਬਾਰੇ ਵੀ ਕੁਝ ਸੋਚੋ। ਹੁਣ ਐਸ.ਵਾਈ.ਐਲ. ਨਹਿਰ ਦੀ ਗੱਲ ਕਰਦੇ ਹਾਂ। ਮੈਂ ਕਹਿੰਦਾ ਹਾਂ ਕਿ ਜੇ ਇੱਥੇ ** ** ਕਾਂਗਰਸ ਪਾਰਟੀ ਦੇ ਸਾਬਕਾ ਪ੍ਰਧਾਨ ਬੈਠੇ ਹੁੰਦੇ ਤਾਂ ਅੱਜ ਜਿਹੜੀ ਸਾਡੇ ਨਾਲ ਹੋਈ ਹੈ, ਇਹ ਨਹੀਂ ਹੋਣੀ ਸੀ। ਅਸੀਂ ਕਿਸਾਨਾਂ ਨੂੰ ਜ਼ਮੀਨ ਵਾਪਸ ਕਰਨ ਦਾ ਜਿਹੜਾ ਬਿਲ ਪਾਇਆ ਸੀ, ਉਹ ਆਈਡੀਆ ਮੈਂ ਹੀ ਦਿੱਤਾ ਸੀ, ਅੱਜ ਉਹ ਫੇਲ੍ਹ ਨਹੀਂ ਸੀ ਹੋਣਾ, (ਆਪੋਜ਼ੀਸ਼ਨ ਬੈਂਚਿਜ ਵੱਲੋਂ ਥੰਪਿੰਗ) ਕਿਉਂਕਿ ਵਾਰਿਸ ਸ਼ਾਹ ਕਹਿ ਗਿਆ: (ਵਿਘਨ)

(**ਇੱਕ ਅਵਾਜ਼:** ਕੀ ਕਾਗਜ਼ ਗੁਆਚ ਗਿਆ ਹੈ?)

**ਸਰਦਾਰ ਚਰਨਜੀਤ ਸਿੰਘ ਚੰਨੀ:** ਮੈ ਦੱਸਦਾ ਹਾਂ, ਮੈਂ ਲਿਟਰੇਰੀ ਵਿਅਕਤੀ ਹਾਂ। ਕਾਗਜ਼ ਨਹੀਂ ਗੁਆਚਿਆ। ਲੈ ਸੁਣ ਲਵੋ।

**ਸ਼੍ਰੀ ਸਭਾਪਤੀ:** ਚੇਅਰ ਨੂੰ ਐਡਰੈਸ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ:** ਇੱਕ ਮਸ਼ਹੂਰ ਕਵੀ ਸ਼ਾਹ ਮੁਹੰਮਦ ਕਹਿੰਦਾ ਹੈ:

'ਅੱਜ ਹੋਵੇ ਸਰਕਾਰ ਤਾਂ ਮੁੱਲ ਪਾਵੇ, ਜਿਹੜੀਆਂ ਖਾਲਸੇ ਨੇ ਤੇਗਾਂ ਮਾਰੀਆਂ ਨੀ,
ਸ਼ਾਹ ਮੁਹੰਮਦਾ ਇੱਕ ਸਰਕਾਰ ਬਾਝੋਂ, ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੀ।'

(ਆਪੋਜ਼ੀਸ਼ਨ ਬੈਂਚਿਜ ਵੱਲੋਂ ਥੰਪਿੰਗ)

---

** Expunged as ordered by the Chair.

[ ਸਰਦਾਰ ਚਰਨਜੀਤ ਸਿੰਘ ਚੰਨੀ ]

ਜੇ ਕਿਤੇ ਅੱਜ ** ** ਕਾਂਗਰਸ ਪਾਰਟੀ ਦਾ ਸਾਬਕਾ ਪ੍ਰਧਾਨ ਇੱਥੇ ਬੈਠਾ ਹੁੰਦਾ, ਤਾਂ ਇਹ ਬਿਲ ਉਸੇ ਦਿਨ ਪਾਸ ਹੋਣਾ ਸੀ। ਉਸੇ ਦਿਨ ਬਿਲ ਪਾਸ ਹੋ ਕੇ ਮੋਹਰ ਲਗਦੀ ਅਤੇ ਕਿਸਾਨਾਂ ਦੀ ਜ਼ਮੀਨ ਦੇ ਦਿੰਦੇ।(ਵਿਘਨ) ਇਨ੍ਹਾਂ ਨੇ ਆਪਣੀਆਂ ਉਪਰਲੀਆਂ ਮਨਿਸਟਰੀਆਂ ਨੂੰ ਕਾਇਮ ਰੱਖਣ ਵਾਸਤੇ, ਇਨ੍ਹਾਂ ਨੇ ਆਪਣੇ ਗੁਆਂਢੀ, ਚਾਚੇ-ਤਾਏ ਜਿਹੜੇ ਇਨ੍ਹਾਂ ਦੇ ਪੱਗ ਵੱਟ ਭਰਾ ਹਨ, ਜਿਨ੍ਹਾਂ ਤੋਂ ਕੱਲ੍ਹ ਇੱਥੇ ਅਟੈਕ ਕਰਵਾਇਆ ਹੈ, ਉਸ ਦਾ ਸਾਨੂੰ ਜਾ ਕੇ ਜਵਾਬ ਦੇਣਾ ਪਿਆ, ਉਨ੍ਹਾਂ ਨਾਲ ਯਾਰੀਆਂ ਪੂਰੀਆਂ ਕਰਨ ਵਾਸਤੇ ਇਨ੍ਹਾਂ ਨੇ ਪੰਜਾਬ ਵੇਚ ਦਿੱਤਾ।

**ਸ਼੍ਰੀ ਸਭਾਪਤੀ:** ** ** ਨਾਮ ਐਕਸਪੰਜ ਕਰ ਦੇਣਾ।

**ਸਰਦਾਰ ਚਰਨਜੀਤ ਸਿੰਘ ਚੰਨੀ:** ਚਲੋ, ਕਾਂਗਰਸ ਪਾਰਟੀ ਦਾ ਪ੍ਰਧਾਨ ਕਹਿ ਦਿੰਦੇ ਹਾਂ। ਇਨ੍ਹਾਂ ਨੇ ਪੰਜਾਬ ਦੇ ਲੋਕਾਂ ਦਾ ਬੇਵਕੂਫ ਬਣਾਇਆ ਕਿ ਅਸੀਂ ਤੁਹਾਡੀ ਜ਼ਮੀਨ ਦੇ ਦੇਵਾਂਗੇ। ਤੁਸੀਂ ਪੱਧਰੀ ਕਰ ਲਵੋ। ਉਹ ਕਿੱਥੋਂ ਪੱਧਰੀ ਕਰ ਲੈਣਗੇ? ਕਿਉਂਕਿ ਇਨ੍ਹਾਂ ਨੂੰ ਪਤਾ ਸੀ ਕਿ ਅਸੀਂ ਉਪਰ ਤੋਂ ਸਟੇਅ ਕਰਵਾ ਰਹੇ ਹਾਂ ਤਾਂ ਹੀ ਤਾਂ ਉਥੇ ਦਿੱਲੀ ਚਲੇ ਗਏ।

ਸਭਾਪਤੀ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਪੰਜਾਬ ਰੋ ਰਿਹਾ ਹੈ। ਅੱਜ ਪੰਜਾਬ ਦੇ ਨੌਜਵਾਨ ਸੜਕਾਂ ਤੇ ਘੁੰਮਦੇ ਹਨ ਜਿਹੜੇ ਇਨ੍ਹਾਂ ਨੇ ਨਸ਼ਿਆਂ ਤੇ ਲਗਾ ਦਿੱਤੇ ਹਨ, ਉਨ੍ਹਾਂ ਦੀ ਹਾਲਤ ਬਹੁਤ ਮਾੜੀ ਹੈ। ਇੱਕ ਪਿਤਾ ਨੂੰ ਕੀ ਚਾਹੀਦਾ ਹੈ? ਇਹ ਚਾਹੀਦਾ ਹੈ ਕਿ ਉਸ ਦੇ ਮੁੰਡੇ ਨੂੰ ਨੌਕਰੀ ਮਿਲੇ। ਉਸ ਨੂੰ ਰਾਤ ਨੂੰ ਨੀਂਦ ਨਹੀਂ ਆਉਂਦੀ ਕਿ ਜਦੋਂ ਤੱਕ ਮੇਰਾ ਲੜਕਾ ਨੌਕਰੀ ਨਹੀਂ ਲਗਦਾ, ਮੈਂ ਕਿਸ ਤਰ੍ਹਾਂ ਸੌਵਾਂ। ਨੌਕਰੀਆਂ ਕੋਈ ਹੈ ਨਹੀਂ। ਇਨ੍ਹਾਂ ਨੇ ਕਿਹਾ ਹੈ ਕਿ ਸਕਿੱਲ ਸੈਂਟਰ ਖੋਲਾਂਗੇ, ਮਤਲਬ ਪੜ੍ਹਾਈ ਦੇ ਸੈਂਟਰ ਹੀ ਖੋਲ੍ਹਣੇ ਹਨ, ਕੋਈ ਨੌਕਰੀ ਦੇ ਸੈਂਟਰ ਤਾਂ ਨਹੀਂ ਖੋਲ੍ਹ ਰਹੇ ਜਿਥੇ ਲੜਕੇ ਲਵਾ ਦੇਣੇ ਹਨ। ਮੈਂ ਕਹਿੰਦਾ ਹਾਂ ਕਿ ਪੰਜਾਬ ਦੇ ਨੌਜਵਾਨਾਂ ਨੂੰ ਰੁਜ਼ਗਾਰ ਦੇਵੋ। ਪੰਜਾਬ ਦੀ ਆਰਥਿਕ ਵਿਵਸਥਾ ਨੂੰ ਸੰਭਾਲੋ। ਤੁਸੀਂ ਪੰਜਾਬ ਨੂੰ ਦਿਵਾਲੀਆ ਨਾ ਬਣਾਉ। ਮੇਰਾ ਰੰਗਲਾ ਪੰਜਾਬ ਹੈ। ਜਿਹੜੇ ਪੰਜਾਬ ਦੀਆਂ ਦੁਨੀਆ ਵਿੱਚ ਗੱਲਾਂ ਹੁੰਦੀਆਂ ਸੀ, ਅੱਜ ਉਸ ਬਾਰੇ ਇਹ ਗੱਲਾਂ ਹੋਣ ਲੱਗ ਪਈਆਂ ਹਨ ਕਿ ਇਹ ਨਸ਼ਈ ਹੈ, ਇਹ ਪੰਜਾਬ ਕੰਗਾਲ ਹੈ ਅਤੇ ਇੱਥੇ ਇਨਵੈਸਟਮੈਂਟ ਕਰਨ ਦੀ ਲੋੜ ਨਹੀਂ ਹੈ। ਸੋ, ਜਿਹੜਾ ਬਜਟ ਐਫ.ਐਮ. ਸਾਹਿਬ ਨੇ ਲਿਆਂਦਾ ਹੈ, ਮੈਂ ਕਹਿਣਾ ਚਾਹੁੰਦਾ ਹਾਂ ਇਹ ਇਕ

** Expunged as ordered by the Chair.

ਪੁਲੀਟੀਕਲ ਤੇ ਰਾਜਨੀਤਕ ਸਟੇਟਮੈਂਟ ਹੈ, ਜੋ ਕਿ ਅਗਲੀਆਂ ਚੋਣਾਂ ਦੇ ਮੱਦੇ ਨਜ਼ਰ ਦਿੱਤੀ ਗਈ ਹੈ, ਤੁਸੀਂ ਪੰਜਾਬ ਦੇ ਨਾਲ ਇਨਸਾਫ ਨਹੀਂ ਕੀਤਾ। ਮੇਰੇ ਕੋਲ ਇੱਕ ਸੀ.ਏ. ਆਇਆ ਸੀ, ਮੈਂ ਕੱਲ੍ਹ ਉਸ ਨੂੰ ਇਹ ਬਜਟ ਦਿਖਾਉਣ ਵਾਸਤੇ ਬੁਲਾਇਆ ਸੀ। ਉਹ ਕਹਿੰਦਾ ਕਿ ਜਿਸ ਨੇ ਇਹ ਬਣਾਇਆ ਹੈ, ਜਿਸ ਨੇ ਪੇਸ਼ ਕੀਤਾ ਹੈ ਅਤੇ ਜੋ ਅਹਿਲਕਾਰ ਹਨ, ਉਨ੍ਹਾਂ ਨੂੰ ਕੁਰਸੀ ਤੇ ਨਹੀਂ ਬਣੇ ਰਹਿਣਾ ਚਾਹੀਦਾ ਸਗੋਂ ਅਸਤੀਫਾ ਦੇ ਦੇਣਾ ਚਾਹੀਦਾ ਹੈ। ਇਸ ਵਿੱਚ ਪੰਜਾਬ ਦੀ ਇੰਨੀ ਮਾੜੀ ਹਾਲਤ ਹੈ । ਫਿਰ ਝੂਠ ਦੇ ਪੁਲੰਦੇ ਦਿਖਾ ਕੇ ਫਿਰ ਖਿੱਚੀ ਜਾ ਰਹੇ ਹਨ। ਛੱਡ ਦਿਉ ਯਾਰ। ਕਿਉਂ ਅਜਿਹਾ ਕਰਦੇ ਹੋ? ਰੰਗਲੇ ਪੰਜਾਬ ਤੇ ਮਿਹਰ ਕਰੋ। ਬਹੁਤ ਧੰਨਵਾਦ ਜੀ।

**ਮਾਲ ਤੇ ਮੁੜ ਵਸੇਬਾ ਮੰਤਰੀ:** ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ। ਮੈਂ ਚੰਨੀ ਸਾਹਿਬ ਨੂੰ ਵਧਾਈ ਦੇਣਾ ਚਾਹੁੰਦਾ ਹਾਂ ਕਿ ਇਹ ਪਹਿਲੀ ਵਾਰ ਹੋਇਆ ਹੈ, I think in the history of Vidhan Sabha, ਕਿ ਆਪੋਜੀਸ਼ਨ ਆਪਣੀਆਂ ਕੁਰਸੀਆਂ ਛੱਡ ਕੇ ਭੱਜ ਗਈ ਹੈ ਕਿਉਂਕਿ ਸਰਕਾਰ ਨੇ ਇੰਨਾ ਵਧੀਆ ਬਜਟ ਪੇਸ਼ ਕੀਤਾ ਹੈ। ਮੈਂ ਗਿਣ ਰਿਹਾ ਸੀ ਅਤੇ ਇਨ੍ਹਾਂ ਦੇ ਕੁੱਲ 7 ਮੈਂਬਰ ਇੱਥੇ ਬੈਠੇ ਹਨ। ਮੈਂ ਅੱਜ ਪਤਾ ਕੀਤਾ ਹੈ ਕਿ ਇਸ ਦਾ ਕੀ ਚੱਕਰ ਹੈ। ਮੈਨੂੰ ਪਤਾ ਲੱਗਾ ਹੈ ਕਿ ਇਨ੍ਹਾਂ ਦੇ ਜ਼ਿਆਦਾਤਰ ਮੈਂਬਰ ਅੰਮ੍ਰਿਤਸਰ ਨੂੰ ਗਏ ਹੋਏ ਹਨ। ਉਹ ਕਹਿੰਦੇ ਹਨ ਕਿ ਇੱਥੇ ਕੀ ਸੁਣਨਾ ਹੈ। ਚੰਨੀ ਸਾਹਿਬ ਦਾ ਜਿਹੜਾ ਭਾਸ਼ਣ ਹੈ, ਉਹ ਕਹਿੰਦੇ ਕਿ It is a failure. We do not support his view. That's why ਉਹ ਕਹਿੰਦੇ ਕਿ ਅਸੀਂ ਇੱਥੇ ਆ ਹੀ ਨਹੀਂ ਰਹੇ। ਦੂਜੀ ਗੱਲ ਜਿਹੜਾ ਬਜਟ ਪੇਸ਼ ਹੋਇਆ ਹੈ, ਉਸ ਦੇ ਉਲਟ ਬੋਲਣ ਲਈ ਇਨ੍ਹਾਂ ਕੋਲ ਕੁਝ ਨਹੀਂ ਸੀ। ਇਸੇ ਲਈ ਮੈਂ ਵਿੱਤ ਮੰਤਰੀ ਜੀ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਇੰਨਾ ਵਧੀਆ ਬਜਟ ਪੇਸ਼ ਕੀਤਾ ਹੈ ਕਿ ਆਪੋਜੀਸ਼ਨ ਭਜਾ ਦਿੱਤੀ ਹੈ। (ਥੰਪਿੰਗ)

**ਸਰਦਾਰ ਚਰਨਜੀਤ ਸਿੰਘ ਚੰਨੀ:** ਚੇਅਰਮੈਨ ਸਾਹਿਬ, ਮੈਂ ਇਕ ਮਿੰਟ ਲਈ ਗੱਲ ਕਰਨੀ ਹੈ। ਅਸੀਂ ਵਿੱਤ ਮੰਤਰੀ ਜੀ ਦਾ ਭਾਸ਼ਣ ਸੁਣਨ ਨੂੰ ਤਿਆਰ ਨਹੀਂ ਹਾਂ। ਅਸੀਂ ** ** ਸੁਣਨ ਨੂੰ ਤਿਆਰ ਨਹੀਂ ਹਾਂ। ਇਸ ਕਰਕੇ ਅਸੀਂ ਬਾਈਕਾਟ ਕਰ ਰਹੇ ਹਾਂ। (ਵਿਘਨ..ਸ਼ੋਰ)

---

** Expunged as ordered by the Chair.

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ ਸਰਦਾਰ ਚਰਨਜੀਤ ਸਿੰਘ ਚੰਨੀ ਆਪਣੀ ਸੀਟ ਤੋਂ ਉਠ ਕੇ ਸਦਨ ਤੋਂ ਬਾਹਰ ਜਾ ਰਹੇ ਸਨ।)

**ਉਪ ਮੁੱਖ ਮੰਤਰੀ:** ਚੰਨੀ ਸਾਹਿਬ, ਜੇਕਰ ਹਿੰਮਤ ਹੈ ਤਾਂ ਜਵਾਬ ਲੈ ਕੇ ਜਾਇਓ। (ਵਿਘਨ..ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ:** ਠੀਕ ਹੈ ਜੀ, ਪਰ ਅਸੀਂ ਕੇਵਲ ਡਿਪਟੀ ਸੀ.ਐਮ. ਸਾਹਿਬ ਦਾ ਜਵਾਬ ਹੀ ਸੁਣਾਂਗੇ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਚੇਅਰਮੈਨ ਸਾਹਿਬ ** **

**ਸ਼੍ਰੀ ਸਭਾਪਤੀ:** ਨਾਗਰਾ ਜੀ, ਤੁਸੀਂ ਬੈਠ ਜਾਓ। Without permission ਕੁਝ ਵੀ ਰਿਕਾਰਡ ਨਾ ਕੀਤਾ ਜਾਵੇ। ਤੁਸੀਂ ਬੈਠ ਜਾਓ, ਮੈਂ ਬਾਅਦ ਵਿੱਚ ਸਮਾਂ ਦੇ ਦਿਆਂਗਾ। (ਵਿਘਨ..ਸ਼ੋਰ) ਚਲੋ, ਦੱਸੋ ਜੀ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਚੇਅਰਮੈਨ ਸਾਹਿਬ, ਤੁਹਾਡਾ ਧੰਨਵਾਦ। ਜਦੋਂ ਮੇਰਾ ਭਰਾ (ਮਾਲ ਮੰਤਰੀ ਵੱਲ ਇਸ਼ਾਰਾ) ਬੋਲਣ ਲਈ ਸਮਾਂ ਮੰਗਦਾ ਹੈ ਤਾਂ ਮਾਈਕ ਪਹਿਲਾਂ ਹੀ ਆਨ ਹੋ ਜਾਂਦਾ ਹੈ ਪਰ ਜਦੋਂ ਮੈਂ ਸਮਾਂ ਮੰਗਦਾ ਹਾਂ ਤਾਂ ਮੈਨੂੰ ਪਹਿਲਾਂ ਆਪਣੇ ਹੱਕ ਲਈ ਲੜਾਈ ਲੜਨੀ ਪੈਂਦੀ ਹੈ।

**ਸ਼੍ਰੀ ਸਭਾਪਤੀ:** ਨਾਗਰਾ ਜੀ, ਤੁਸੀਂ ਆਪਣੀ ਗੱਲ ਕਹੋ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਮੇਰੇ ਸਤਿਕਾਰਯੋਗ ਵੀਰ ਨੇ ਚੰਨੀ ਸਾਹਿਬ ਬਾਰੇ ਆਪਣੇ ਵੱਲੋਂ ਬੜਾ ਵਧੀਆ ਬੋਲਣ ਦੀ ਕੋਸ਼ਿਸ਼ ਕੀਤੀ ਹੈ ਪਰ ਕਦੇ ਮਾੜਾ-ਮੋਟਾ ਧਿਆਨ ਕਰਿਆ ਕਰੋ। ਮੈਂ ਡਿਪਟੀ ਸੀ.ਐਮ. ਸਾਹਿਬ ਦੀਆਂ ਗੱਲਾਂ ਸੁਣੀਆਂ। ਡਿਪਟੀ ਸੀ.ਐਮ. ਸਾਹਿਬ, ਤੁਸੀਂ ਦੋ-ਚਾਰ ਗੱਲਾਂ ਕਹਿਣ ਲੱਗੇ ਹੋ। ਮੈਂ ਕਹਿੰਦਾ ਹਾਂ ਕਿ ਇਨ੍ਹਾਂ ਗੱਲਾਂ ਦੀ ਕਲੈਰੀਫਿਕੇਸ਼ਨ ਵੀ ਕਰ ਦਿਓ। ਇਨ੍ਹਾਂ ਨੇ ਕਿਹਾ ਹੈ ਕਿ 4 ਹਜ਼ਾਰ ਜਿਮ ਪੰਜਾਬ ਦੇ ਨੌਜਵਾਨਾਂ ਵਾਸਤੇ ਬਣਾਵਾਂਗੇ, ਬੜੀਆਂ ਵਧੀਆਂ ਬਿਲਡਿੰਗਾਂ ਅਤੇ ਹੋਰ ਸਾਰਾ ਕੁਝ ਕਰਾਂਗੇ। 4 ਹਜ਼ਾਰ ਜਿਮ ਲਈ ਤੁਸੀਂ 200 ਕਰੋੜ ਰੁਪਿਆ ਰੱਖਿਆ ਹੈ। ਕਿਤੇ ** ** ਬੋਲਣ ਦਾ ਕੋਈ ਤਰੀਕਾ ਹੁੰਦਾ ਹੈ। ਤੁਸੀਂ ਆਧੁਨਿਕ ਜਿਮ ਬਣਾਉਣੇ ਹਨ, ਬਿਲਡਿੰਗਾਂ ਵੀ ਬਣਾਉਣੀਆਂ ਹਨ। ਜੇਕਰ ਇਕ ਜਿਮ ਲਈ 50 ਲੱਖ ਰੁਪਏ ਵੀ ਲਗਾਉਗੇ ਤਾਂ ਦੇਖ ਲਓ ਕਿ ਕੁੱਲ ਕਿੰਨਾ ਖਰਚਾ ਆਉਣਾ ਹੈ। (ਵਿਘਨ..ਸ਼ੋਰ)

**ਸ਼੍ਰੀ ਸਭਾਪਤੀ:** ਇਹ ** ** ਸ਼ਬਦ ਐਕਸਪੰਜ ਕਰ ਦਿਓ। ਨਾਗਰਾ

** Expunged as ordered by the Chair.

ਜੀ, ਤੁਹਾਡੀ ਗੱਲ ਆ ਗਈ। ਹਾਂ ਜੀ, ਡਿਪਟੀ ਸੀ.ਐਮ. ਸਾਹਿਬ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਚੇਅਰਮੈਨ ਸਾਹਿਬ, ਲੋਕ ਹਿੱਤ ਦੀ ਇਕ ਗੱਲ ਸੁਣ ਲਓ।

**ਸ਼੍ਰੀ ਸਭਾਪਤੀ:** ਹਾਂ ਜੀ, ਦੱਸੋ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਚੇਅਰਮੈਨ ਸਾਹਿਬ, (ਵਿਘਨ) ਮੈਂ ਡਿਪਟੀ ਸੀ.ਐਮ. ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਇਨ੍ਹਾਂ ਨੇ ਵਿਆਹ ਦੇ ਮੌਕੇ ਤੇ ਸ਼ਰਾਬ ਦਾ ਪਰਮਿਟ ਲੈਣ ਦੀ ਕੰਡੀਸ਼ਨ ਲਗਾਈ ਹੈ, ਕੁੜੀਆਂ ਦੇ ਵਿਆਹ ਵਾਸਤੇ ਜੇ ਕੋਈ ਪਰਮਿਟ ਲੈ ਕੇ ਜਾਂਦਾ ਹੈ, ਇੱਕ ਠੇਕੇ ਤੋਂ ਹੀ ਕੁੜੀਆਂ ਦੇ ਵਿਆਹ ਵਾਸਤੇ ਸ਼ਰਾਬ ਲੈਣੀ ਪੈਂਦੀ ਹੈ। ਉਸ ਇੱਕ ਠੇਕੇ ਦੀ ਕੰਡੀਸ਼ਨ ਨੂੰ ਬੰਦ ਕਰ ਦਿਓ, ਇਹ ਕਰ ਦਿਉ ਕਿ ਉਹ ਜਿਥੋਂ ਮਰਜ਼ੀ ਲੈ ਲਵੇ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਉਹ ਹੋ ਗਿਆ ਹੈ ਜੀ।

**ਉਪ ਮੁੱਖ ਮੰਤਰੀ:** ਚੇਅਰਮੈਨ ਸਾਹਿਬ, ਮੈਂ ਚੰਨੀ ਸਾਹਿਬ ਦਾ ਭਾਸ਼ਣ ਸੁਣਿਆ ਸੀ। ਮੈਨੂੰ ਲਗਦਾ ਹੈ ਕਿ ਇਨ੍ਹਾਂ ਨੇ ਕੋਈ ਅਫਸਰ ਰੱਖਿਆ ਹੋਣਾ ਹੈ, ਉਸ ਨੇ ਰਾਤ ਨੂੰ ਤੁਹਾਨੂੰ ਭਾਸ਼ਣ ਲਿਖ ਕੇ ਦੇ ਦਿੱਤਾ ਅਤੇ ਤੁਸੀਂ ਤਿਆਰੀ ਕਰ ਲਈ ਹੈ। ਚੇਅਰਮੈਨ ਸਾਹਿਬ, ਇਨ੍ਹਾਂ ਨੂੰ ਇਹ ਹੀ ਨਹੀਂ ਪਤਾ ਕਿ ਜੋ ਇਨ੍ਹਾਂ ਨੇ ਕਿਹਾ ਹੈ, ਉਹ completely opposite facts ਹਨ। ਮੈਂ ਤਾਂ ਹੈਰਾਨ ਹਾਂ, ਹੁਣ ਜਦੋਂ ਲੀਡਰ ਆਫ ਦਿ ਆਪੋਜ਼ੀਸ਼ਨ ਬੋਲੇ ਤਾਂ ਕਈ ਵਾਰ ਇਨ੍ਹਾਂ ਦੇ ਝੂਠ ਫੜੇ ਗਏ ਹਨ। ਇਨ੍ਹਾਂ ਨੂੰ ਸਭ ਤੋਂ ਪਹਿਲਾਂ ਮੈਂ ਤਿੰਨ ਸਵਾਲ ਪੁੱਛੇ ਸੀ। ਚੰਨੀ ਸਾਹਿਬ, ਪਹਿਲਾ ਸਵਾਲ ਇੱਕ ਨਵਾਂ ਪ੍ਰੋਜੈਕਟ ਦੱਸ ਦਿਓ ਜਿਹੜਾ ਕਾਂਗਰਸ ਦੇ ਟਾਈਮ ਵਿੱਚ ਪੰਜਾਬ ਵਿੱਚ ਬਣਿਆ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਰ, ਮੈਂ ਨਾਲ-ਨਾਲ ਜਵਾਬ ਦੇ ਦਿੰਦਾ ਹਾਂ। ਜਵਾਬ ਨਾਲ-ਨਾਲ ਹੋਏਗਾ ਜੀ। ਇਨ੍ਹਾਂ ਨੂੰ ਪੁੱਛੋ ਕਿ ਭਾਖੜਾ ਡੈਮ ਕਿਸ ਨੇ ਬਣਾਇਆ ਹੈ? (ਰੂਲਿੰਗ ਬੈਂਚਿਜ਼ ਵੱਲੋਂ ਹਾਸਾ)

**ਉਪ ਮੁੱਖ ਮੰਤਰੀ:** ਉਸ ਵੇਲੇ ਦੇ ਕਾਂਗਰਸ ਪਾਰਟੀ ਦੇ ਪ੍ਰਧਾਨ ਦੀ ਗੱਲ ਕਰ ਰਿਹਾ ਹਾਂ। (ਹਾਸਾ) ਚਲੋ, ਕੋਈ ਦੂਜਾ ਸਵਾਲ ਦਿਓ।

**ਸਰਦਾਰ ਚਰਨਜੀਤ ਸਿੰਘ ਚੰਨੀ:** ਪੀ.ਜੀ.ਆਈ ਕਿਸ ਨੇ ਬਣਾਇਆ ਹੈ? ਗਿਆਨੀ ਜ਼ੈਲ ਸਿੰਘ ਤੋਂ ਪਹਿਲਾਂ ਸਰਦਾਰ ਕੈਰੋਂ ਸਾਹਿਬ ਰਹੇ ਅਤੇ ਉਨ੍ਹਾਂ ਨੇ ਪੰਜਾਬ ਦੇ ਵਿੱਚ ਇੰਡਸਟਰੀ ਲਿਆਂਦੀ ਹੈ । ਲਿੰਕ ਸੜਕਾਂ ਵੀ ਉਨ੍ਹਾਂ ਨੇ ਬਣਾਈਆਂ, ਜੋ ਕਿ ਉਸ ਟਾਈਮ ਨਹੀਂ ਸੀ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਕੋਈ ਇੱਕ ਪ੍ਰੋਜੈਕਟ ਦੱਸੋ ਜੀ। (ਵਿਘਨ....ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ:** ਹੱਦ ਹੋ ਗਈ ਜੀ, ਮੈਂ 100 ਦੱਸਣ ਨੂੰ ਤਿਆਰ ਹਾਂ।

**ਉਪ ਮੁੱਖ ਮੰਤਰੀ:** ਚੇਅਰਮੈਨ ਸਾਹਿਬ, ਮੈਂ ਜਵਾਬ ਲੈ ਲਿਆ। ਇਹ ਇੱਕ ਜਵਾਬ ਵੀ ਨਹੀਂ ਦੱਸ ਸਕੇ। ਚਲੋ, ਕੈਰੋਂ ਸਾਹਿਬ ਨੇ ਕੰਮ ਕੀਤਾ, fine. ਤੁਸੀਂ ਪੰਜਾਬ ਪ੍ਰਦੇਸ਼ ਕਾਂਗਰਸ ਪਾਰਟੀ ਦੇ ਪ੍ਰਧਾਨ ਦੀ ਮੁੱਖ ਮੰਤਰੀ ਵਜੋਂ ਟੈਨਿਓਰ ਜੋ ਕਿ ਪੰਜ ਸਾਲ ਦੀ ਸੀ, ਉਸ ਸਮੇਂ ਦਾ ਕੋਈ ਜਵਾਬ ਦੇ ਦਿਓ? ਹੁਣ ਉਹ ਤੁਹਾਡੇ ਪ੍ਰਧਾਨ ਹਨ। ਚੀਫ ਮਨਿਸਟਰ ਦੇ ਕੈਂਡੀਡੇਟ ਹਨ, ਉਹ ਹੁਣ ਪੰਜਾਬ ਵਿੱਚ ਲੀਡ ਕਰਨਾ ਚਾਹੁੰਦੇ ਹਨ।

**ਸ਼੍ਰੀ ਸਭਾਪਤੀ:** ਤੁਸੀਂ ਇੱਕ ਵਾਰ ਪੂਰਾ ਰਿਪਲਾਈ ਦੇ ਦਿਓ ਜੀ। ਕਲੈਰੀਫਿਕੇਸ਼ਨ ਬਾਅਦ ਵਿੱਚ ਲਈ ਜਾਵਾਂਗੇ।

**ਉਪ ਮੁੱਖ ਮੰਤਰੀ:** ਚੇਅਰਮੈਨ ਸਾਹਿਬ, ਇੱਕ-ਇੱਕ ਕਰਕੇ ਫਿਰ ਕੰਮ knacky ਹੋ ਜਾਏਗਾ। ਇੱਕ ਦੱਸ ਦਿਓ ਜੀ, ਪੰਜਾਬ ਪ੍ਰਦੇਸ਼ ਕਾਂਗਰਸ ਪਾਰਟੀ ਦੇ ਪ੍ਰਧਾਨ ਦੇ ਟਾਈਮ ਦਾ ਕੋਈ ਇੱਕ ਕੰਮ ਦੱਸ ਦਿਓ। (ਵਿਘਨ....ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ:** ਚੇਅਰਮੈਨ ਸਾਹਿਬ, ਪੰਜਾਬ ਦੀਆਂ ਜਿੰਨੀਆਂ ਸੜਕਾਂ ਹਨ, ਉਨ੍ਹਾਂ ਸਾਰੀਆਂ ਦਾ ਪੈਚ ਵਰਕ ਉਨ੍ਹਾਂ ਨੇ ਕਰਵਾਇਆ ਹੈ। (ਰੂਲਿੰਗ ਬੈਂਚਿਜ਼ ਵੱਲੋਂ ਹਾਸਾ)

**ਉਪ ਮੁੱਖ ਮੰਤਰੀ:** ਚੇਅਰਮੈਨ ਸਾਹਿਬ, ਮੈਨੂੰ ਜਵਾਬ ਪਸੰਦ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ:** ਜੀ.ਟੀ.ਰੋਡਜ਼ ਉਨ੍ਹਾਂ ਦੇ ਟਾਈਮ ਵਿੱਚ ਬਣੀਆਂ ਹਨ।

**ਉਪ ਮੁੱਖ ਮੰਤਰੀ:** ਚੇਅਰਮੈਨ ਸਾਹਿਬ, ਮੇਰਾ ਦੂਜਾ ਸਵਾਲ, ਜਿਹੜੀਆਂ ਵੈਲਫੇਅਰ ਸਕੀਮਾਂ ਹਨ, ਇਨ੍ਹਾਂ ਵਿੱਚੋਂ ਕਿਹੜੀ ਕਾਂਗਰਸ ਨੇ ਦਿੱਤੀ ਹੈ?

**ਸਰਦਾਰ ਚਰਨਜੀਤ ਸਿੰਘ ਚੰਨੀ:** ਮਨਰੇਗਾ ਕਿਸ ਨੇ ਦਿੱਤੀ ਹੈ ਜੀ? ਨਰੇਗਾ ਕਿਸ ਨੇ ਦਿੱਤੀ ਹੈ? ਆਰ.ਟੀ.ਆਈ. ਕੌਣ ਲੈ ਕੇ ਆਇਆ ਹੈ? (ਵਿਘਨ....ਸ਼ੋਰ)

**ਉਪ ਮੁੱਖ ਮੰਤਰੀ:** ਮੈਂ ਗਰੀਬਾਂ ਦੀ ਵੈਲਫੇਅਰ ਵਾਸਤੇ ਪੰਜਾਬ ਸਰਕਾਰ ਵੱਲੋਂ ਚਲਾਈਆਂ ਸਕੀਮਾਂ ਦੀ ਗੱਲ ਕਰ ਰਿਹਾ ਹਾਂ।

**ਸਰਦਾਰ ਚਰਨਜੀਤ ਸਿੰਘ ਚੰਨੀ:** ਚੇਅਰਮੈਨ ਸਾਹਿਬ, ਆਟਾ-ਦਾਲ ਸਕੀਮ ਵੀ ਪਹਿਲਾਂ ਸ਼ੁਰੂ ਹੋ ਗਈ ਸੀ। (ਰੂਲਿੰਗ ਬੈਂਚਿਜ਼ ਵੱਲੋਂ ਹਾਸਾ) ਸ਼ਡਿਊਲਡ ਕਾਸਟਸ ਬੱਚਿਆਂ ਵਾਸਤੇ ਸਕਾਲਰਸ਼ਿਪ ਉਨ੍ਹਾਂ ਨੇ ਲਗਾਈ। (ਵਿਘਨ) (ਸ਼ੋਰ) ਸੁਣੋ, ਸ਼ਹਿਰਾਂ ਅਤੇ ਪਿੰਡਾਂ ਦੇ ਵਿੱਚ ਗਰੀਬ ਪਰਿਵਾਰਾਂ ਨੂੰ ਸੀਵਰੇਜ ਅਤੇ ਵਾਟਰ ਸਪਲਾਈ ਉਨ੍ਹਾਂ ਨੇ ਫਰੀ ਦਿੱਤੀ। (ਵਿਘਨ) (ਸ਼ੋਰ) ਪਹਿਲਾਂ ਢਾਈ ਸੌ ਗਜ਼ ਜਗ੍ਹਾ ਦੇ ਮਾਲਕ ਤੱਕ ਦੇ ਕਿਸੇ ਗਰੀਬ ਨੂੰ ਪਾਣੀ ਅਤੇ ਸੀਵਰੇਜ ਦਾ ਬਿਲ ਨਹੀਂ ਲਗਦਾ ਸੀ ਜਿਹੜਾ ਕਿ ਇਨ੍ਹਾਂ ਨੇ ਲਗਾ ਦਿੱਤਾ। (ਵਿਘਨ) (ਸ਼ੋਰ) ਸ਼ਗਨ ਸਕੀਮ ਕਿਨ੍ਹਾਂ ਦੀ ਸੀ? ਇਨ੍ਹਾਂ ਨੂੰ ਪੁੱਛੋ। ਢਾਈ ਸੌ ਗਜ਼ ਅਤੇ ਸਵਾ ਸੌ ਗਜ਼ ਤੱਕ ਦੇ ਗਰੀਬ ਬੰਦਿਆਂ ਨੂੰ ........(ਵਿਘਨ...ਸ਼ੋਰ)

**ਮਾਲ ਤੇ ਮੁੜ ਵਸੇਬਾ ਮੰਤਰੀ :** ਚੇਅਰਮੈਨ ਸਾਹਿਬ, ਮੈਂ ਇਕੱਲਾ ਇਹ ਹੀ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਸੀਵਰੇਜ ਫਰੀ ਦੇ ਦਿੱਤਾ, ਸੀਵਰੇਜ ਬਣਾਉਣ ਲਈ ਜੋ ਕੁਝ ਲਗਦਾ ਹੈ ਅਤੇ ਪਾਣੀ ਜਾਂਦਾ ਹੈ, ਕੀ ਉਹ ਕੈਪਟਨ ਸਾਹਿਬ ਨੇ ਫਰੀ ਕਰ ਦਿੱਤਾ? ਇਹ ਕਿਹੋ ਜਿਹੀਆਂ ਗੱਲਾਂ ਕਰਦੇ ਹਨ। (ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਸੁਣੋ, ਗਰੀਬ ਬੰਦਿਆਂ ਵਾਸਤੇ.....

(ਇਸ ਸਮੇਂ ਸਰਦਾਰ ਕੁਲਜੀਤ ਸਿੰਘ ਨਾਗਰਾ ਅਤੇ ਸਰਦਾਰ ਗੁਰਕੀਰਤ ਸਿੰਘ, ਮੈਂਬਰ, ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਆਪਣੀਆਂ ਸੀਟਾਂ ਤੇ ਖੜ੍ਹੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਸ਼੍ਰੀ ਸਭਾਪਤੀ :** ਤੁਹਾਡੀ ਪਾਰਟੀ ਦਾ ਲੀਡਰ ਬੋਲ ਰਿਹਾ ਹੈ। ਤੁਸੀਂ ਬੈਠ ਜਾਉ। ਅੱਛਾ ਨਹੀਂ ਲਗਦਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ਬਿਜਲੀ 250 ਯੂਨਿਟ ਤੱਕ ਗਰੀਬ ਬੰਦਿਆਂ ਨੂੰ ਮੁਆਫ ਸੀ। (ਸ਼ੋਰ)

**ਅਵਾਜ਼ਾਂ :** ਕਿਸ ਨੇ ਕੀਤਾ?

**ਸਰਦਾਰ ਚਰਨਜੀਤ ਸਿੰਘ ਚੰਨੀ :** ** ** (ਸ਼ੋਰ)

**ਸ਼੍ਰੀ ਸਭਾਪਤੀ :** ** ** ਦਾ ਨਾਂ ਐਕਸਪੰਜ ਕਰ ਦਿਉ। (ਸ਼ੋਰ)

(ਇਸ ਸਮੇਂ ਸਰਦਾਰ ਕੁਲਜੀਤ ਸਿੰਘ ਨਾਗਰਾ, ਮੈਂਬਰ, ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਆਪਣੀ ਸੀਟ ਤੇ ਖੜ੍ਹੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਸ਼੍ਰੀ ਸਭਾਪਤੀ :** ਮੈਂ ਕਿਹਾ ਕਿ ਤੁਹਾਡੇ ਪਾਰਟੀ ਲੀਡਰ ਬੋਲ ਰਹੇ ਹਨ, ਅੱਛਾ ਨਹੀਂ ਲਗਦਾ। (ਸ਼ੋਰ)

**ਸਰਦਾਰ ਕੁਲਜੀਤ ਸਿੰਘ ਨਾਗਰਾ :** ਇਸ ਵਾਸਤੇ ਸੋਮਵਾਰ ਨੂੰ ਬਹਿਸ ਰੱਖ ਲਉ। (ਸ਼ੋਰ) (ਵਿਘਨ)

**ਸਰਦਾਰ ਚਰਨਜੀਤ ਸਿੰਘ ਚੰਨੀ :** ਹਾਂ, ਸੋਮਵਾਰ ਨੂੰ ਬਹਿਸ ਰੱਖੋ। (ਵਿਘਨ) (ਸ਼ੋਰ) ਸੋਮਵਾਰ ਨੂੰ ਦਿਨ ਵੀ ਵਿਹਲਾ ਹੈ, ਇਸ ਵਿਸ਼ੇ ਤੇ 4 ਘੰਟੇ ਬਹਿਸ ਰੱਖੋ। ਮੈਂ ਆਪਣਾ ਡਾਟਾ ਲੈ ਕੇ ਆਵਾਂਗਾ, ਇਹ ਆਪਣਾ ਲੈ ਕੇ ਆਉਣ। (ਵਿਘਨ) (ਸ਼ੋਰ) ਰੱਖੋ, ਬਹਿਸ। (ਸ਼ੋਰ)

**Mr. Chairman :** Silence please. (Interruptions) (Noises) ਤੁਹਾਡੀ ਗੱਲ ਆ ਗਈ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਕੈਪਟਨ ਸਾਹਿਬ ਅਤੇ ਇਨ੍ਹਾਂ ਦੀਆਂ ਪ੍ਰਾਪਤੀਆਂ ਬਾਰੇ ਸੋਮਵਾਰ ਨੂੰ ਬਹਿਸ ਰੱਖੋ (ਵਿਘਨ) (ਸ਼ੋਰ) ਕਿਉਂਕਿ ਮੈਂ ਉਦੋਂ ਐਮ.ਐਲ.ਏ. ਨਹੀਂ ਸੀ, ਇਸ ਕਰਕੇ ਮੈਂ ਉਨ੍ਹਾਂ ਤੋਂ ਪੂਰੀ ਡਿਟੇਲ ਲੈ ਕੇ ਆਵਾਂਗਾ। ਇਹ ਆਪਣੀ ਲੈ ਆਉਣ। (ਵਿਘਨ (ਸ਼ੋਰ) ਬਹਿਸ ਦਾ ਟਾਈਮ ਦੱਸੋ। (ਸ਼ੋਰ)

**ਉਪ ਮੁੱਖ ਮੰਤਰੀ:** ਤੁਸੀਂ ਬੈਠੋ, ਮੈਂ ਦੱਸ ਰਿਹਾ ਹਾਂ। (ਵਿਘਨ) (ਸ਼ੋਰ) ਚੇਅਰਮੈਨ ਸਾਹਿਬ......(ਵਿਘਨ) (ਸ਼ੋਰ) ਮੈਂ ਦੱਸ ਰਿਹਾ ਹਾਂ। (ਸ਼ੋਰ) ਮੈਂ ਕਾਂਗਰਸ ਪਾਰਟੀ ਨੂੰ..... (ਵਿਘਨ) (ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਸੋਮਵਾਰ ਨੂੰ ਇਸ ਮੁੱਦੇ ਤੇ ਬਹਿਸ ਰੱਖੋ। (ਵਿਘਨ) (ਸ਼ੋਰ)

**ਉਪ ਮੁੱਖ ਮੰਤਰੀ :** ਹਾਂ ਜੀ, ਕਰਾਂਗੇ। (ਸ਼ੋਰ)

---

** Expunged as ordered by the Chair.

**Mr. Chairman :** Silence please. (Interruptions) (Noises)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕੁਝ ਮੈਂਬਰ ਲੀਡਰ ਆਫ ਦਿ ਆਪੋਜ਼ੀਸ਼ਨ ਦੀ ਕੁਰਸੀ ਕੋਲ ਖੜ੍ਹੇ ਸਨ।)

**ਸ਼੍ਰੀ ਸਭਾਪਤੀ :** ਤੁਸੀਂ ਆਪਣੀ ਸੀਟ ਤੇ ਚੱਲੋ। (ਵਿਘਨ) (ਸ਼ੋਰ)

**ਉਪ ਮੁੱਖ ਮੰਤਰੀ :** ਚੇਅਰਮੈਨ ਸਾਹਿਬ, ਇਹ ਜਿਵੇਂ ਵੀ ਬਹਿਸ ਕਰਨ ਨੂੰ ਕਹਿੰਦੇ ਹਨ, ਸਾਨੂੰ ਕੋਈ ਇਤਰਾਜ਼ ਨਹੀਂ। ਮੈਂ ਜਿਹੜਾ ਸਵਾਲ ਪੁੱਛਦਾ ਹਾਂ..... (ਵਿਘਨ) (ਸ਼ੋਰ)

**ਸਰਦਾਰ ਕੁਲਜੀਤ ਸਿੰਘ ਨਾਗਰਾ :** ਮੇਰੀ ਗੱਲ ਸੁਣੋ..... (ਵਿਘਨ) (ਸ਼ੋਰ)

**ਉਪ ਮੁੱਖ ਮੰਤਰੀ:** ਪੱਕਾ ਬਹਿਸ ਕਰਾਂਗੇ। (ਸ਼ੋਰ) ਚੇਅਰਮੈਨ ਸਾਹਿਬ, ਮੈਂ ** ** ਨੂੰ ਵਧਾਈ ਦੇਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਪੰਜ ਸਾਲ ਪੈਚ ਲਗਾਏ । (ਵਿਘਨ) (ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਪੰਜ ਸਾਲ ਕਿਸਾਨ ਦੀ ਪੈਡੀ ਸਹੀ ਟਾਈਮ ਤੇ ਕਿਸ ਨੇ ਚੁੱਕੀ। (ਵਿਘਨ) (ਸ਼ੋਰ)

**ਉਪ ਮੁੱਖ ਮੰਤਰੀ:** ਯਾਦ ਆ ਗਿਆ? (ਸ਼ੋਰ) ਮੈਂ ਵੈਲਫੇਅਰ ਸਕੀਮ ਦੀ ਗੱਲ ਕਰ ਰਿਹਾ ਹਾਂ। (ਵਿਘਨ) (ਸ਼ੋਰ) ਕਿਸਾਨਾਂ ਦੀ ਪੈਡੀ ਮੁਫਤ ਚੁੱਕੀ ਸੀ।

**ਸ਼੍ਰੀ ਸਭਾਪਤੀ :** ਚੰਨੀ ਜੀ, ਬੈਠ ਜਾਉ। (ਸ਼ੋਰ) ਹੁਣ ਇੰਟਰੱਪਸ਼ਨ ਨਾ ਕਰੋ। (ਸ਼ੋਰ)

**ਉਪ ਮੁੱਖ ਮੰਤਰੀ:** ਮੇਰਾ ਤੀਜਾ ਸਵਾਲ (ਸ਼ੋਰ) ਮੈਨੂੰ ਲੀਡਰ ਆਫ ਦਿ ਆਪੋਜ਼ੀਸ਼ਨ ਤੇ ਬੜਾ ਤਰਸ ਆ ਰਿਹਾ ਹੈ। (ਸ਼ੋਰ) ਬਹੁਤ ਜ਼ਿਆਦਾ ਤਰਸ ਆ ਰਿਹਾ ਹੈ। (ਵਿਘਨ) (ਸ਼ੋਰ) ਇਨ੍ਹਾਂ ਨੇ, ਕਾਂਗਰਸ ਨੇ ਦੋ ਵੱਡੇ ਕੰਮ ਕੀਤੇ ਹਨ। (ਸ਼ੋਰ) ਇੱਕ ਤਾਂ ਇਨ੍ਹਾਂ ਨੇ ਪੰਜ ਸਾਲ ਪੈਚ ਲਗਾਏ। ਦੂਜੀ ਇਨ੍ਹਾਂ ਨੇ ਪੈਡੀ ਚੁੱਕੀ ਪਰ ਇਨ੍ਹਾਂ ਨੇ ਦਿੱਤਾ ਕੁਝ ਨਹੀਂ। ਇਹ ਦੋ ਕੰਮ ਕਾਂਗਰਸ ਸਰਕਾਰ ਨੇ ਕੀਤੇ।

ਤੀਜਾ ਸਵਾਲ, ਮੈਨੂੰ ਇੱਕ ਫੈਕਟਰੀ ਦੱਸ ਦਿਉ, ਜਿਹੜੀ ਤੁਸੀਂ 5 ਸਾਲਾਂ ਵਿੱਚ ਲਗਾਈ ਹੋਵੇ।

**ਸ਼੍ਰੀ ਸਭਾਪਤੀ :** ਚੰਨੀ ਜੀ, ਤੁਹਾਡੀ ਗੱਲ ਆ ਗਈ ਹੈ, ਹੁਣ ਤੁਸੀਂ

** Expunged as ordered by the Chair.

[ ਸ੍ਰੀ ਸਭਾਪਤੀ ]

ਰਹਿਣ ਦਿਉ। (ਵਿਘਨ) (ਸ਼ੋਰ) ਮਿੱਤਲ ਸਾਹਿਬ ਕੁਝ ਕਹਿਣਾ ਚਾਹੁੰਦੇ ਹਨ।

**ਸੰਸਦੀ ਮਾਮਲੇ ਮੰਤਰੀ :** ਇਨ੍ਹਾਂ ਨੇ ਇੱਕ ਫੈਕਟਰੀ ਲਗਾਈ ਸੀ। ** ** ਦੀ ਫੈਕਟਰੀ। ਇਨ੍ਹਾਂ ਨੇ ** ** ਲਿਆਂਦਾ। (ਸ਼ੋਰ) 1995 ਤੱਕ ** ** ਨਹੀਂ ਖਤਮ ਹੋਇਆ। (ਸ਼ੋਰ)

**ਸ੍ਰੀ ਸਭਾਪਤੀ :** ** ** ਲਫਜ਼ ਐਕਸਪੰਜ ਕਰ ਦਿਉ। (ਸ਼ੋਰ)

**ਉਪ ਮੁੱਖ ਮੰਤਰੀ:** ਚੇਅਰਮੈਨ ਸਾਹਿਬ, ਮੇਰੇ ਪਹਿਲੇ ਦੋ ਸਵਾਲਾਂ ਦਾ ਜਵਾਬ ਮਿਲ ਗਿਆ ਹੈ। ਮੇਰਾ ਤੀਜਾ ਸਵਾਲ ਹੈ ਕਿ ਇੱਕ ਫੈਕਟਰੀ ਦਾ ਨਾਂ ਦੱਸ ਦਿਉ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਮੈਂ ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ 4 ਘੰਟੇ ਦੀ ਬਹਿਸ ਸੋਮਵਾਰ ਨੂੰ ਰੱਖੀ ਜਾਵੇ। ਰੱਖੋ, ਡਰਦੇ ਕਿਉਂ ਹੋ? (ਵਿਘਨ) (ਸ਼ੋਰ)

**ਸ੍ਰੀ ਸਭਾਪਤੀ :** ਤੁਸੀਂ ਬੈਠ ਜਾਉ।

**ਸਰਦਾਰ ਚਰਨਜੀਤ ਸਿੰਘ ਚੰਨੀ:** ਚੇਅਰਮੈਨ ਸਾਹਿਬ, ਮੈਂ ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਚਾਰ ਘੰਟੇ ਇਹ ਸੋਮਵਾਰ ਨੂੰ ਬਹਿਸ ਰੱਖਣ।

**ਸ੍ਰੀ ਸਭਾਪਤੀ:** ਚਲੋ, ਬੈਠ ਜਾਓ ਹੁਣ।

**ਸਰਦਾਰ ਚਰਨਜੀਤ ਸਿੰਘ ਚੰਨੀ:** ਰੱਖੋ ਹੁਣ, ਡਰਦੇ ਕਿਉਂ ਹੋ? ਮੈਂ ਕਹਿੰਦਾ ਹਾਂ ਕਿ ਬਹਿਸ ਰੱਖੋ । ਮੈਂ ਤੁਹਾਨੂੰ ਪੂਰੀ ਡਿਟੇਲ ਦਿਆਂਗਾ।

**ਉਪ ਮੁੱਖ ਮੰਤਰੀ:** ਚੇਅਰਮੈਨ ਸਾਹਿਬ, ਆਪਾਂ ਲੀਡਰ ਆਫ ਦਿ ਆਪੋਜ਼ੀਸ਼ਨ ਦਾ ਮਾਣ ਰੱਖਾਂਗੇ ਅਤੇ ਸੋਮਵਾਰ ਨੂੰ ਬਹਿਸ ਰੱਖ ਲਓ, ਸਾਨੂੰ ਕੋਈ ਪ੍ਰਾਬਲਮ ਨਹੀਂ ਪਰ ਇੱਕ ਸਵਾਲ ਦਾ ਜਵਾਬ ਦੇ ਦਿਓ, ਇੱਕ ਨਾਂ ਦੱਸ ਦਿਓ। (ਵਿਘਨ) (ਸ਼ੋਰ)

**ਸ੍ਰੀ ਸਭਾਪਤੀ:** ਤੁਹਾਡੀ ਗੱਲ ਆ ਗਈ ਜੀ। (ਵਿਘਨ) (ਸ਼ੋਰ) ਹੁਣ ਮੈਂ ਵਿੱਤ ਮੰਤਰੀ ਜੀ ਨੂੰ ਕਹਾਂਗਾ ਕਿ ਜਵਾਬ ਦੇਣ ਜੀ।

**ਉਪ ਮੁੱਖ ਮੰਤਰੀ:** ਚੇਅਰਮੈਨ ਸਾਹਿਬ, ਇਨ੍ਹਾਂ ਨੇ ਮੇਰੇ ਤਿੰਨ ਸਵਾਲਾਂ ਦਾ

** Expunged as ordered by the Chair.

ਜਵਾਬ ਨਹੀਂ ਦਿੱਤਾ, ਹੁਣ ਜਿਹੜਾ ਇਨ੍ਹਾਂ ਨੇ ਝੂਠ ਬੋਲਿਆ ਹੈ, ਉਹ ਦੱਸਣਾ ਚਾਹੁੰਦਾ ਹਾਂ, ਮੈਨੂੰ ਲੀਡਰ ਆਫ ਦਿ ਆਪੋਜ਼ੀਸ਼ਨ ਦੱਸ ਦੇਣ ਕਿ ਕਿਹੜੇ 60000 ਵੈਟ ਨੰਬਰ ਕੈਂਸਲ ਹੋਏ ਹਨ? ਇਹ ਮੈਨੂੰ ਜਵਾਬ ਦੇਣ। (ਵਿਘਨ) (ਸ਼ੋਰ) ਤੁਸੀਂ ਕਿਹਾ ਹੈ ਕਿ 60000 ਲੋਕਾਂ ਨੇ ਵੈਟ ਨੰਬਰ ਕੈਂਸਲ ਕਰਵਾਏ ਹਨ।

**ਸਰਦਾਰ ਚਰਨਜੀਤ ਸਿੰਘ ਚੰਨੀ**: ਦੱਸ ਦਿਆਂਗੇ, ਬਾਅਦ ਵਿੱਚ ਡਿਟੇਲ ਵਿੱਚ ਦੱਸ ਦਿਆਂਗੇ।

**ਉਪ ਮੁੱਖ ਮੰਤਰੀ:** ਫਿਰ ਚੇਅਰਮੈਨ ਸਾਹਿਬ, ਇਨ੍ਹਾਂ ਨੇ ਕਿਹਾ ਕਿ 70000 ਕਰੋੜ ਦੇ ਕਰਜ਼ੇ ਦੂਜੇ ਹਨ ਜਿਹੜੇ ਇਨ੍ਹਾਂ ਨੇ ਕਿਹਾ ਹੈ ਕਿ ਜਿਨ੍ਹਾਂ ਲਈ ਗਰੰਟੀ ਦਿੱਤੀ ਹੈ (ਵਿਘਨ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ, ਸਰਦਾਰ ਕੁਲਜੀਤ ਸਿੰਘ ਨਾਗਰਾ ਬਿਨਾਂ ਇਜਾਜ਼ਤ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।)

**ਸ਼੍ਰੀ ਸਭਾਪਤੀ :** ਆਪਾਂ ਕਰ ਲੈਂਦੇ ਹਾਂ। ਮੈਂ ਤੁਹਾਨੂੰ ਟਾਈਮ ਦੇ ਦਿੰਦਾ ਹਾਂ। (ਵਿਘਨ) (ਸ਼ੋਰ) ਇੱਕ ਸੈਕਿੰਡ। ਨਾਗਰਾ ਜੀ।

**ਉਪ ਮੁੱਖ ਮੰਤਰੀ :** ਨਾਗਰਾ ਜੀ, ਲੀਡਰ ਆਫ ਦਿ ਆਪੋਜ਼ੀਸ਼ਨ ਤੁਸੀਂ ਬਣ ਜਾਓ, ਤੁਸੀਂ ਬੋਲ ਲਓ। (ਵਿਘਨ) (ਸ਼ੋਰ)

**ਸਰਦਾਰ ਕੁਲਜੀਤ ਸਿੰਘ ਨਾਗਰਾ:** ਚੇਅਰਮੈਨ ਸਾਹਿਬ, ਇਹ ਡਿਪਟੀ ਸੀ.ਐਮ. ਸਾਹਿਬ ਜਿਵੇਂ ਸਵਾਲ ਪੁੱਛ ਰਹੇ ਹਨ, ਮੈਂ ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ** **

**ਸ਼੍ਰੀ ਸਭਾਪਤੀ:** ** ** ਐਕਸਪੰਜ ਕਰ ਦਿਓ ਜੀ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਉਹ ਸਾਲ 2002 ਤੋਂ 2007 ਤੱਕ ਇੱਥੇ ਸੀ.ਐਮ. ਰਹੇ ਹਨ। ਤੁਸੀਂ ਉਨ੍ਹਾਂ ਦਾ ਹਿਸਾਬ-ਕਿਤਾਬ ਲੈਣਾ ਚਾਹੁੰਦੇ ਹੋ। (ਵਿਘਨ) ਇੱਥੇ ਜਿਹੜੇ ਅਸੀਂ ਬੈਠੇ ਹਾਂ, ਅਸੀਂ ਸਾਲ 2007 ਵਿੱਚ ਅਸੈਂਬਲੀ ਵਿੱਚ ਨਹੀਂ ਸੀ।

(ਇਸ ਸਮੇਂ ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ, ਸ਼੍ਰੀ ਅਨਿਲ ਜੋਸ਼ੀ ਬਿਨਾਂ ਇਜਾਜ਼ਤ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।)

---

** Expunged as ordered by the Chair.

**ਸ਼੍ਰੀ ਸਭਾਪਤੀ:** ਜੋਸ਼ੀ ਜੀ, ਬੈਠੋ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਅਸੀਂ ਉਦੋਂ ਅਸੈਂਬਲੀ ਵਿੱਚ ਹੀ ਨਹੀਂ ਸੀ। ਸੋਮਵਾਰ ਨੂੰ ਇਹ ਸਵਾਲ ਤੁਸੀਂ ਸਾਨੂੰ ਲਿਖ ਕੇ ਦੇ ਦਿਓ (ਹਾਸਾ)। (ਵਿਘਨ) (ਸ਼ੋਰ)

**ਸ਼੍ਰੀ ਸਭਾਪਤੀ:** ਪਲੀਜ਼, ਬੈਠ ਜਾਓ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਤੁਹਾਨੂੰ ਸੋਮਵਾਰ ਨੂੰ ਸਾਰੇ ਸਵਾਲਾਂ ਦੇ ਜਵਾਬ ਮਿਲ ਜਾਣਗੇ। (ਵਿਘਨ) (ਸ਼ੋਰ)

**ਉਪ ਮੁੱਖ ਮੰਤਰੀ:** ਇਨ੍ਹਾਂ ਨੂੰ ਛੱਡੋ ਜੀ, ਮੈਨੂੰ ਬੋਲਣ ਦਿਓ ਹੁਣ। (ਵਿਘਨ) (ਸ਼ੋਰ)

**ਸ਼੍ਰੀ ਸਭਾਪਤੀ:** ਹਾਂ ਜੀ, ਕੋਟਲੀ ਜੀ ਬੋਲੋ।

**ਸਰਦਾਰ ਗੁਰਕੀਰਤ ਸਿੰਘ (ਖੰਨਾ):** ਸਰ, ਡਿਪਟੀ ਸੀ.ਐਮ. ਸਾਹਿਬ ਕਾਂਗਰਸ ਦੀਆਂ ਸਰਕਾਰਾਂ ਦਾ ਲੇਖਾ-ਜੋਖਾ ਮੰਗ ਰਹੇ ਸੀ। ਲਹਿਰਾ ਮੁਹੱਬਤ ਦਾ ਪਾਵਰ ਪ੍ਰੋਜੈਕਟ ਕਦੋਂ ਆਇਆ, ਉਹ ਇਹ ਦੱਸ ਦੇਣ ਔਰ ਜਿਹੜਾ ਬਠਿੰਡੇ ਵਿੱਚ ਥਰਮਲ ਪਲਾਂਟ ਸੰਨ 1981-82 ਦਾ ਲੱਗਿਆ ਹੋਇਆ ਹੈ, ਇਹ ਡਿਪਟੀ ਸੀ.ਐਮ. ਸਾਹਿਬ ਮੈਨੂੰ ਦੱਸ ਦੇਣ ਕਿ ਉਹ ਕਿਹੜੀ ਸਰਕਾਰ ਵੇਲੇ ਬਣਿਆ ਹੈ? (ਵਿਘਨ) ਇੱਕ ਮਿੰਟ ਜੀ, ਜਿਹੜਾ ਰੋਪੜ ਵਿੱਚ ਥਰਮਲ ਪਲਾਂਟ ਲੱਗਿਆ ਹੋਇਆ ਹੈ, ਇਹ ਕੋਈ ਅੱਜ ਨਹੀਂ ਲੱਗਿਆ, ਇਹ ਕੋਈ ਪਿਛਲੇ ਪੰਜ-ਸੱਤ ਸਾਲਾਂ ਵਿੱਚ ਨਹੀਂ ਲੱਗਿਆ। (ਵਿਘਨ) (ਸ਼ੋਰ)

(ਇਸ ਸਮੇਂ ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ, ਸਰਦਾਰ ਤੋਤਾ ਸਿੰਘ ਬਿਨਾਂ ਇਜਾਜ਼ਤ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।)

**ਸ਼੍ਰੀ ਸਭਾਪਤੀ:** ਇਨ੍ਹਾਂ ਦੀ ਗੱਲ ਸੁਣ ਲਓ। ਮੈਂ ਤੁਹਾਨੂੰ ਵੀ ਟਾਈਮ ਦੇ ਦੇਵਾਂਗਾ। ਇਨ੍ਹਾਂ ਨੂੰ ਗੱਲ ਪੂਰੀ ਕਰ ਲੈਣ ਦਿਓ।

**ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ :** ਬੇਟਾ, ਮੈਂ ਤੈਨੂੰ ਸੱਚੀ ਗੱਲ ਦੱਸਦਾ ਹਾਂ। (ਵਿਘਨ) (ਸ਼ੋਰ)

**ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ:** ਬੇਟਾ, ਮੇਰੀ ਗੱਲ ਸੁਣੋ। ਇਹ ਹਾਊਸ ਬੜਾ ਪਵਿੱਤਰ ਹੈ, ਇੱਥੇ ਕੋਈ ਗਲਤ ਗੱਲ ਨਾ ਬੋਲੋ। ਸੰਨ 1969 ਵਿੱਚ ਸਰਦਾਰ ਗੁਰਨਾਮ ਸਿੰਘ, ਮੁੱਖ ਮੰਤਰੀ ਦੁਬਾਰਾ ਬਣਿਆ ਸੀ ਔਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ 500 ਸਾਲਾ ਪ੍ਰਕਾਸ਼ ਉਤਸਵ ਦਿਵਸ ਸੀ ਔਰ ਸੰਨ 1969 ਵਿੱਚ ਬਠਿੰਡੇ ਵਿੱਚ ਸਰਦਾਰ ਗੁਰਨਾਮ ਸਿੰਘ ਤੋਂ ਇਸ ਥਰਮਲ ਪਲਾਂਟ ਦਾ ਨੀਂਹ ਪੱਥਰ ਰਖਵਾਇਆ ਸੀ ਅਤੇ ਮੈਂ ਨਾਲ ਗਿਆ ਸੀ ਤੇ ਉਦੋਂ ਸੰਤ ਫਤਹਿ ਸਿੰਘ ਅਕਾਲੀ ਦਲ ਦਾ ਪ੍ਰਧਾਨ ਸੀ।

**ਸ਼੍ਰੀ ਸਭਾਪਤੀ:** (ਵਿਘਨ) (ਸ਼ੋਰ) ਹਾਂ ਜੀ, ਡਿਪਟੀ ਸੀ.ਐਮ. ਸਾਹਿਬ। (ਵਿਘਨ) (ਸ਼ੋਰ)

**ਉਪ ਮੁੱਖ ਮੰਤਰੀ:** ਚੇਅਰਮੈਨ ਸਾਹਿਬ, ਮੈਂ ਤਿੰਨ ਸਵਾਲ ਪੁੱਛੇ ਸੀ, ਇੱਕ ਤਾਂ ਇਨ੍ਹਾਂ ਨੇ ਪੈਚ ਵਰਕ ਕੀਤਾ ਸੀ, ਝੋਨਾ-ਕਣਕ ਚੁੱਕੀ ਸੀ ਤੇ ਫੈਕਟਰੀ ਤਾਂ ਇਨ੍ਹਾਂ ਨੇ ਕੋਈ ਲਗਾਈ ਨਹੀਂ ਸੀ ਤੇ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ 70000 ਵੈਟ ਨੰਬਰ ਇਨ੍ਹਾਂ ਮੁਤਾਬਕ ਕੈਂਸਲ ਹੋਏ ਸੀ, ਇਨ੍ਹਾਂ ਕੋਲ ਉਸ ਦਾ ਕੋਈ ਡਾਕੂਮੈਂਟ ਹੈ ?

(ਇਸ ਸਮੇਂ ਇੰਡੀਅਨ ਨੈਸ਼ਨਲ ਕਾਗਰਸ ਦੇ ਮਾਨਯੋਗ ਮੈਂਬਰ, ਸਰਦਾਰ ਗੁਰਕੀਰਤ ਸਿੰਘ ਬੋਲਣ ਵਾਸਤੇ ਸਮੇਂ ਦੀ ਮੰਗ ਕਰ ਰਹੇ ਸਨ।)

**ਉਪ ਮੁੱਖ ਮੰਤਰੀ:** ਯਾਰ, ਤੂੰ ਬੈਠ ਜਾ। ਮੇਰੀ ਗੱਲ ਤਾਂ ਮੰਨ ਲਿਆ ਕਰ। ਚੇਅਰਮੈਨ ਸਾਹਿਬ, ਮੈਂ ਇਨ੍ਹਾਂ ਨੂੰ ਤਿੰਨ ਗੱਲਾਂ ਪੁੱਛੀਆਂ ਸਨ, ਇਕ ਤਾਂ ਇਨ੍ਹਾਂ ਨੇ ਕਿਹਾ ਹੈ ਕਿ ਪੈਚ ਵਰਕ ਕਰਵਾਏ, ਦੂਜਾ ਕਿਹਾ ਹੈ ਕਿ ਝੋਨਾ-ਕਣਕ ਚੁੱਕੀ ਸੀ, ਤੀਜਾ ਇਨ੍ਹਾਂ ਨੇ ਕਿਹਾ ਹੈ ਕਿ ਕੋਈ ਫੈਕਟਰੀ ਨਹੀਂ ਲਗਵਾਈ। (..ਸ਼ੋਰ..ਵਿਘਨ...) ਹੋਰ ਇਨ੍ਹਾਂ ਤੋਂ ਪੁੱਛਿਆ ਹੈ ਕਿ 60,000 ਜਿਹੜੇ ਵੈਟ ਰਿਟਰਨ ਕੀਤੇ ਹਨ, ਕੀ ਉਨ੍ਹਾਂ ਦਾ ਕੋਈ ਡਾਕੂਮੈਂਟ ਹੈ ? (..ਸ਼ੋਰ..ਵਿਘਨ...)

**ਸ਼੍ਰੀ ਸਭਾਪਤੀ:** ਇਕ ਮਿੰਟ, ਚੰਨੀ ਸਾਹਿਬ ਦੀ ਗੱਲ ਸੁਣ ਲਈਏ।

**ਸਰਦਾਰ ਚਰਨਜੀਤ ਸਿੰਘ ਚੰਨੀ:** ਚੇਅਰਮੈਨ ਸਾਹਿਬ, ਮੈਂ ਉਨ੍ਹਾਂ ਨੂੰ ਕਿਹਾ ਸੀ ਕਿ ਜਿਹੜੇ ਅਰਧ ਸਰਕਾਰੀ ਅਦਾਰੇ ਹਨ, ਉਨ੍ਹਾਂ ਦਾ ਲੋਨ 70,000 ਕਰੋੜ ਰੁਪਏ ਹੋ ਗਿਆ ਹੈ। ਡਿਪਟੀ ਸੀ.ਐਮ. ਸਾਹਿਬ, ਮੇਰੀ ਗੱਲ ਸੁਣੋ, ਤੁਸੀਂ ਕਹਿੰਦੇ ਕਿ.....

**ਉਪ ਮੁੱਖ ਮੰਤਰੀ (ਬੈਠੇ-ਬੈਠੇ) :** ਮੈਂ ਨਹੀਂ ਕਿਹਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਇਨ੍ਹਾਂ ਨੂੰ ਕਹਿ ਰਿਹਾ ਹਾਂ ਕਿ ਤੁਸੀਂ ਕਿਤਾਬਾਂ ਵਿਚ ਕਿਧਰੇ ਵੀ ਨਹੀਂ ਲਿਖਿਆ ਹੋਇਆ। ਹੁਣ ਮੈਂ ** ** ਤਾਂ ਸ਼ਬਦ ਵਰਤ ਨਹੀਂ ਸਕਦਾ ਮੈਂ ਕਹਿੰਦਾ ਹਾਂ ਕਿ ਤੁਸੀਂ ਪੰਜਾਬ ਨਾਲ ** ** ਕਰ ਰਹੇ ਹੋ।

**ਸ਼੍ਰੀ ਸਭਾਪਤੀ:** ** ** ਸ਼ਬਦ ਐਕਸਪੰਜ ਕਰ ਦਿੱਤਾ ਜਾਵੇ।

**ਸਰਦਾਰ ਚਰਨਜੀਤ ਸਿੰਘ ਚੰਨੀ:** ਮੈਂ ਕਹਿੰਦਾ ਹਾਂ ਕਿ ਇਹ ਤੁਸੀਂ ਲੁਕੋਅ ਲਿਆ ਹੈ। ਮੈਂ ਕਹਿੰਦਾ ਹਾਂ ਕਿ ਤੁਸੀਂ ਐਫ.ਐਮ. ਸਾਹਿਬ ਨੂੰ ਕਹੋ ਕਿ ਉਹ ਹੁਣੇ ਬਿਆਨ ਦੇਣ ਕਿ ਸਾਡੇ ਉਪਰ ਕਿੰਨਾ ਕਰਜ਼ਾ ਹੈ? ਉਹ ਆਫੀਸ਼ੀਅਲੀ ਡਿਕਲੇਅਰ ਕਰਨ ਕਿ ਸਾਡੇ ਉਪਰ ਕਰਜ਼ਾ ਹੈ ਕਿੰਨਾ? (..ਸ਼ੋਰ..ਵਿਘਨ..) ਇਹ 60,000 ਕਰੋੜ ਰੁਪਏ ਹੈ, 70,000 ਕਰੋੜ ਰੁਪਏ ਹੈ ਜਾਂ 20,000 ਕਰੋੜ ਰੁਪਏ ਹੈ? ...

**ਉਪ ਮੁੱਖ ਮੰਤਰੀ:** ਤੁਸੀਂ ਬੈਠੋ, ਮੈਂ ਇਸ ਦਾ ਜਵਾਬ ਦੇ ਰਿਹਾ ਹਾਂ। ਚੰਨੀ ਸਾਹਿਬ, ਬੜੇ ਹੌਂਸਲੇ ਨਾਲ ਆਏ ਸਨ ਪਰ ਥੋੜ੍ਹਾ ਹਿੱਲ ਗਏ.....

**ਸਰਦਾਰ ਚਰਨਜੀਤ ਸਿੰਘ ਚੰਨੀ (ਬੈਠੇ-ਬੈਠੇ):** ਨਹੀਂ ਜੀ, ਨਹੀਂ।

**ਸ਼੍ਰੀ ਸਭਾਪਤੀ:** ਕਿਰਪਾ ਕਰਕੇ ਇੰਟਰੱਪਸ਼ਨ ਨਾ ਕਰੋ। ਉਨ੍ਹਾਂ ਨੂੰ ਗੱਲ ਕੰਪਲੀਟ ਕਰ ਲੈਣ ਦਿਉ।

**ਉਪ ਮੁੱਖ ਮੰਤਰੀ:** ਚੇਅਰਮੈਨ ਸਾਹਿਬ, ਮੈਂ ਚੰਨੀ ਜੀ ਨੂੰ ਵਧਾਈ ਦਿੰਦਾ ਹਾਂ ਕਿ ਉਹ ਬੜੇ ਕਾਇਮ ਹੋ ਕੇ ਆਏ ਹਨ। ਚੰਨੀ ਜੀ, ਕੀ ਤੁਹਾਨੂੰ ਪਤਾ ਹੈ ਕਿ ਵਰਕਿੰਗ ਕੈਪੀਟਲ ਕੀ ਹੁੰਦੀ ਹੈ?

**ਸਰਦਾਰ ਚਰਨਜੀਤ ਸਿੰਘ ਚੰਨੀ:** ਤੁਸੀਂ ਦੱਸੋ । (ਹਾਸਾ)

**ਸ਼੍ਰੀ ਸਭਾਪਤੀ:** ਡਿਪਟੀ ਸੀ.ਐਮ. ਸਾਹਿਬ ਤੁਸੀਂ ਆਪਸ ਵਿਚ ਗੱਲ ਨਾ ਕਰੋ, ਚੇਅਰ ਵੱਲ ਸੰਬੋਧਨ ਕਰੋ। ਚੰਨੀ ਸਾਹਿਬ, ਪਲੀਜ਼ ਤੁਸੀਂ ਬੈਠੋ। (..ਸ਼ੋਰ..ਵਿਘਨ..)

**ਸਰਦਾਰ ਚਰਨਜੀਤ ਸਿੰਘ ਚੰਨੀ:** ਚੇਅਰਮੈਨ ਸਾਹਿਬ, ਇਹ ਪੁੱਛਣਾ ਚਾਹੁੰਦੇ ਹਨ। ਮੈਂ ਵੀ ਬੀ.ਏ. ਇਕਨਾਮਿਕਸ ਨਾਲ ਕੀਤੀ ਹੈ। ਇਹ ਵਰਕਿੰਗ ਕੈਪੀਟਲ ਪੁੱਛਦੇ ਹਨ, ਜਿਹੜੀ ਕੋਈ ਵੀ ਕੰਮ ਕਰਨ ਵਾਸਤੇ ਬੈਂਕ ਤੋਂ ਕੈਸ਼ ਕਰੈਡਿਟ ਲਿਮਟ ਲੈਂਦੇ ਹਾਂ। ਇਹ ਜਿਹੜੀ ਲਿਮਟ ਹੈ, ਇਸ ਤਰ੍ਹਾਂ ਕਦੇ ਨਹੀਂ

---

** Expunged as ordered by the Chair.

ਹੋਇਆ ਕਿ ਕਦੀ ਇਹ ਮੋੜ ਦਿੱਤੀ ਜਾਵੇ, ਕਦੇ ਨਾ ਮੋੜੀ ਜਾਵੇ। ਇਹ ਤਾਂ ਲਗਾਤਾਰ ਹੀ 2000 ਕਰੋੜ ਰੁਪਿਆ ਚੱਲਿਆ ਆ ਰਿਹਾ ਹੈ। ਪਹਿਲਾਂ ਇਹ ੪00 ਕਰੋੜ ਸੀ ਜੋ ਕਿ ਹੁਣ 2000 ਕਰੋੜ ਤੇ ਚਲੀ ਗਈ ਹੈ।...... (..ਸ਼ੋਰ..ਵਿਘਨ..)

**ਸ਼੍ਰੀ ਸਭਾਪਤੀ:** ਵਾਈਂਡ ਅੱਪ ਕਰੋ ਜੀ।

**ਉਪ ਮੁੱਖ ਮੰਤਰੀ** : ਚੇਅਰਮੈਨ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਵਰਕਿੰਗ ਕੈਪੀਟਲ ਉਹ ਹੁੰਦੀ ਹੈ ਜਿਹੜੀ ਕਿ ਫੂਡ ਡਿਪਾਰਟਮੈਂਟ ਲੈਂਦਾ ਹੈ। ਜੋ ਆਪਾਂ ਕਣਕ ਤੇ ਝੋਨਾ ਖਰੀਦਦੇ ਹਾਂ....... (..ਸ਼ੋਰ..ਵਿਘਨ..)

(ਇਸ ਸਮੇਂ ਸਰਦਾਰ ਨਵਤੇਜ ਸਿੰਘ ਚੀਮਾ, ਮੈਂਬਰ, ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਆਪਣੀ ਸੀਟ ਤੋਂ ਉਠ ਕੇ ਮਾਨਯੋਗ ਡਿਪਟੀ ਸਪੀਕਰ ਜੀ ਦੀ ਚੇਅਰ ਤੇ ਬੈਠੇ ਸਨ।)

**ਸ਼੍ਰੀ ਸਭਾਪਤੀ:** ਚੀਮਾ ਜੀ, ਤੁਸੀਂ ਆਪਣੀ ਸੀਟ ਤੇ ਜਾਉ। ..ਇੰਟਰੱਪਸ਼ਨ ਨਾ ਕਰੋ... ਪਹਿਲਾਂ ਪੂਰੀ ਗੱਲ ਸੁਣ ਲਵੋ।

**ਸਰਦਾਰ ਚਰਨਜੀਤ ਸਿੰਘ ਚੰਨੀ:** ਚੇਅਰਮੈਨ ਸਾਹਿਬ, ਇਨ੍ਹਾਂ ਨੇ ਝੂਠ ਬੋਲਣ ਦਾ ਠੇਕਾ ਲਿਆ ਹੋਇਆ ਹੈ। ਇਹ ਦੱਸਣ ਕਿ ਗਮਾਡਾ ਨੇ ੪00 ਕਰੋੜ ਰੁਪਿਆ ਲੋਨ ਲਿਆ ਹੈ ਕਿ ਨਹੀਂ? ਦੱਸੋ ਲਿਆ ਹੈ ਕਿ ਨਹੀਂ ਲਿਆ? (..ਸ਼ੋਰ..ਵਿਘਨ..) ... ਹੱਦ ਹੋ ਗਈ ਜੀ।

**ਸ਼੍ਰੀ ਸਭਾਪਤੀ:** ਤੁਸੀਂ ਇੰਟਰੱਪਸ਼ਨ ਨਾ ਕਰੋ। ਪੂਰੀ ਗੱਲ ਸੁਣ ਲਵੋ।

**ਉਪ ਮੁੱਖ ਮੰਤਰੀ:** ਹਾਂ ਜੀ, ਮੈਂ ਤੁਹਾਨੂੰ ਦੱਸਦਾ ਹਾਂ ਕਿ 40,000 ਕਰੋੜ ਰੁਪਏ ਦੀ ਵਰਕਿੰਗ ਕੈਪੀਟਲ ਹੈ, ਜਿਹੜਾ ਅਸੀਂ ਕਿਸਾਨਾਂ ਦਾ ਝੋਨਾ ਅਤੇ ਕਣਕ ਖਰੀਦਦੇ ਹਾਂ। ਜਦੋਂ ਗੌਰਮਿੰਟ ਆਫ ਇੰਡੀਆ ਨੂੰ ਅਸੀਂ ਝੋਨਾ ਤੇ ਕਣਕ ਦਿੰਦੇ ਹਾਂ ਤਾਂ ਉਹ ਪੈਸਾ ਸਾਨੂੰ ਵਾਪਸ ਆ ਜਾਂਦਾ ਹੈ। ਇਹ ਅੱਜ ਦਾ ਨਹੀਂ, ਇਹ ਕੰਟੀਨਿਊ ਪ੍ਰੋਸੈਸ ਹੈ। ਇਨ੍ਹਾਂ ਦੇ ਟਾਈਮ ਵਿਚ ਘੱਟ ਸੀ ਕਿਉਂਜੋ ਉਦੋਂ ਕਣਕ ਘੱਟ ਪੈਦਾ ਹੁੰਦੀ ਸੀ ਅਤੇ ਰੇਟ ਵੀ ਘੱਟ ਹੁੰਦਾ ਸੀ। ਜਦੋਂ ਪ੍ਰੋਡਕਸ਼ਨ ਵਧੀ ਤਾਂ ਰੇਟ ਵੀ ਵਧਿਆ ਹੈ। (..ਸ਼ੋਰ..ਵਿਘਨ..) ਚੇਅਰਮੈਨ ਸਾਹਿਬ, ਬਿਜਲੀ ਬੋਰਡ ਨੇ 17000 ਕਰੋੜ ਲੋਨ ਲਿਆ ਹੈ। ਇਨ੍ਹਾਂ ਨੂੰ ਸਾਰਾ ਕੁਝ ਬੇਸੀਕਲੀ ਕਿਸੇ ਨੇ ਲਿਖ ਕੇ ਦਿੱਤਾ ਹੈ। ਮੈਂ ਜ਼ਿਆਦਾ ਵਿਸਥਾਰ ਵਿਚ ਨਹੀਂ ਜਾਣਾ ਚਾਹੁੰਦਾ।

[ ਉਪ ਮੁੱਖ ਮੰਤਰੀ ]

(..ਸ਼ੋਰ..ਵਿਘਨ..) ਚੇਅਰਮੈਨ ਸਾਹਿਬ, ਬਸ ਮੈਂ ਇੰਨਾ ਕੁਝ ਹੀ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਨਕਲੂਜ਼ਨ ਦੇ ਦਿੱਤੀ ਹੈ। ਮੈਂ ਤਿੰਨ ਸਵਾਲ ਪੁੱਛੇ ਸੀ। ਇਕ ਤਾਂ ਪੈਚ ਵਰਕ ਹੋ ਗਿਆ, ਇਕ ਝੋਨੇ ਅਤੇ ਕਣਕ ਦੀ ਚੁਕਾਈ ਕੀਤੀ। ਤੀਜਾ ਇਨ੍ਹਾਂ ਨੇ ਕੋਈ ਫੈਕਟਰੀ ਨਹੀਂ ਲਗਾਈ। (..ਸ਼ੋਰ..ਵਿਘਨ..)

**ਸ਼੍ਰੀ ਸਭਾਪਤੀ:** ਚੰਨੀ ਜੀ, ਤੁਸੀਂ ਇਕ ਮਿੰਟ ਵਿੱਚ ਦੱਸੋ।

**ਸਰਦਾਰ ਚਰਨਜੀਤ ਸਿੰਘ ਚੰਨੀ:** ਚੇਅਰਮੈਨ ਸਾਹਿਬ, ਜਿਹੜੀਆਂ ਮੇਜਰ ਗੱਲਾਂ ਹਨ। ਚਲੋ, ਇਹ ਡਰਾਮੇਬਾਜ਼ੀ ਤਾਂ ਕਰੀ ਜਾਂਦੇ ਹਨ, ਕੋਈ ਗੱਲ ਨਹੀਂ। ਮੈਂ ਕਿਹਾ ਸੀ ਕਿ ਇਥੇ ਬਿਜਲੀ ਸਰਪੱਲਸ ਨਹੀਂ ਹੋਈ। (..ਸ਼ੋਰ..ਵਿਘਨ..)....

**ਸ਼੍ਰੀ ਸਭਾਪਤੀ:** ਤੁਹਾਡੀ ਸਾਰੀ ਗੱਲ ਆ ਗਈ ਹੈ। ਹੁਣ ਵਿੱਤ ਮੰਤਰੀ ਜੀ ਜਵਾਬ ਦੇਣਗੇ।

**ਸਰਦਾਰ ਚਰਨਜੀਤ ਸਿੰਘ ਚੰਨੀ:** ਇਕ ਮਿੰਟ ਜ਼ਰਾ ਸੁਣ ਲਵੋ। ਦੂਜਾ ਮੈਂ ਕਿਹਾ ਸੀ ਕਿ ਜਿਹੜਾ ਇਹ ਕਰਜ਼ਾ ਹੈ, ਇਹ ਕੋਈ ਪ੍ਰੋਡਕਟਿਵ ਨਹੀਂ ਹੈ। ਤੀਸਰਾ ਮੈਂ ਕਿਹਾ ਸੀ.....(..ਸ਼ੋਰ..ਵਿਘਨ..)

**ਸ਼੍ਰੀ ਸਭਾਪਤੀ:** ਤੁਹਾਡੀ ਸਾਰੀ ਗੱਲ ਆ ਤਾਂ ਗਈ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ:** ਨਹੀਂ ਜੀ, ਨਹੀਂ। ਮੈਂ ਤਾਂ ਜਵਾਬ ਮੰਗਦਾ ਹਾਂ। (..ਸ਼ੋਰ..ਵਿਘਨ..), ਸੁਣੋ, ਤੀਸਰਾ ਮੈਂ ਕਿਹਾ ਸੀ ਕਿ ਪੰਜਾਬ ਵਿੱਚੋਂ 21000 ਇੰਡਸਟਰੀ ਗਈ ਹੈ। ਉਸ ਦਾ ਜਵਾਬ ਦੇਣ। ਡਿਪਟੀ ਸੀ.ਐਮ. ਸਾਹਿਬ, ਮੇਰੀਆਂ ਗੱਲਾਂ ਦਾ ਜਵਾਬ ਦੇਣ...(ਵਿਘਨ) ਉਪ ਮੁੱਖ ਮੰਤਰੀ ਜਵਾਬ ਦੇਣ ਕਿ ਜਿਹੜੀ ਸਮਿਟ ਹੋਈ, ਉਸ ਵਿੱਚ ਕੀ ਹੋਇਆ ? ਉਸ ਵਿੱਚ ਕਿਹੜਾ ਪੈਸਾ ਸਾਨੂੰ ਆਇਆ, ਉਸ ਬਾਰੇ ਸਾਨੂੰ ਦੱਸਣ। ਕਿਹੜੀ ਇਨਵੈਸਟਮੈਂਟ ਹੋਈ ਹੈ, ਉਸ ਬਾਰੇ ਗੱਲ ਕਰਨ । ਇਹ ਕੀ ਗੱਲਾਂ ਕਰ ਰਹੇ ਹਨ ? (ਵਿਘਨ) (ਸ਼ੋਰ)

**ਸ਼੍ਰੀ ਸਭਾਪਤੀ :** ਤੁਹਾਡੀ ਗੱਲ ਆ ਗਈ ਹੈ । ਮੈਂ ਵਿੱਤ ਮੰਤਰੀ ਜੀ ਨੂੰ ਕਹਾਂਗਾ ਕਿ ਉਹ ਰਿਪਲਾਈ ਦੇਣ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ :** ਚੇਅਰਮੈਨ ਸਾਹਿਬ, ਇਨ੍ਹਾਂ ਦਾ ਇੱਕ ਜਵਾਬ ਰਹਿ ਗਿਆ ਹੈ । ** **

**Mr. Chairman :** About ** ** stands expunged.

---

** Expunged as ordered by the Chair.

## WALK-OUT

(ਇਸ ਸਮੇਂ ਸਰਦਾਰ ਚਰਨਜੀਤ ਸਿੰਘ ਚੰਨੀ, ਵਿਰੋਧੀ ਧਿਰ ਦੇ ਨੇਤਾ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਸਰਦਾਰ ਨਵਤੇਜ ਸਿੰਘ ਚੀਮਾ, ਸਰਦਾਰ ਗੁਰਕੀਰਤ ਸਿੰਘ ਅਤੇ ਸਰਦਾਰ ਕੁਲਜੀਤ ਸਿੰਘ ਨਾਗਰਾ ਵਿੱਤ ਮੰਤਰੀ ਵੱਲੋਂ ਪੇਸ਼ ਕੀਤੇ ਗਏ ਬਜਟ ਦੇ ਖਿਲਾਫ ** ** ਨਾਅਰੇ ਮਾਰਦੇ ਹੋਏ ਸਦਨ ਵਿੱਚੋਂ ਵਾਕ-ਆਊਟ ਕਰ ਗਏ।)

**ਸ਼੍ਰੀ ਸਭਾਪਤੀ :** ਜਿਹੜਾ ਵੀ ਵਿਅਕਤੀ ਬਿਨਾਂ ਪਰਮਿਸ਼ਨ ਤੋਂ ਬੋਲ ਰਿਹਾ ਹੈ, ਉਸ ਦਾ ਕੁਝ ਵੀ ਰਿਕਾਰਡ ਨਾ ਕੀਤਾ ਜਾਵੇ । (ਵਿਘਨ) (ਸ਼ੋਰ) Silence please. ਹੁਣ ਵਿੱਤ ਮੰਤਰੀ ਜੀ ਜਵਾਬ ਦੇਣਗੇ ।

-----------

## RESUMPTION OF GENERAL DISCUSSION ON THE BUDGET ESTIMATES FOR THE YEAR 2016-17

***(Resumption)***

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** ਚੇਅਰਮੈਨ ਸਾਹਿਬ, ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਸੁਣ ਤਾਂ ਲੈਣ । ਤੁਸੀਂ ਸਾਰੇ ਹੀ ਚੱਲੇ ਹੋ । ਕੀ ਤੁਸੀਂ ਡਰ ਗਏ ?

ਚੇਅਰਮੈਨ ਸਾਹਿਬ, ਮੈਨੂੰ ਇਸ ਗੱਲ ਦੀ ਬਹੁਤ ਵੱਡੀ ਖੁਸ਼ੀ ਵੀ ਹੈ ਅਤੇ ਬਹੁਤ ਵੱਡਾ ਮਾਣ ਵੀ ਹੈ ਕਿ ਮੈਨੂੰ ਪੰਜਵੀਂ ਵਾਰ ਲਗਾਤਾਰ ਇਸ ਮਹਾਨ ਸੂਬੇ ਦਾ ਬਜਟ ਪੇਸ਼ ਕਰਨ ਦਾ ਮੌਕਾ ਮਿਲਿਆ ਹੈ । (ਥੰਪਿੰਗ) ਮੈਂ ਸਮਝਦਾ ਹਾਂ ਕਿ ਕਿਸੇ ਵੀ ਵਿਅਕਤੀ ਵਾਸਤੇ ਇਹ ਬਹੁਤ ਵੱਡੀ ਮਾਣ ਵਾਲੀ ਗੱਲ ਹੈ। ਮੈਂ ਖਾਸ ਤੌਰ ਤੇ ਸਾਡੇ ਮਾਨਯੋਗ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਸਾਹਿਬ ਅਤੇ ਉਪ ਮੁੱਖ ਮੰਤਰੀ, ਸਰਦਾਰ ਸੁਖਬੀਰ ਸਿੰਘ ਜੀ ਬਾਦਲ ਸਾਹਿਬ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਮੇਰੇ ਵਿੱਚ ਬਹੁਤ ਵੱਡਾ ਵਿਸ਼ਵਾਸ ਪ੍ਰਗਟ ਕੀਤਾ ਹੈ ਅਤੇ ਮੈਨੂੰ ਅਹਿਮ ਜ਼ਿੰਮੇਵਾਰੀ ਦਿੱਤੀ ਹੈ । ਇਸ ਸਰਕਾਰ ਦਾ ਇਹ ਲਾਸਟ ਬਜਟ ਹੈ । ਮੈਂ ਕਹਿ ਸਕਦਾ ਹਾਂ ਕਿ ਜੋ ਪਿਛਲੇ ਪੰਜ ਬਜਟ ਹੋਏ ਹਨ, ਅਸੀਂ

---

** Expunged as ordered by the Chair.

[ ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ ]

ਯਤਨ ਕੀਤਾ ਹੈ ਕਿ ਪੰਜਾਬ ਦੀ ਤਰੱਕੀ, ਪੰਜਾਬ ਦੀ ਖੁਸ਼ਹਾਲੀ, ਪੰਜਾਬ ਦਾ ਭਵਿੱਖ ਅਤੇ ਜੋ ਸਾਡੀ ਪਾਰਟੀ ਦੀ ਆਈਡਆਲੋਜੀ ਹੈ, ਉਸ ਨੂੰ ਮੁੱਖ ਰੱਖ ਕੇ ਬਜਟ ਤਿਆਰ ਕੀਤਾ ਜਾਵੇ । ਜਦੋਂ ਮੈਂ ਚਾਰਜ ਸੰਭਾਲਿਆ ਸੀ, ਮੈਨੂੰ ਥੋੜ੍ਹੇ ਜਿਹੇ ਸ਼ੰਕੇ ਸੀ ਕਿ ਕੀ ਪਤਾ ਕਿ ਮੈਂ ਇਹ ਜ਼ਿੰਮੇਵਾਰੀ ਸੰਭਾਲ ਵੀ ਸਕਾਂਗਾ ਜਾਂ ਨਹੀਂ ? ਮੈਨੂੰ ਜੋ ਹੌਸਲਾ ਅਫਜ਼ਾਈ ਮਾਨਯੋਗ ਸੀ. ਐਮ. ਸਾਹਿਬ ਅਤੇ ਡਿਪਟੀ ਸੀ. ਐਮ. ਸਾਹਿਬ ਨੇ ਦਿੱਤੀ ਅਤੇ ਮੇਰਾ ਸਮੇਂ-ਸਮੇਂ ਤੇ ਸਾਥ ਦਿੱਤਾ, ਉਸ ਦੇ ਸਦਕਾ ਮੈਂ ਇਸ ਪੰਜਵੇਂ ਸਾਲ ਵਿੱਚ ਪੰਜਵਾਂ ਬਜਟ ਸਫਲਤਾ ਪੂਰਵਕ ਪੇਸ਼ ਕਰਨ ਵਿੱਚ ਸਫਲ ਹੋਇਆ ਹਾਂ। ਮੈਂ ਸਾਰੇ ਮੈਂਬਰ ਸਾਹਿਬਾਨ ਦਾ ਧੰਨਵਾਦ ਵੀ ਕਰਦਾ ਹਾਂ ਜਿਨ੍ਹਾਂ ਨੇ ਸਹਿਯੋਗ ਦਿੱਤਾ ਹੈ ਅਤੇ ਆਪੋਜ਼ੀਸ਼ਨ ਦਾ ਵੀ ਧੰਨਵਾਦ ਕਰਦਾ ਹਾਂ (ਥੰਪਿੰਗ) ਕਈ ਮੈਂਬਰ ਸਾਹਿਬਾਨ ਦੀ ਬਿਨਾਂ ਮਤਲਬ ਦੇ ਨੁਕਤਾਚੀਨੀ ਕਰਨ ਦੀ ਆਦਤ ਹੈ। ਇਨ੍ਹਾਂ ਲਈ ਭਾਵੇਂ ਤੁਸੀਂ ਸੋਨੇ ਦੇ ਬਣ ਜਾਓ, ਇਨ੍ਹਾਂ ਨੂੰ ਚੰਗਾ ਨਹੀਂ ਲਗਦਾ । ਵਿਰੋਧੀ ਪਾਰਟੀ ਦੇ ਵੀ ਬਹੁਤ ਸਾਰੇ ਐਸੇ ਮੈਂਬਰਜ਼ ਹਨ ਜਿਨ੍ਹਾਂ ਨੇ ਬਹੁਤ ਵਧੀਆ ਸੁਝਾਅ ਅਤੇ ਅੱਛੀ ਰਾਏ ਦਿੱਤੀ । ਸਾਡੇ ਅਕਾਲੀ-ਭਾਜਪਾ ਦੇ ਸਾਰੇ ਹੀ ਮੈਂਬਰ ਸਾਹਿਬਾਨ ਨੇ ਬਹੁਤ ਵੱਡਾ ਸਹਿਯੋਗ ਦਿੱਤਾ ਹੈ। ਸਾਡੇ ਫਾਈਨਾਂਸ ਅਤੇ ਪਲਾਨਿੰਗ ਵਿਭਾਗ ਦੇ ਅਫਸਰਾਂ ਨੇ ਬਜਟ ਦੀ ਤਿਆਰੀ ਲਈ ਬਹੁਤ ਕੰਮ ਕੀਤਾ ਹੈ। ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਰਾਤ ਨੂੰ ਬਾਰਾਂ ਬਾਰਾਂ-ਇੱਕ ਇੱਕ ਵਜੇ ਤੱਕ ਸਮੁੱਚੀ ਟੀਮ ਨੇ ਬੈਠ ਕੇ ਬਜਟ ਤਿਆਰ ਕੀਤਾ ਤਾਂ ਕਿ ਪੰਜਾਬ ਵਾਸਤੇ ਵਧੀਆ ਅਤੇ ਚੰਗਾ ਕੀਤਾ ਜਾ ਸਕੇ । ਚੇਅਰਮੈਨ ਸਾਹਿਬ, ਉਪ ਮੁੱਖ ਮੰਤਰੀ ਸਾਹਿਬ ਨੇ ਸਾਰੇ ਹੀ ਵੱਖ-ਵੱਖ ਮੁੱਦੇ ਕਵਰ ਕੀਤੇ ਹਨ । ਮੈਂ ਇਸ ਵਿੱਚ ਜ਼ਿਆਦਾ ਨਹੀਂ ਜਾਣਾ ਚਾਹੁੰਦਾ । ਮੈਂ ਤਾਂ ਇੱਕ ਗੱਲ ਕਹਿ ਸਕਦਾ ਹਾਂ ਕਿ ਕੁਝ ਅਜਿਹੇ ਲੋਕ ਵੀ ਹਨ ਜੋ ਖਾਸ ਤੌਰ ਤੇ ਪੰਜਾਬ ਵਿਰੋਧੀ ਤਾਕਤਾਂ ਹਨ, ਚਾਹੇ ਉਹ ਵਿਰੋਧੀ ਧਿਰ ਵਿੱਚ ਹਨ, ਉਹ ਹਮੇਸ਼ਾਂ ਹੀ ਪੰਜਾਬ ਵਿਰੋਧੀ ਭਵਿੱਖਬਾਣੀ ਕਰਦੇ ਹਨ । ਉਨ੍ਹਾਂ ਨੇ ਪੰਜਾਬ ਦਾ ਪੱਖ ਰੱਖਣ ਦੀ ਬਜਾਏ ਹਮੇਸ਼ਾ ਪੰਜਾਬ ਨੂੰ ਨੈਗੇਟਿਵਲੀ ਪੋਰਟਰੇਅ ਕਰਨ ਦੀ ਕੋਸ਼ਿਸ਼ ਕੀਤੀ ਹੈ, ਖਾਸ ਤੌਰ ਤੇ ਫਾਈਨਾਂਸਜ਼ ਦੇ ਸਬੰਧ ਵਿੱਚ ਪਰ ਮੈਂ ਅੱਜ ਕਹਿ ਸਕਦਾ ਹਾਂ ਕਿ ਜੋ ਅੱਜ ਪੰਜਾਬ ਦੇ ਫਾਈਨਾਂਸਜ਼ ਦੇ ਹਾਲਾਤ ਹਨ, ਉਹ ਪਿਛਲੇ 20 ਸਾਲਾਂ ਦੇ ਵਿੱਚ ਇਸ ਤੋਂ ਬਿਹਤਰ ਕਦੇ ਨਹੀਂ ਹੋਏ। (ਥੰਪਿੰਗ)

ਅਸੀਂ ਜੋ ਸਾਡਾ ਕਰਜ਼ਾ ਹੈ, ਉਸ ਨੂੰ ਘਟਾਉਣ ਦੇ ਵਿੱਚ ਸਫਲ ਹੋਏ ਹਾਂ।

ਕਿਉਂਕਿ ਵਿਰੋਧੀ ਗੱਲ ਕਰਦੇ ਹਨ ਕਿ ਕਰਜ਼ਾ ਵੱਧ ਕੇ ਸਵਾ ਲੱਖ ਕਰੋੜ ਰੁਪਏ ਹੋ ਗਿਆ ਹੈ ਪਰ ਜਿਹੜਾ ਕਰਜ਼ਾ ਹੈ, ਉਸ ਦਾ ਸਾਈਜ਼ ਇਕਾਨਮੀ ਦੇ ਨਾਲ ਮਿਣਿਆ ਜਾਂਦਾ ਹੈ। ਜੇ ਅਸੀਂ ਕਹੀਏ ਕਿ ਮਹਾਰਾਸ਼ਟਰ ਦਾ ਕਰਜ਼ਾ 4 ਲੱਖ ਕਰੋੜ ਰੁਪਏ ਹੋ ਗਿਆ ਜਾਂ ਜੇ ਮੈਂ ਕਹਾਂ ਹਿੰਦੁਸਤਾਨ ਦੀ ਸਰਕਾਰ ਦਾ ਕਰਜ਼ਾ 30-35 ਲੱਖ ਕਰੋੜ ਰੁਪਏ ਹੋ ਗਿਆ ਤਾਂ ਉਸ ਨੂੰ ਇੱਕ-ਦੂਜੇ ਨਾਲ ਕੰਪੇਅਰ ਨਹੀਂ ਕੀਤਾ ਜਾ ਸਕਦਾ। ਸਿਰਫ ਜੋ ਸੂਬੇ ਦੀ ਇਕਾਨਮੀ ਦਾ ਸਾਈਜ਼ ਹੈ, ਉਸ ਨਾਲ ਇਸ ਨੂੰ ਕੰਪੇਅਰ ਕਰ ਸਕਦੇ ਹਾਂ। ਜਿਥੇ ਸਾਡਾ ਕਰਜ਼ਾ ਪਿਛਲੇ ਦਸ ਸਾਲਾਂ ਵਿੱਚ 55,000 ਕਰੋੜ ਰੁਪਏ ਤੋਂ ਵੱਧ ਕੇ 1,25,000 ਕਰੋੜ ਰੁਪਏ ਹੋਇਆ ਹੈ, ਉਥੇ ਨਾਲ ਜਿਹੜਾ ਸਾਡਾ ਅਰਥਚਾਰਾ ਸੀ, ਸਾਡਾ ਗਰੌਸ ਸਟੇਟ ਡੋਮੈਸਟਿਕ ਪ੍ਰੋਡਕਟ ਸੀ, ਉਹ 1,27,000 ਤੋਂ ਵਧ ਕੇ 4,08,000 ਕਰੋੜ ਰੁਪਿਆ ਜਿਹੜਾ ਇਹ ਸਾਲ ਖਤਮ ਹੋਣ ਵਾਲਾ ਹੈ, ਉਸ ਵਿੱਚ ਹੋ ਚੁੱਕਿਆ ਹੈ। (ਥੰਪਿੰਗ) ਇਸ ਵਿੱਚ ਤਿੱਗਣਾ ਵਾਧਾ ਹੋਇਆ ਹੈ। ਜਿਹੜੀ ਮੋਨੇਟਰੀ ਟਰਮ ਹੈ, ਜਿਹੜੀ ਪੈਸੇ ਦੀ ਵੈਲਿਊਏਸ਼ਨ ਹੁੰਦੀ ਹੈ, ਜੇ ਉਸ ਨੂੰ ਅਕਾਊਂਟ ਕਰੀਏ ਤਾਂ ਕਰਜ਼ੇ ਦੇ ਵਿੱਚ ਸਿਰਫ ਨਾਮਾਤਰ ਵਾਧਾ ਹੋਇਆ ਹੈ। ਅਸਲ ਮਾਇਨਿਆਂ ਦੇ ਵਿੱਚ ਜਿਹੜਾ ਪਹਿਲਾਂ 40% ਤੋਂ ਉਪਰ ਸਾਡਾ ਕਰਜ਼ਾ ਸੀ, ਉਹ ਹੁਣ ਘੱਟ ਕੇ 30% ਹੋਇਆ ਹੈ। ਇਹ ਬਹੁਤ ਸਸਟੇਨੇਬਲ ਅਤੇ ਸਰਵਿਸੇਬਲ ਲਿਮਿਟ ਤੇ ਆ ਗਿਆ ਹੈ। ਕਰਜ਼ੇ ਦੀਆਂ ਦੋ ਚੀਜ਼ਾਂ ਧਿਆਨ ਵਿੱਚ ਰੱਖਣੀਆਂ ਹੁੰਦੀਆਂ ਹਨ। ਪਹਿਲੀ ਇਹ ਕਿ ਕੀ ਉਹ ਕਰਜ਼ਾ ਸਸਟੇਨੇਬਲ ਹੈ? ਦੂਜੀ ਇਹ ਕਿ ਕੀ ਉਸ ਨੂੰ ਸਰਵਿਸ ਕੀਤਾ ਜਾ ਸਕਦਾ ਹੈ? ਅਸੀਂ ਉਸ ਨੂੰ ਜੋ ਸਰਵਿਸ ਕਰ ਰਹੇ ਹਾਂ, ਉਸ ਦੇ ਮਾਪਦੰਡਾਂ ਵਿੱਚ ਵੀ ਸੁਧਾਰ ਆਇਆ ਹੈ। ਸਾਡੇ ਵਿਰੋਧੀਆਂ ਨੇ ਗੱਲ ਕੀਤੀ ਹੈ ਕਿ ਸਾਡੇ ਸੂਬੇ ਦਾ ਇੰਟਰਸਟ ਰੈਵੇਨਿਊ ਰਿਸੀਟ ਦੇ 24 ਪ੍ਰਤੀਸ਼ਤ ਤੇ ਆ ਗਿਆ ਹੈ, ਜਿਹੜੀ ਕੈਗ ਦੀ ਰਿਪੋਰਟ ਸੀ ਕਿਉਂਕਿ ਕੈਗ ਦੀ ਸਾਲ 2013-14 ਦੀ ਰਿਪੋਰਟ ਆਈ ਹੈ। ਉਸ ਵਿੱਚ ਇਨ੍ਹਾਂ ਨੇ ਦੱਸਿਆ ਹੈ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਕੈਪਟਨ ਅਮਰਿੰਦਰ ਸਿੰਘ ਹੁਰਾਂ ਦੀ ਸਰਕਾਰ ਸੀ ਤਾਂ 29 ਪ੍ਰਤੀਸ਼ਤ ਇੰਟਰਸਟ ਟੋਟਲ ਜਿਹੜੀਆਂ ਸਾਡੀਆਂ ਰੈਵੇਨਿਊ ਰਿਸੀਟਸ ਹਨ, ਉਨ੍ਹਾਂ ਤੇ ਲਗਦਾ ਸੀ ਅਤੇ ਜਿਹੜਾ ਹੁਣ ਅਸੀਂ ਬਜਟ ਪੇਸ਼ ਕੀਤਾ ਹੈ, ਉਸ ਵਿੱਚ ਇਹ ਸਿਰਫ 21.50 ਫੀਸਦੀ ਜਾਏਗਾ। ਜੋ ਕੈਗ ਦੀ ਰਿਪੋਰਟ ਹੈ, ਅਸੀਂ ਉਸ ਤੋਂ ਵੀ 2 ਪ੍ਰਤੀਸ਼ਤ ਹੋਰ ਘਟਾ ਲਿਆ ਹੈ। ਸੋ, ਇਸ ਦਾ ਮਤਲਬ ਇਹ ਹੈ ਕਿ ਸਾਡੀ ਜੋ ਇਕਾਨਮੀ ਹੈ ਜਾਂ ਸਾਡੇ ਰਿਸੋਰਸਿਜ ਜ਼ਿਆਦਾ ਤੇਜੀ ਨਾਲ ਵੱਧ

[ ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ ]

ਰਹੇ ਹਨ ਬਸ਼ਰਤੇ ਸਾਡਾ ਜੋ ਕੁੱਲ ਕਰਜ਼ਾ ਹੈ। ਸੋ, ਮੈਂ ਸਮਝਦਾ ਹਾਂ ਕਿ ਜਿਸ ਤਰ੍ਹਾਂ ਪੰਜਾਬ ਦਾ ਅਰਥਚਾਰਾ ਸੁਧਾਰ ਵਾਲੇ ਪਾਸੇ ਚੱਲਿਆ ਹੈ, ਆਉਣ ਵਾਲੇ ਸਮੇਂ ਵਿੱਚ ਇਸ ਨੂੰ ਅਸੀਂ ਹੋਰ ਸੁਧਾਰ ਸਕਾਂਗੇ ਅਤੇ ਪੰਜਾਬ ਦਾ ਜੋ ਕੈਪੀਟਲ ਐਕਸਪੈਂਡੀਚਰ ਹੈ, ਉਹ ਵੀ ਲਗਾਤਾਰ ਵਧਿਆ ਹੈ। ਅਜਿਹਾ ਨਹੀਂ ਹੈ ਜਿਵੇਂ ਕਿ ਇਹ ਕਹਿੰਦੇ ਹਨ ਕਿ ਕੈਪੀਟਲ ਐਕਸਪੈਂਡੀਚਰ ਪ੍ਰੋਡਕਟਿਵ ਡੈੱਟ ਨਹੀਂ ਹੈ, ਕੈਪੀਟਲ ਐਕਸਪੈਂਡੀਚਰ ਵਿੱਚ ਕਈ ਗੁਣਾ ਵਾਧਾ ਹੋਇਆ ਹੈ। ਜਿਵੇਂ ਡਿਪਟੀ ਸੀ.ਐਮ. ਸਾਹਿਬ ਨੇ ਗੱਲ ਕੀਤੀ ਹੈ ਕਿ ਸਾਡਾ ਤਕਰੀਬਨ 8,000 ਕਰੋੜ ਰੁਪਿਆ ਨਾਨ-ਬਜਟਰੀ, ਜਿਹੜਾ ਸਾਡਾ ਪੀ.ਆਈ.ਡੀ.ਬੀ., ਸਾਡਾ ਮਿਉਂਸਪਲ ਇਨਫਰਾਸਟ੍ਰਕਚਰ ਡਿਵੈਲਪਮੈਂਟ ਫੰਡ ਹੈ, ਸਾਡਾ ਆਰ.ਡੀ.ਐਫ. ਹੈ, ਮੰਡੀ ਬੋਰਡ ਹੈ, ਇਹ ਸਾਡੇ ਸਾਰੇ ਅਦਾਰਿਆਂ ਦੇ ਥਰੂ ਸਾਡਾ ਪੈਸਾ 8,000 ਕਰੋੜ ਰੁਪਿਆ ਲਗਦਾ ਹੈ। ਇਨ੍ਹਾਂ ਨੇ ਸਾਡੇ ਰੈਵੇਨਿਊ ਡੈਫੀਸਿਟ ਦੀ ਚਰਚਾ ਕੀਤੀ ਹੈ। ਰੈਵੇਨਿਊ ਡੈਫੀਸਿਟ ਕੀ ਹੁੰਦਾ ਹੈ? ਜੇ ਸਾਡੇ ਸਾਰੇ ਖਰਚਿਆਂ ਨੂੰ ਅਕਾਊਂਟ ਕਰੀਏ ਤਾਂ ਸਾਡਾ ਰੀਅਲ ਰੈਵੇਨਿਊ ਡੈਫੀਸਿਟ 9,000 ਕਰੋੜ ਰੁਪਏ ਨਹੀਂ ਹੈ, ਅਸਲ ਮਾਇਨਿਆਂ ਦੇ ਵਿੱਚ ਸਾਡਾ ਰੀਅਲ ਅਸਟੇਟ ਦਾ ਜਿਹੜਾ ਰੈਵੇਨਿਊ ਡੈਫੀਸਿਟ ਹੈ, ਉਹ ਸਿਰਫ 3,000 ਕਰੋੜ ਰੁਪਏ ਹੈ ਜਿਹੜਾ ਹਿੰਦੁਸਤਾਨ ਦੇ ਚੰਗੇ ਸੂਬਿਆਂ ਦੇ ਵਿੱਚ ਹੈ। ਸਾਡਾ ਜੋ ਕੈਪੀਟਲ ਐਕਸਪੈਂਡੀਚਰ ਹੈ, ਉਹ ਵੀ ਹਿੰਦੁਸਤਾਨ ਦੇ ਸੂਬਿਆਂ ਦੇ ਵਿੱਚ ਉਤਮ ਦੇ ਵਿੱਚ ਆਉਂਦਾ ਹੈ।

ਕਈ ਵਾਰ ਇਹ ਕਹਿੰਦੇ ਹਨ ਕਿ ਇਹ ਕੰਸੌਲੀਡੇਟਿਡ ਫੰਡ ਦੇ ਵਿੱਚ ਕਿਉਂ ਨਹੀਂ ਹੈ। ਇਹ ਸਰਕਾਰ ਦੀ ਇੱਕ ਬੜੀ ਸੋਚੀ-ਸਮਝੀ ਸੋਚ ਹੈ ਕਿ ਜਦੋਂ ਕੰਸੌਲੀਡੇਟਿਡ ਫੰਡ ਦੇ ਵਿੱਚ ਪੈਸਾ ਚਲਿਆ ਜਾਂਦਾ ਹੈ ਤਾਂ ਉਸ ਦੇ ਵਿੱਚ ਸਾਡਾ ਸੁਭਾਅ ਬਣ ਜਾਂਦਾ ਹੈ ਕਿ ਅਸੀਂ ਨਾਨ-ਪਲਾਨ ਐਕਸਪੈਂਡੀਚਰ ਵਧਾ ਲੈਂਦੇ ਹਾਂ। ਅਸੀਂ ਰਿਆਇਤਾਂ ਅਤੇ ਹੋਰ ਸਹੂਲਤਾਂ ਵੱਧ ਸ਼ੁਰੂ ਕਰ ਦਿੰਦੇ ਹਾਂ ਅਤੇ ਸਾਡਾ ਨਾਨ-ਪਲਾਨ ਐਕਸਪੈਂਡੀਚਰ ਵਧ ਜਾਂਦਾ ਹੈ। ਸੋ, ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਇਹ ਸੋਚ-ਵਿਚਾਰ ਕੇ ਕੀਤਾ ਹੈ ਕਿ ਡੈਡੀਕੇਟਿਡ ਪੈਸਾ ਕੈਪੀਟਲ ਐਕਸਪੈਂਡੀਚਰ ਵਾਸਤੇ ਰੱਖਿਆ ਜਾਵੇ, ਜਿਸ ਨਾਲ ਪੰਜਾਬ ਦਾ ਵਿਕਾਸ ਹੋਵੇ ਅਤੇ ਪੰਜਾਬ ਦੀ ਤਰੱਕੀ ਹੋਵੇ। ਉਸ ਤਹਿਤ ਅੱਜ ਪੰਜਾਬ ਦਾ ਸਾਰਾ ਜਿਹੜਾ ਇਨਫਰਾਸਟ੍ਰਕਚਰ ਪੈਦਾ ਹੋਇਆ ਹੈ, ਖੜ੍ਹਾ ਕੀਤਾ ਹੈ, ਉਹ ਅਸੀਂ ਤਿਆਰ ਕਰਨ ਵਿੱਚ ਸਫਲ ਹੋਏ ਹਾਂ। ਇੱਥੇ ਇੱਕ ਆਮ ਗੱਲ ਕੀਤੀ ਜਾਂਦੀ ਹੈ ਕਿ ਸੂਬੇ

ਵਿੱਚ ਮੁਲਾਜ਼ਮਾਂ ਦੀਆਂ ਤਨਖਾਹਾਂ ਸਮੇਂ ਸਿਰ ਨਹੀਂ ਆਉਂਦੀਆਂ, ਹੋਰ ਪੇਮੈਂਟਾਂ ਨਹੀਂ ਆਉਂਦੀਆਂ। ਮੈਂ ਕਹਿ ਸਕਦਾ ਹਾਂ ਕਿ ਜਿਹੜੇ ਸਾਡੇ ਪੰਜਾਬ ਸਰਕਾਰ ਦੇ ਰੈਗੂਲਰ ਅਤੇ ਪੱਕੇ ਮੁਲਾਜ਼ਮ ਹਨ ਅਤੇ ਜਿਹੜੇ ਪੱਕੀ ਪੋਸਟ ਦੇ ਅਗੇਂਸਟ ਪੱਕੇ ਮੁਲਾਜ਼ਮ ਹਨ, ਉਨ੍ਹਾਂ ਦੀ ਅੱਜ ਤੱਕ ਕਦੇ ਕੋਈ ਸੈਲਰੀ ਇੱਕ ਦਿਨ ਵੀ ਡਿਲੇਅ ਨਹੀਂ ਹੋਈ। ਮੈਂ ਇਹ ਵਿਸ਼ਵਾਸ ਨਾਲ, ਦਾਅਵੇ ਨਾਲ ਇੱਥੇ ਕਹਿੰਦਾ ਹਾਂ ਕਿ ਜਿਹੜੀ ਡਿਲੇਅ ਹੁੰਦੀ ਹੈ, ਉਸ ਦੇ ਤਿੰਨ ਚਾਰ ਕਾਰਨ ਹਨ ਜਿਨ੍ਹਾਂ ਕਾਰਨਾਂ ਕਰਕੇ ਡਿਲੇਅ ਹੋ ਜਾਂਦੀ ਹੈ । ਇਨ੍ਹਾਂ ਵਿਚੋਂ ਇੱਕ ਤਾਂ ਇਹ ਹੈ ਕਿ ਕਈ ਸਾਡੀਆਂ ਟੈਂਪਰੇਰੀ ਪੋਸਟਾਂ ਹਨ, ਉਨ੍ਹਾਂ ਨੂੰ ਹਰ ਸਾਲ ਦੁਬਾਰਾ ਕ੍ਰੀਏਟ ਕਰਨਾ ਪੈਂਦਾ ਹੈ। ਅਸੀਂ ਇਸ ਸਬੰਧ ਵਿੱਚ ਸਾਰੇ ਮਹਿਕਮਿਆਂ ਨੂੰ ਵੀ ਲਿਖਿਆ ਹੈ ਕਿ ਜਿਹੜੀ ਤੁਹਾਡੀ ਰੈਗੂਲਰ ਨੇਚਰ ਦੀ ਕੋਈ ਵੀ ਪੋਸਟ ਹੈ ਜਿਸਦੀ ਤੁਹਾਨੂੰ ਹਰ ਸਾਲ ਸੈਂਕਸ਼ਨ ਕਰਵਾਉਣ ਦੀ ਲੋੜ ਹੈ, ਉਸ ਨੂੰ ਰੈਗੂਲਰ ਕਰਵਾਉ ਤਾਂ ਕਿ ਹਰ ਸਾਲ ਤੁਹਾਨੂੰ ਸੈਂਕਸ਼ਨ ਲੈਣ ਦੀ ਲੋੜ ਨਾ ਪਵੇ। ਕਈਆਂ ਨੇ ਤਾਂ ਕਰਵਾ ਲਈਆਂ ਹਨ ਅਤੇ ਕਈ ਅੱਜ ਵੀ ਟੈਂਪਰੇਰੀ ਚਲ ਰਹੇ ਹਨ। ਸੋ, ਜਦੋਂ ਉਨ੍ਹਾਂ ਦੀ ਅਗਲੇ ਸਾਲ ਨਵੀਂ ਸੈਂਕਸ਼ਨ ਆਉਂਦੀ ਹੈ ਤਾਂ ਸਮਾਂ ਲੱਗ ਜਾਂਦਾ ਹੈ, ਮਹੀਨਾ ਦੋ ਮਹੀਨੇ ਦਾ ਸਮਾਂ ਲੱਗ ਜਾਂਦਾ ਹੈ ਤਾਂ ਇਨ੍ਹਾਂ ਕਰਕੇ ਕਈ ਵਾਰੀ ਸੈਲਰੀ ਡਿਲੇਅ ਹੋ ਜਾਂਦੀ ਹੈ। ਕਈ ਵਾਰੀ ਬਜਟਰੀ ਐਲੋਕੇਸ਼ਨ ਕੋਈ ਡਿਪਾਰਟਮੈਂਟ ਸਾਡੇ ਕੋਲੋਂ ਮੰਗਦਾ ਹੈ, ਉਹ ਪਹਿਲਾਂ ਬਜਟ ਐਲੋਕੇਸ਼ਨ ਘੱਟ ਮੰਗਦੇ ਹਨ ਪਰ ਜਦੋਂ ਉਨ੍ਹਾਂ ਦਾ ਬਜਟ ਛੇਤੀ ਖਤਮ ਹੋ ਜਾਂਦਾ ਹੈ ਤਾਂ ਸਾਲ ਦੇ ਐਂਡ ਵਿੱਚ ਜਾ ਕੇ ਫਿਰ ਉਹ ਕਹਿੰਦੇ ਹਨ ਕਿ ਸਾਨੂੰ ਹੁਣ ਹੋਰ ਬਜਟ ਦਿਉ ਤੇ ਜੇ ਬਜਟ ਦਿੰਦੇ ਹਾਂ ਤਾਂ ਉਸ ਵਿੱਚ ਵੀ ਪ੍ਰਾਸੈਸ ਕਰਨਾ ਹੁੰਦਾ ਹੈ। ਸੋ, ਇਸ ਕਾਰਨ ਕਰਕੇ ਵੀ ਕਈ ਵਾਰੀ ਡਿਲੇਅ ਹੋ ਜਾਂਦੀ ਹੈ। ਤੀਸਰੀ ਹੈ ਕਿ ਜਿਹੜੇ ਸਾਡੇ ਗਰਾਂਟ ਇੰਨ ਏਡ ਇੰਸਟੀਚਿਊਸ਼ਨਜ਼ ਹਨ, ਕਈ ਸਾਡੀਆਂ ਯੂਨੀਵਰਸਿਟੀਜ਼ ਹਨ, ਗਰਾਂਟ ਇੰਨ ਏਡ ਕਾਲਜਿਜ਼ ਹਨ, ਸਕੂਲਜ਼ ਹਨ, ਉਨ੍ਹਾਂ ਨੂੰ ਪੇਮੈਂਟ ਕਰਨ ਦਾ ਅਸੀਂ ਕੁਆਰਟਰਲੀ ਸਿਸਟਮ ਬਣਾਇਆ ਹੋਇਆ ਹੈ। ਸੋ, ਉਹ ਜਿਹੜਾ ਹੈ, ਉਨ੍ਹਾਂ ਨੂੰ ਕੁਆਰਟਰਲੀ ਗਰਾਂਟ ਇਨ ਏਡ ਜਾਂਦੀ ਹੈ, ਉਨ੍ਹਾਂ ਇੰਸਟੀਚਿਊਸ਼ਨ ਵੱਲੋਂ ਜੇ ਡਿਲੇਅ ਹੋ ਜਾਵੇ ਤਾਂ ਇਹ ਕੋਈ ਸਰਕਾਰ ਦੀ ਬਿਨ੍ਹਾ ਤੇ ਨਹੀਂ, ਉਹ ਇੰਸਟੀਚਿਊਸ਼ਨ ਦੀ ਬਿਨ੍ਹਾ ਤੇ ਡਿਲੇਅ ਹੁੰਦਾ ਹੈ। ਚੌਥਾ ਕਈ ਗੌਰਮਿੰਟ ਆਫ ਇੰਡੀਆ ਦੀਆਂ ਸਕੀਮਜ਼ ਹਨ, ਜਿਨ੍ਹਾਂ ਦਾ ਜ਼ਿਆਦਾ ਪੈਸਾ ਕੇਂਦਰ ਸਰਕਾਰ ਤੋਂ ਆਉਂਦਾ ਹੈ, ਉਨ੍ਹਾਂ ਦੀਆਂ ਤਨਖਾਹਾਂ ਵਿੱਚ ਹਿੱਸਾ ਹੁੰਦਾ ਹੈ, ਕੁਝ ਹਿੱਸਾ ਸੂਬੇ ਦੀ ਸਰਕਾਰ ਨੇ ਪਾਉਣਾ ਹੁੰਦਾ

[ ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ ]

ਹੈ ਤੇ ਫਿਰ ਉਹ ਜਿਹੜਾ ਹੈ ਕਿ ਕਈ ਵਾਰੀ ਕੇਂਦਰ ਤੋਂ ਆਉਂਦੇ ਪੈਸੇ ਲੇਟ ਹੋ ਜਾਂਦੇ ਹਨ ਤੇ ਫਿਰ ਇਸ ਕਰਕੇ ਉਹ ਪੈਸਾ ਟਾਈਮ ਉਤੇ ਨਾ ਰਿਲੀਜ਼ ਹੋਣ ਕਰਕੇ ਉਹ ਕੇਂਦਰ ਦੀਆਂ ਫਲੈਗਸ਼ਿਪਜ਼ ਸਕੀਮਜ਼ ਹਨ, ਜ਼ਿੰਮੇਵਾਰੀ ਵੀ ਕੇਂਦਰ ਸਰਕਾਰ ਦੀ ਬਣਦੀ ਹੈ, ਜੇ ਉਸ ਵਿੱਚ ਡਿਲੇਅ ਹੋ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਇਸ ਵਿੱਚ ਸਾਡੀ ਸਰਕਾਰ ਦੀ ਕੋਈ ਗਲਤੀ ਨਹੀਂ ਹੈ। ਜਦ ਵੀ ਪੇਮੈਂਟਸ ਉਨ੍ਹਾਂ ਵੱਲੋਂ ਆ ਜਾਂਦੀਆਂ ਹਨ ਤਾਂ ਸਾਡੇ ਵਲੋਂ ਕੋਸ਼ਿਸ਼ ਹੁੰਦੀ ਹੈ ਕਿ ਅਸੀਂ ਨਾਲ ਦੀ ਨਾਲ, ਇਮੀਜੀਏਟਲੀ ਸਾਰੀਆਂ ਪੇਮੈਂਟਸ ਕਰੀਏ।

ਇੱਕ ਗੱਲ ਹੋਰ ਮੈਂ ਜ਼ਰੂਰ ਕਹਿਣਾ ਚਾਹੁੰਦਾ ਹਾਂ ਤੇ ਮੈਂ ਭਾਵੇਂ ਉਸ ਨੂੰ ਬਜਟ ਵਿਚ ਸਪੈਸ਼ਲੀ ਲੈ ਕੇ ਨਹੀਂ ਆਇਆ। ਅਸੀਂ ਹਮੇਸ਼ਾ ਵਿਤਕਰੇ ਦੀ ਗੱਲ ਕਰਦੇ ਰਹੇ ਹਾਂ । ਪਿਛਲੀ ਵਾਰੀ ਜਿਹੜਾ 14ਵਾਂ ਫਾਈਨਾਂਸ ਕਮਿਸ਼ਨ ਹੈ, ਉਸ ਨੇ ਪੰਜਾਬ ਨਾਲ ਬਹੁਤ ਵੱਡਾ ਵਿਤਕਰਾ ਕੀਤਾ ਹੈ, ਹਾਲਾਂਕਿ ਇਹ ਕਾਂਸਟੀਚਿਊਸ਼ਨਲ ਬਾਡੀ ਹੈ ਪਰ ਮੈਂ ਕਹਿ ਸਕਦਾ ਹਾਂ ਕਿ ਉਨ੍ਹਾਂ ਨੇ ਕਈ ਚੀਜ਼ਾਂ ਵਿੱਚ ਪੰਜਾਬ ਨੂੰ ਸਿੰਗਲ ਆਊਟ ਕਰਕੇ ਵਿਤਕਰਾ ਕੀਤਾ ਹੈ। ਪੰਜਾਬ ਦਾ ਰੈਵੇਨਿਊ ਡੈਫੀਸਿਟ ਗਰਾਂਟ ਦਾ ਇੱਕ ਬੜਾ ਸਟਰੌਂਗ ਕੇਸ ਸੀ, ਉਨ੍ਹਾਂ ਨੇ ਹੋਰ ਸੂਬਿਆਂ ਨੂੰ ਵੀ ਦਿੱਤੀ ਪਰ ਉਨ੍ਹਾਂ ਨੇ ਜਿਹੜੀਆਂ ਉਸ ਦੇ ਵਾਸਤੇ assumptions ਕੀਤੀਆਂ ਤੇ ਉਸ ਵਿਚ ਸਿਰਫ ਇੱਕ ਚੀਜ਼ ਕੱਟ ਦਿੱਤੀ ਕਿ ਜਿਹੜਾ ਸੂਬਾ ਫਰੀ ਪਾਵਰ ਦਿੰਦਾ ਹੈ, ਉਸ ਫਰੀ ਪਾਵਰ ਨੂੰ ਰੈਵੇਨਿਊ ਡੈਫੀਸਿਟ ਕੈਲਕੁਲੇਟ ਕਰਨ ਵਾਸਤੇ ਕਾਊਂਟ ਨਹੀਂ ਕਰਾਂਗੇ। ਤੁਸੀਂ ਵੇਖੋ ਕਿ ਇਹ ਕਿਸਾਨੀ ਨਾਲ ਕਿੰਨਾ ਵੱਡਾ ਧੋਖਾ ਹੈ? ਜਿਹੜਾ ਤੁਸੀਂ ਕੋਈ ਇੰਡਸਟਰੀ ਨੂੰ ਇੰਸੈਂਟਿਵ ਦਿਉ, ਉਹ ਸਾਰੇ ਗਿਣੇ ਜਾਣਗੇ, ਕਿਸੇ ਹੋਰ ਵਰਗ ਨੂੰ ਤੁਸੀਂ ਸਬਸਿਡੀ ਦਿਉ, ਉਹ ਵੀ ਸਾਰੀ ਗਿਣੀ ਜਾਵੇਗੀ ਪਰ ਜੇ ਤੁਸੀਂ ਕਿਸੇ ਕਿਸਾਨ ਨੂੰ ਜਿਹੜਾ ਦੇਸ਼ ਦਾ ਅੰਨ-ਦਾਤਾ ਹੈ, ਜੇ ਤੁਸੀਂ ਉਸ ਨੂੰ ਸਬਸਿਡੀ ਦਿੰਦੇ ਹੋ, ਫਰੀ ਪਾਵਰ ਦਿੰਦੇ ਹੋ ਤਾਂ ਉਸ ਨੂੰ ਗਿਣਦੇ ਨਹੀਂ। ਉਨ੍ਹਾਂ ਨੇ ਸਿੱਧਾ-ਸਿੱਧਾ ਆਪਣੇ ਇਸ ਫੈਸਲੇ ਨਾਲ ਪੰਜਾਬ ਨਾਲ ਧੱਕਾ ਕੀਤਾ ਹੈ ਅਤੇ ਇਸ ਦੇ ਕਾਰਨ ਤਕਰੀਬਨ ਚਾਰ ਪੰਜ ਹਜ਼ਾਰ ਕਰੋੜ ਰੁਪਏ ਦਾ ਅਸਰ ਪੰਜਾਬ ਨੂੰ ਪਿਆ ਹੈ। ਸੋ, ਇਸ ਲਈ ਇਹ ਜਿਹੜਾ ਵਿਤਕਰਾ ਹੈ, ਇਹ ਸਾਡੇ ਕੋਈ ਕਹਿਣ ਦੀ ਗੱਲ ਨਹੀਂ ਹੈ। ਪਿਛਲੀ ਕਾਂਗਰਸ ਸਰਕਾਰ ਨੇ 14ਵਾਂ ਵਿੱਤ ਕਮਿਸ਼ਨ ਬਣਾਇਆ ਸੀ ਤੇ ਉਸ ਨੇ ਰਿਪੋਰਟ ਦਿੱਤੀ ਹੈ ਪਰ ਮੈਂ ਇਸ ਗੱਲ ਨੂੰ ਜ਼ਰੂਰ ਚਾਹੁੰਦਾ ਸੀ ਕਿ ਇਸ ਨੂੰ ਸਦਨ ਦੇ ਧਿਆਨ ਵਿੱਚ

ਲਿਆਈਏ। ਬਾਕੀ ਜਿਹੜਾ ਬਜਟ ਹੈ, ਅਸੀਂ ਆਪਣੇ ਵੱਲੋਂ ਕੋਸ਼ਿਸ਼ ਕੀਤੀ ਹੈ ਕਿ ਜਿਹੜਾ ਬਜਟ ਹੈ, ਉਹ ਪੂਰਾ ਬੈਲੈਂਸਡ ਹੋਵੇ ਜਿਸ ਨਾਲ ਹਰ ਵਰਗ ਨੂੰ ਅਸੀਂ ਕੁਝ ਨਾ ਕੁਝ ਸਹੂਲਤ ਦੇ ਸਕੀਏ। ਮੈਂ ਉਨ੍ਹਾਂ ਦੀ ਡਿਟੇਲ ਵਿੱਚ ਨਹੀਂ ਜਾਣਾ ਚਾਹੁੰਦਾ ਕਿਉਂਕਿ ਕਿਸਾਨਾਂ ਵਾਸਤੇ, ਔਰਤਾਂ ਵਾਸਤੇ, ਨੌਜਵਾਨਾਂ ਲਈ ਅਸੀਂ ਜੋ ਕੀਤਾ ਹੈ ਉਨ੍ਹਾਂ ਵਿੱਚੋਂ ਇੱਕ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਵੇਂ ਇੱਕ ਸਵਾਲ ਪੁੱਛਿਆ ਗਿਆ ਸੀ ਕਿ ਜਿਹੜੀ ਪ੍ਰਾਵੀਡੈਂਟ ਫੰਡ-ਕਮ-ਪੈਨਸ਼ਨ ਸਕੀਮ ਹੈ, ਸਾਡੇ ਵਿਰੋਧੀ ਨੇਤਾ ਨੇ ਕਿਹਾ ਕਿ ਇਹ ਤਾਂ ਸਰਕਾਰ ਨੇ ਕਿਸਾਨਾਂ ਦਾ ਪੈਸਾ ਦੇਣਾ ਹੈ, ਮੋੜਨਾ ਨਹੀਂ ਹੈ। ਇਹ ਅਸੀਂ ਇੱਕ ਬੜੀ ਵਧੀਆ ਸਕੀਮ ਬਣਾਈ ਹੈ। ਮੈਂ ਤਾਂ ਬੇਨਤੀ ਕਰਾਂਗਾ ਕਿ ਉਸ ਦਾ ਪੰਜਾਬ ਦੇ ਸਾਰੇ ਕਿਸਾਨਾਂ ਨੂੰ ਫਾਇਦਾ ਦੇਣਾ ਚਾਹੀਦਾ ਹੈ। ਸਰਦਾਰ ਸੁਖਬੀਰ ਸਿੰਘ ਬਾਦਲ ਸਾਹਿਬ ਦੀ ਇਹ ਸੋਚ ਸੀ ਕਿ ਕਿਸਾਨਾਂ ਨੂੰ ਇੱਕ ਸਟੇਬਲ ਤੇ ਲੌਂਗ ਟਰਮ ਇਨਕਮ ਆਪਾਂ ਪ੍ਰਦਾਨ ਕਰੀਏ ਤੇ ਉਹ ਕਿਵੇਂ ਕਰ ਸਕਦੇ ਹਾਂ। ਉਸ ਵਿੱਚ ਅੱਧਾ ਪੈਸਾ ਪੰਜਾਬ ਦੇ ਕਿਸਾਨ ਨੇ ਪੰਜ ਹਜ਼ਾਰ ਰੁਪਿਆ ਪਾਉਣਾ ਹੈ ਤੇ ਪੰਜ ਹਜ਼ਾਰ ਰੁਪਿਆ ਸਾਲ ਦਾ ਸੂਬੇ ਦੀ ਸਰਕਾਰ ਨੇ ਪਾਉਣਾ ਹੈ। ਉਹ ਪੈਸਾ ਸੈਪਰੇਟ ਅਕਾਉਂਟ ਵਿੱਚ ਜਾਵੇਗਾ, ਉਹ ਕੋਈ ਸਰਕਾਰ ਕੋਲ ਨਹੀਂ ਰਹਿਣਾ । ਜਿਸ ਤਰ੍ਹਾਂ ਪ੍ਰਾਵੀਡੈਂਟ ਫੰਡ ਹੁੰਦਾ ਹੈ ਕਿ ਕੁਝ ਸਮੇਂ ਤੋਂ ਬਾਅਦ ਜੇ ਕਿਸੇ ਨੂੰ ਕੋਈ ਲੋੜ ਹੈ ਤਾਂ ਉਸ ਵਿੱਚ ਕੁਝ ਹਿੱਸਾ ਉਹ ਕਢਵਾ ਵੀ ਸਕਦਾ ਹੈ। ਮੈਂ ਕਹਿੰਦਾ ਹਾਂ ਕਿ ਜੇ ਆਪਾਂ ਪੰਜਾਹ ਫੀਸਦੀ ਵੀ ਕਰੀਏ ਤਾਂ ਕੁਝ ਸਮੇਂ ਬਾਅਦ ਤਾਂ ਉਹ ਕੁਝ ਪੈਸਾ ਕਢਵਾ ਹੀ ਸਕਦਾ ਹੈ। ਫਿਰ ਉਸ ਤੋਂ ਬਾਅਦ ਜਦ ਉਸ ਦੀ 60 ਸਾਲ ਦੀ ਉਮਰ ਹੋ ਜਾਣੀ ਹੈ ਤਾਂ ਉਸ ਨੂੰ ਇੱਕ ਰੈਗੂਲਰ ਇਨਕਮ ਬਣ ਜਾਣੀ ਹੈ, ਇਸ ਵਿੱਚ ਇਹ ਸ਼ਰਤ ਹੈ ਕਿ ਘੱਟੋ-ਘੱਟ 10 ਸਾਲ ਪ੍ਰਾਵੀਡੈਂਟ ਫੰਡ-ਕਮ-ਪੈਨਸ਼ਨ ਸਕੀਮ ਵਿੱਚ ਉਸ ਦਾ ਪੈਸਾ ਪਾਇਆ ਹੋਇਆ ਹੋਵੇ। ਇਹ ਸਕੀਮ ਜੇ ਉਹ ਅਡਾਪਟ ਕਰੇਗਾ ਤਾਂ ਕਿਸਾਨ ਨੂੰ ਬਹੁਤ ਵੱਡਾ ਫਾਇਦਾ ਹੈ ਤੇ ਅੱਧਾ ਪੈਸਾ ਇਸ ਵਿੱਚ ਪੰਜਾਬ ਸਰਕਾਰ ਨੇ ਪਾਉਣਾ ਹੈ, ਮੈਂ ਸਮਝਦਾ ਹਾਂ ਕਿ ਆਉਣ ਵਾਲੇ ਸਮੇਂ ਵਿੱਚ ਇਹ ਪੈਨਸ਼ਨ ਸਕੀਮ ਬਹੁਤ ਫਾਇਦੇਮੰਦ ਰਹੇਗੀ। ਮੈਂ ਸਮਝਦਾ ਹਾਂ ਕਿ ਪੰਜਾਬ ਇੱਕ ਮੋਹਰੀ ਸੂਬਾ ਹੈ ਜਿਸ ਨੇ ਇਹ ਪਹਿਲ ਕੀਤੀ ਹੈ। ਜਿਸ ਤਰ੍ਹਾਂ ਬਾਦਲ ਸਾਹਿਬ ਦੀਆਂ ਬਾਕੀ ਸਕੀਮਾਂ ਸਾਰੇ ਦੇਸ਼ ਵਿੱਚ ਚਰਚਿਤ ਹੋਈਆਂ ਹਨ, ਉਨ੍ਹਾਂ ਨੂੰ ਸਾਰੇ ਸੂਬਿਆਂ ਨੇ ਅਪਣਾਇਆ ਹੈ, ਭਾਵੇਂ ਉਹ ਸ਼ਗਨ ਸਕੀਮ ਹੈ ਜਾਂ ਹੋਰ ਸਕੀਮਾਂ ਹਨ। ਇਸੇ ਤਰ੍ਹਾਂ ਹੀ ਇਸ ਸਕੀਮ ਬਾਰੇ ਵੀ ਮੈਂ ਤੁਹਾਨੂੰ ਵਿਸ਼ਵਾਸ ਨਾਲ

[ ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ ]

ਕਹਿੰਦਾ ਹਾਂ ਕਿ ਆਉਣ ਵਾਲੇ ਸਮੇਂ ਵਿੱਚ ਹੋਰ ਵੀ ਸੂਬੇ ਇਸ ਨੂੰ ਦੇਖ ਕੇ ਅਪਣਾਉਣਗੇ। ਸਾਡੀ ਸਰਕਾਰ ਨੇ ਇਹ ਕਿਸਾਨਾਂ ਵਾਸਤੇ ਬਹੁਤ ਵਧੀਆ ਉਪਰਾਲਾ ਕੀਤਾ ਹੈ।

ਜਾਖੜ ਸਾਹਿਬ ਉਸ ਦਿਨ ਕਹਿ ਰਹੇ ਸਨ, ਮੈਂ ਇਨ੍ਹਾਂ ਨੂੰ ਟੋਕਿਆ ਨਹੀਂ। ਇਹ ਕਹਿੰਦੇ ਕਿ ਜ਼ਿੰਮੀਦਾਰਾਂ ਨੂੰ ਖਰਾਬੇ ਦਾ ਪੈਸਾ ਨਹੀਂ ਦਿੱਤਾ। 800 ਕਰੋੜ ਰੁਪਏ ਦਾ ਖਰਾਬਾ ਬਣਿਆ ਹੈ ਅਤੇ ਉਹ ਪੈਸਾ ਨਹੀਂ ਦਿੱਤਾ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਹੁਣ ਤੱਕ 800 ਕਰੋੜ ਤੋਂ ਉੱਪਰ ਇਸ ਸਾਲ ਵਿੱਚ ਕਿਸਾਨਾਂ ਨੂੰ ਖਰਾਬੇ ਦਾ ਵੰਡ ਚੁੱਕੀ ਹੈ।(ਥੰਪਿੰਗ) ਜਿਸ ਵਿੱਚ ਫਰਵਰੀ, ਮਾਰਚ ਅਤੇ ਅਪ੍ਰੈਲ, 2015 ਵਿੱਚ ਜੋ ਗੜ੍ਹੇਮਾਰੀ ਜਾਂ ਮੀਂਹ ਕਰਕੇ ਨੁਕਸਾਨ ਹੋਇਆ ਸੀ, ਉਸ ਦਾ 112 ਕਰੋੜ ਰੁਪਏ ਤੋਂ ਉੱਤੇ ਅਤੇ ਵਾਈਟ ਫਲਾਈ ਕਰਕੇ ਜੋ ਕਾਟਨ ਦਾ ਨੁਕਸਾਨ ਹੋਇਆ ਸੀ, ਉਸ ਵਾਸਤੇ 670 ਕਰੋੜ ਰੁਪਿਆ ਅਤੇ ਪਿਛਲੇ ਮਾਨਸੂਨ ਵਿੱਚ ਕਈ ਜਗ੍ਹਾ ਫਲੱਡਿੰਗ ਕਰਕੇ ਅਤੇ ਕਈ ਜਗ੍ਹਾ ਗੜ੍ਹਿਆਂ ਕਰਕੇ ਨੁਕਸਾਨ ਹੋਇਆ ਸੀ, ਉਸ ਵਾਸਤੇ 54 ਕਰੋੜ ਰੁਪਿਆ ਅਸੀਂ ਖਜ਼ਾਨੇ ਵਿੱਚੋਂ ਕਿਸਾਨਾਂ ਨੂੰ ਰਿਲੀਜ਼ ਕਰ ਚੁੱਕੇ ਹਾਂ। ਗੰਨੇ ਵਾਸਤੇ 350 ਕਰੋੜ ਰੁਪਿਆ ਬਜਟ ਵਿੱਚ ਹੀ ਆ ਗਿਆ ਹੈ। ਇਸ ਤੋਂ ਇਲਾਵਾ ਸੀ.ਐਮ. ਦੀ ਸਖਤ ਹਦਾਇਤ ਹੈ ਕਿ ਜਿਹੜਾ ਵੀ ਕਿਸਾਨ ਦੇ ਮੁਆਵਜ਼ੇ ਦਾ ਪੈਸਾ ਹੈ, ਉਹ ਇਕ ਦਿਨ ਵੀ ਨਹੀਂ ਰੁਕਣਾ ਚਾਹੀਦਾ, ਉਹ ਕਿਸਾਨ ਨੂੰ ਜਲਦੀ ਤੋਂ ਜਲਦੀ ਰਿਲੀਜ਼ ਕੀਤਾ ਜਾਵੇ। ਇਸ ਗੱਲ ਵਾਸਤੇ ਅਸੀਂ ਅੱਜ ਵੀ ਵਚਨਬੱਧ ਹਾਂ। ਕਿਸਾਨ ਦਾ ਕਿਸੇ ਤਰ੍ਹਾਂ ਦਾ ਕੋਈ ਵੀ ਨੁਕਸਾਨ ਹੈ, ਉਸ ਦੀ ਭਰਪਾਈ ਲਈ ਅਸੀਂ ਵਚਨਬੱਧ ਹਾਂ।

ਇਕ ਉਦੈ ਸਕੀਮ ਲਿਆਂਦੀ ਹੈ, ਜਿਹੜੀ ਬਹੁਤ ਅੱਛੀ ਸਕੀਮ ਹੈ। ਡਿਪਟੀ ਸੀ.ਐਮ. ਸਾਹਿਬ ਇਸ ਤੇ ਦਸਤਖਤ ਕਰਕੇ ਆਏ ਹਨ। ਇਸ ਨਾਲ ਆਮ ਬੰਦੇ ਨੂੰ ਬਹੁਤ ਵੱਡਾ ਰਿਲੀਫ ਮਿਲੇਗਾ ਕਿਉਂਕਿ ਇਸ ਨਾਲ ਇਹ ਹੋਵੇਗਾ ਜਿਹੜਾ ਬਿਜਲੀ ਬੋਰਡ ਅੱਜ 12% ਦੇ ਵਿਆਜ ਤੇ ਕਰਜ਼ਾ ਲੈ ਰਿਹਾ ਹੈ, ਉਸ ਨੂੰ ਉਹ 8% ਤੇ ਮਿਲੇਗਾ। ਸਰਕਾਰ ਉਨ੍ਹਾਂ ਦਾ 75% ਕਰਜ਼ਾ ਆਪਣੇ ਸਿਰ ਲਵੇਗੀ ਅਤੇ ਬਾਕੀ 25% ਉਹ ਫਾਈਨਾਂਸ਼ੀਅਲ ਇੰਸਟੀਚਿਊਸ਼ਨ ਤੋਂ ਲੈਣਗੇ। 8% ਵਿਆਜ ਨਾਲ 600 ਕਰੋੜ ਰੁਪਏ ਦੀ ਬਿਜਲੀ ਬੋਰਡ ਨੂੰ ਬੱਚਤ ਹੋਵੇਗੀ। ਡਿਪਟੀ ਸੀ.ਐਮ. ਸਾਹਿਬ ਨੇ ਪੰਜਾਬ ਦੇ ਪਾਵਰ ਸੈਕਟਰ ਵਾਸਤੇ ਇਹ ਬਹੁਤ

ਅੱਛਾ ਸਟੈਂਪ ਲਿਆ ਹੈ ਅਤੇ ਇਸ ਸਾਡੀ ਸਰਕਾਰ ਦੀ ਬੜੀ ਵੱਡੀ ਪਹਿਲਕਦਮੀ ਹੈ।

ਇਕ ਹੋਰ ਗੱਲ ਦਾ ਮੈਂ ਵਿਸ਼ੇਸ਼ ਵਰਨਣ ਕਰਨਾ ਚਾਹੁੰਦਾ ਹਾਂ। ਟਿਊਬਵੈੱਲਾਂ ਦੀਆਂ ਜਿਹੜੀਆਂ ਮੋਟਰਾਂ ਹਨ, ਉਹ ਐਫੀਸ਼ੀਐਂਟ ਨਹੀਂ ਹਨ। ਜਿਸ ਕਾਰਨ ਬਿਜਲੀ ਦੀ ਸਬਸਿਡੀ ਦਾ ਬਰਡਨ ਕਾਫੀ ਵੱਧ ਗਿਆ ਹੈ। ਇਨ੍ਹਾਂ ਨੇ ਕੇਂਦਰ ਸਰਕਾਰ ਨਾਲ ਜੋ ਐਗਰੀਮੈਂਟ ਸਾਈਨ ਕੀਤਾ ਹੈ, ਜੇਕਰ ਉਹ ਪੂਰਾ ਇੰਪਲੀਮੈਂਟ ਹੋ ਜਾਂਦਾ ਹੈ ਤਾਂ ਇਸ ਨਾਲ ਸਾਡਾ 30 ਫੀਸਦੀ ਬਿਲ ਘਟੇਗਾ। ਮੁਫਤ ਵਿੱਚ ਇਹ ਹੋਵੇਗਾ, ਸਾਰਾ ਪੈਸਾ ਕੇਂਦਰ ਸਰਕਾਰ ਦੀ ਏਜੰਸੀ ਲਗਾਏਗੀ, 70% ਮੁਨਾਫਾ ਉਹ ਰੱਖਣਗੇ ਅਤੇ 30% ਸਾਨੂੰ ਆਵੇਗਾ। ਸੋ, ਬਿਨਾ ਪੈਸਾ ਲਗਾਏ ਸੂਬੇ ਦੀ ਬਿਜਲੀ ਦੀ ਸਬਸਿਡੀ ਕੰਟਰੋਲ ਕਰਨ ਵਿੱਚ ਅਸੀਂ ਸਫਲ ਹੋਵਾਂਗੇ।

ਕੁਝ ਮੈਂਬਰ ਸਾਹਿਬਾਨ ਨੇ ਇੱਥੇ ਟਿੱਪਣੀਆਂ ਕੀਤੀਆਂ ਸਨ, ਹੁਣ ਤਾਂ ਵੈਸੇ ਉਹ ਚਲੇ ਗਏ ਹਨ। ਮੈਂ ਚਾਹੁੰਦਾ ਸੀ ਕਿ ਉਹ ਬੈਠ ਕੇ ਸੁਣਦੇ ਅਤੇ ਸਾਨੂੰ ਦੱਸ ਕੇ ਜਾਂਦੇ। ਜਿਵੇਂ ਮਿਸਿਜ਼ ਬਾਜਵਾ ਕਹਿ ਰਹੇ ਸੀ ਕਿ ਮਲਟੀ ਸਕਿੱਲਡ ਡਿਵੈਲਪਮੈਂਟ ਸੈਂਟਰ ਸਿਰਫ਼ 2 ਜਾਂ 3 ਖੋਲ੍ਹੇ ਹਨ। ਇੱਥੇ 200 ਲਿਖੇ ਹਨ, ਮੈਂ ਸਮਝਦਾ ਹਾਂ ਕਿ ਉਹ ਚੰਗੀ ਤਰ੍ਹਾਂ ਬਜਟ ਵੀ ਪੜ੍ਹ ਕੇ ਨਹੀਂ ਆਉਂਦੇ। ਇਹ ਤਾਂ ਸਾਡੀਆਂ ਪਹਿਲਕਦਮੀਆਂ ਵਿੱਚ ਹੈ ਕਿ 200 ਨਵੇਂ ਸਕਿੱਲ ਡਿਵੈਲਪਮੈਂਟ ਸੈਂਟਰ ਖੋਲ੍ਹਣੇ ਹਨ। ਇਸੇ ਤਰ੍ਹਾਂ ਮਲਟੀ ਡਿਵੈਲਪਮੈਂਟ ਸੈਂਟਰ ਪੰਜ ਖੋਲ੍ਹੇ ਹਨ ਜਿਹੜੇ ਬਹੁਤ ਵੱਡੇ ਹਨ। ਮੈਡੀਕਲ ਖੇਤਰ ਵਿੱਚ, ਕੰਸਟ੍ਰਕਸ਼ਨ ਖੇਤਰ ਵਿੱਚ ਸਾਰਿਆਂ ਤੇ ਕੰਮ ਚੱਲ ਰਿਹਾ ਹੈ ਅਤੇ ਅਗਸਤ ਵਿੱਚ ਇਹ ਸਾਰੇ ਆਪਰੇਸ਼ਨਲ ਹੋ ਜਾਣਗੇ। ਇਸ ਨਾਲ ਸਾਡੇ ਸੂਬੇ ਦੇ ਇਕ ਲੱਖ ਬੱਚੇ ਦੀ ਸਕਿੱਲ ਡਿਵੈਲਪਮੈਂਟ ਹੋਵੇਗੀ। ਇਹ ਕਹਿੰਦੇ ਹਨ ਕਿ ਰੁਜ਼ਗਾਰ ਦੇਣ ਲਈ ਫੈਕਟਰੀਆਂ ਲਗਾਓ, ਸਕਿੱਲ ਡਿਵੈਲਪਮੈਂਟ ਦਾ ਕੀ ਕਰਨਾ ਹੈ। ਮੈਨੂੰ ਪਤਾ ਨਹੀਂ ਇਨ੍ਹਾਂ ਦੀ ਸੋਚ ਕੀ ਹੈ? ਜੇ ਸਾਡੇ ਕੋਲ ਸਕਿੱਲ ਡਿਵੈਲਪਮੈਂਟ ਹੋਵੇਗੀ ਤਾਂ ਫੇਰ ਆਟੋਮੈਟੀਕਲੀ ਇੰਡਸਟਰੀ ਵੀ ਇੱਥੇ ਆਵੇਗੀ ਅਤੇ ਆਟੋਮੈਟੀਕਲੀ ਬੱਚਿਆਂ ਨੂੰ ਰੁਜ਼ਗਾਰ ਦੇ ਸਾਧਨ ਵੀ ਮੁਹੱਈਆ ਹੋਣਗੇ। ਉਹ ਸੈਲਫ ਇੰਪਲਾਇਮੈਂਟ ਵੱਲ ਵੀ ਅੱਗੇ ਵੱਧ ਸਕਦੇ ਹਨ। ਇਹ ਅੱਜ ਸਮੇਂ ਦੀ ਬਹੁਤ ਵੱਡੀ ਲੋੜ ਹੈ, ਜਿਸ ਤੇ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਆਪਣੇ ਆਪ ਨੂੰ ਕੇਂਦਰਿਤ ਕੀਤਾ ਹੈ।

ਅੱਜ ਇੱਥੇ ਆਪੋਜ਼ੀਸ਼ਨ ਨੇ ਬਸ ਪਾਸ ਬਾਰੇ ਰੌਲਾ ਪਾਇਆ ਸੀ। ਮੈਂ

[ ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ ]

ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਸਟੂਡੈਂਟਸ ਹਨ, ਉਨ੍ਹਾਂ ਪ੍ਰਤੀ ਸਾਡੀ ਸਰਕਾਰ ਇੰਨੀ ਸੰਜੀਦਾ ਹੈ ਕਿ 10 ਸਾਲ ਪਹਿਲਾਂ ਸਟੂਡੈਂਟਸ ਵਾਸਤੇ ਕੰਸੈਸ਼ਨਲ ਰੇਟ ਤੇ ਜੋ ਬਸਾਂ ਦਾ ਕਿਰਾਇਆ ਸੀ, ਉਸ ਵਿੱਚ ਅਸੀਂ ਇਕ ਰੁਪਿਆ ਵੀ ਨਹੀਂ ਵਧਾਇਆ। ਉਦੋਂ ਤੋਂ ਲੈ ਕੇ ਹੁਣ ਤੱਕ ਮਹਿੰਗਾਈ ਤਿੱਗਣੀ ਹੋ ਗਈ ਹੈ ਪਰ ਅੱਜ ਵੀ ਅਸੀਂ ਉਸੇ ਰੇਟ ਤੇ ਬੱਚਿਆਂ ਨੂੰ ਪਾਸ ਦੇ ਰਹੇ ਹਾਂ। (ਥੰਪਿੰਗ) ਇਹ ਸੋਚ ਲੈ ਕੇ ਸਾਡੀ ਸਰਕਾਰ ਚੱਲੀ ਹੈ। ਮੇਰੇ ਵੀਰ ਵਡਾਲਾ ਸਾਹਿਬ ਨੇ ਇੱਕ ਗੱਲ ਕੀਤੀ ਸੀ ਕਿ ਬੀਬੀਆਂ ਲਈ ਇੰਟਰਸਟ ਰੇਟ ਜੋ ਘਟਾਇਆ ਹੈ, ਇਹ ਬਹੁਤ ਅੱਛੀ ਗੱਲ ਹੈ ਪਰ ਪੰਜ ਕਰੋੜ ਰੁਪਿਆ ਬੜਾ ਸੀਮਤ ਹੈ। ਮੈਂ ਇਨ੍ਹਾਂ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਜੇ ਹੋਰ ਪੈਸੇ ਦੀ ਲੋੜ ਹੋਈ ਤਾਂ ਅਸੀਂ ਰਿਵਾਈਜ਼ਡ ਬਜਟ ਵਿੱਚ ਪ੍ਰਬੰਧ ਕਰ ਦੇਵਾਂਗੇ। ਕਿਉਂਕਿ ਹੁਣ ਅਸੀਂ ਜੋ ਪੈਸਾ ਉਨ੍ਹਾਂ ਨੂੰ ਲੋਨ ਦੇ ਤੌਰ ਤੇ ਦਿੱਤਾ ਹੋਇਆ ਹੈ, ਅਸੀਂ ਉਸ ਬੇਸ ਤੇ ਆਪਣੀਆਂ ਕੈਲਕੁਲੇਸ਼ਨਜ਼ ਕੀਤੀਆਂ ਹਨ। ਜੇ ਹੋਰ ਵੀ ਬੀਬੀਆਂ ਲੋਨ ਲੈਣਾ ਚਾਹੁੰਣਗੀਆਂ ਤਾਂ ਅਸੀਂ ਰਿਵਾਈਜ਼ਡ ਬਜਟ ਵਿੱਚ ਸਾਰਾ ਪ੍ਰਬੰਧ ਕਰ ਦੇਵਾਂਗੇ।

ਇਕ ਹੋਰ ਗੱਲ ਕੀਤੀ ਸੀ ਕਿ ਨੰਨੀ ਛਾਂ ਸਕਿੱਲਡ ਡਿਵੈਲਪਮੈਂਟ ਸੈਂਟਰ ਲਈ ਬਜਟ ਦੀ ਐਲੋਕੇਸ਼ਨ ਨਹੀਂ ਹੈ। ਇਹ ਜਿਹੜਾ ਅਸੀਂ ਸਕਿੱਲ ਡਿਵੈਲਪਮੈਂਟ ਸੈਂਟਰਾਂ ਲਈ 200 ਕਰੋੜ ਰੁਪਿਆ ਰੱਖਿਆ ਹੈ, ਲੜਕੀਆਂ ਵਾਸਤੇ ਜਿਹੜਾ ਨੰਨੀ ਛਾਂ ਸਕਿਲ ਡਿਵੈਲਪਮੈਂਟ ਸੈਂਟਰ ਖਾਸ ਤੌਰ ਤੇ ਜੋ ਰੱਖਿਆ ਗਿਆ ਹੈ, ਉਸ ਦੇ ਵਿੱਚ ਹੀ ਇਸ ਦਾ ਪ੍ਰਬੰਧ ਹੋਵੇਗਾ। ਇੱਕ ਬੀਬੀ ਫਰਜ਼ਾਨਾ ਆਲਮ ਜੀ ਨੇ ਕਬਰਸਤਾਨਾਂ ਵਾਸਤੇ ਜਗ੍ਹਾ ਖਰੀਦਣ ਵਾਸਤੇ ਕਿਹਾ ਸੀ, ਉਹ ਵੀ ਕੈਬਨਿਟ ਪਹਿਲਾਂ ਪਾਸ ਕਰ ਚੁੱਕੀ ਹੈ, ਸੀ.ਐਮ. ਸਾਹਿਬ ਨੇ ਆਦੇਸ਼ ਦੇ ਦਿੱਤੇ ਹਨ , ਚਾਹੇ ਸਾਡੇ ਕ੍ਰਿਸਚੀਅਨ ਹਨ ਅਤੇ ਚਾਹੇ ਮੁਸਲਮਾਨ ਹਨ, ਉਨ੍ਹਾਂ ਦੇ ਕੋਲ ਜੇ ਕਬਰਸਤਾਨ ਨਹੀਂ ਹੈ ਤਾਂ ਉਨ੍ਹਾਂ ਨੂੰ ਭਾਵੇਂ ਸਾਡੇ ਜੋ ਮਨਿਸਟਰ ਦੇ ਅਖਤਿਆਰੀ ਫੰਡ ਹਨ, ਭਾਵੇਂ ਜੋ ਸਾਨੂੰ ਹਲਕੇ ਵਾਈਜ਼ ਖਰਚੇ ਡਿਵੈਲਪਮੈਂਟ ਲਈ ਮਿਲ ਰਹੇ ਹਨ, ਉਸ ਵਿੱਚੋਂ ਇਹ ਖਰਚਾ ਕੀਤਾ ਜਾ ਸਕਦਾ ਹੈ, ਇਸ ਤੇ ਕੋਈ ਰੋਕ ਨਹੀਂ ਹੈ। ਇਹ ਜਿਹੜੀ ਅਮੈਂਡਮੈਂਟ ਹੈ, ਉਹ ਕੀਤੀ ਜਾ ਚੁੱਕੀ ਹੈ। ਇੱਕ ਚੰਨੀ ਸਾਹਿਬ ਨੇ ਚਮਕੌਰ ਸਾਹਿਬ ਦੇ ਪਾਰਕ ਬਾਰੇ ਕਿਹਾ ਸੀ ਕਿ ਇਹ ਸ਼ੁਰੂ ਨਹੀਂ ਹੋਇਆ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਏ.ਡੀ.ਬੀ. ਦੇ ਨਾਲ ਟਾਈਅੱਪ ਕੀਤਾ ਹੈ, ਟੂਰਿਜ਼ਮ ਸੈਕਟਰ ਵਾਸਤੇ ਲੋਨ ਦਾ ਪ੍ਰਬੰਧ ਹੋ ਗਿਆ ਹੈ,

ਉਸ ਤਹਿਤ ਚਮਕੌਰ ਸਾਹਿਬ ਵਿੱਚ ਸਾਹਿਬਜ਼ਾਦਿਆਂ ਦੀ ਯਾਦ ਵਿੱਚ ਜੋ ਪਾਰਕ ਉਥੇ ਬਣਾਉਣਾ ਹੈ, ਉਸ ਦਾ ਸਾਰਾ ਖਰਚਾ ਏ.ਡੀ.ਬੀ. ਪ੍ਰੋਜੈਕਟ ਦੇ ਤਹਿਤ ਕੀਤਾ ਜਾਵੇਗਾ।

ਇੱਕ ਕੈਗ ਰਿਪੋਰਟ ਦੀ ਸਾਰਿਆਂ ਨੇ ਗੱਲ ਕੀਤੀ ਹੈ। ਦੇਖੋ, ਜੋ ਕੈਗ ਨੇ ਕਿਹਾ ਹੈ, It is nothing cast in stone, ਉਹ ਉਨ੍ਹਾਂ ਨੇ ਆਪਣੀ ਰਾਇ ਦਿੱਤੀ ਹੈ। ਉਸ ਤੇ ਅਸੀਂ ਆਪਣੀ ਟਿੱਪਣੀ ਦੇਣੀ ਹੈ। ਫਿਰ ਬੈਠ ਕੇ ਅਕਾਊਟੈਂਟ ਜਨਰਲ ਦਫ਼ਤਰ ਨਾਲ ਸਾਰੀਆਂ ਮੀਟਿੰਗਾਂ ਹੋਣਗੀਆਂ। ਫਿਰ ਟਿੱਪਣੀਆਂ ਤੇ ਫਾਈਨਲਾਈਜ਼ ਹੋਵੇਗਾ। ਸੋ, ਉਨ੍ਹਾਂ ਦੀ ਸਿਰਫ ਇਨੀਸ਼ੀਅਲ ਇਹ ਟਿੱਪਣੀ ਹੈ, ਉਨ੍ਹਾਂ ਦੀਆਂ ਸ਼ੁਰੂ ਤੋਂ ਹੀ ਟਿੱਪਣੀਆਂ ਆਉਂਦੀਆਂ ਰਹਿੰਦੀਆਂ ਹਨ। ਅੱਜ ਆਪਾਂ ਕਹਿੰਦੇ ਹਾਂ ਕਿ ਉਨ੍ਹਾਂ ਨੇ ਕਿਹਾ ਹੈ ਕਿ ਸਰਵਿਸਿਜ਼ ਵਾਸਤੇ ਇੰਨਾ ਖਰਚਾ ਜਾ ਰਿਹਾ ਹੈ, ਭਾਵੇਂ ਕਾਂਗਰਸ ਸਰਕਾਰ ਵੇਲੇ ਦੀ ਗੱਲ ਕਰੋ, ਉਦੋਂ ਵੀ ਉਨ੍ਹਾਂ ਦੀ ਇਹੀ ਗੱਲ ਹੁੰਦੀ ਸੀ। ਸੋ, ਕੈਗ ਦੀ ਰਿਪੋਰਟ ਨਾ ਤਾਂ ਪੱਥਰ ਤੇ ਲਕੀਰ ਹੈ, ਨਾ ਹੀ ਕੋਈ ਐਸੀ ਗੱਲ ਹੈ ਜਿਸ ਨਾਲ ਰਾਜ ਸਰਕਾਰ ਦੀ ਕਾਰਗੁਜ਼ਾਰੀ ਨੂੰ ਪ੍ਰਭਾਵਿਤ ਕੀਤਾ ਹੋਵੇ। ਸਾਲ 1992 ਤੋਂ ਬਾਅਦ ਜਦੋਂ ਰਾਸ਼ਟਰਪਤੀ ਰਾਜ ਹਟਿਆ ਹੈ, ਉਦੋਂ ਤੋਂ ਬਾਅਦ ਸੂਬੇ ਦੀ ਸਥਿਤੀ ਫਾਈਨਾਂਸ਼ੀਅਲ ਤੌਰ ਤੇ ਬਦਤਰ ਹਾਲਤ ਵੱਲ ਹੋ ਗਈ ਸੀ। ਪਰ ਉਸ ਤੋਂ ਬਾਅਦ ਮੈਂ ਸਮਝਦਾ ਹਾਂ ਕਿ ਪਿਛਲੇ 10 ਸਾਲ ਵਿੱਚ ਜੋ ਸੁਧਾਰ ਅਸੀਂ ਲੈ ਕੇ ਆਏ ਹਾਂ, ਉਸ ਨਾਲ ਆਰਥਿਕ ਤੌਰ ਤੇ ਸਾਨੂੰ ਮਜ਼ਬੂਤੀ ਵੀ ਮਿਲੀ ਹੈ ਅਤੇ ਆਰਥਿਕ ਤੌਰ ਤੇ ਪੰਜਾਬ ਦੇ ਵਿੱਤੀ ਹਾਲਾਤ ਵਿੱਚ ਬਹੁਤ ਵੱਡਾ ਸੁਧਾਰ ਵੀ ਆਇਆ ਹੈ।

ਪਿਛੇ ਜਿਹੇ ਪ੍ਰੈਸ ਨੇ ਵੀ ਬੜਾ ਕੋਟ ਕੀਤਾ ਕਿ ਸ਼ਾਇਦ ਪੰਜਾਬ ਸਰਕਾਰ ਨੇ ਆਪਣੀਆਂ ਜਾਇਦਾਦਾਂ ਵੇਚ ਦਿੱਤੀਆਂ ਹਨ, ਗਹਿਣੇ ਰੱਖ ਦਿੱਤੀਆਂ ਹਨ। ਦੇਖੋ, ਸਰਾਸਰ ਮੈਂ ਸਮਝਦਾ ਹਾਂ ਕਿ ਇਹ ਇਕ ਗੁਮਰਾਹਕੁੰਨ ਪ੍ਰਚਾਰ ਕੀਤਾ ਜਾ ਰਿਹਾ ਹੈ। ਪਹਿਲੀ ਗੱਲ ਇਹ ਹੈ ਕਿ ਜਿਹੜੀਆਂ ਵੀ ਜਾਇਦਾਦਾਂ ਦਾ ਉਸ ਵਿੱਚ ਵਰਨਣ ਕੀਤਾ ਹੈ, ਚਾਹੇ ਮੈਂਟਲ ਹਸਸਪਤਾਲ ਦੀ ਗੱਲ ਹੈ, ਨਵਾਂ ਮੈਂਟਲ ਹਸਪਤਾਲ ਅਕਾਲੀ ਦਲ ਦੀ ਸਰਕਾਰ ਨੇ ਤਿਆਰ ਕੀਤਾ ਹੈ। ਕੁਝ ਜਗ੍ਹਾ ਉਸ ਦੀ ਬਚ ਗਈ। ਫੇਰ ਕਪੂਰਥਲੇ ਦੀ ਨਵੀਂ ਜੇਲ੍ਹ ਤਿਆਰ ਕੀਤੀ ਹੈ। ਜਲੰਧਰ ਜੇਲ੍ਹ ਜੋ ਕਿ ਪੁਰਾਣੀ ਸੀ, ਉਸ ਦੀ ਜਗ੍ਹਾ ਵੀ ਬਚ ਗਈ। ਇਸੇ ਤਰ੍ਹਾਂ ਨਵੀਆਂ ਜੇਲ੍ਹਾਂ ਤਿਆਰ ਕੀਤੀਆਂ ਹਨ। ਅਸੀਂ ਉਨ੍ਹਾਂ ਤੇ ਵੀ ਪੈਸਾ ਖਰਚਿਆ ਹੈ।

[ ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ ]

ਅਜਿਹੀ ਕੋਈ ਗੱਲ ਨਹੀਂ ਹੈ। ਅਸੀਂ ਓਲਡ ਏਜ ਹੋਮਜ਼ ਵੀ ਨਵੇਂ ਤਿਆਰ ਕੀਤੇ ਹਨ। ਜਿਸ ਕਾਰਨ ਜਲੰਧਰ ਵਾਲਾ ਓਲਡ ਏਜ ਹੋਮ ਖਾਲੀ ਹੋ ਗਿਆ। ਸੋ, ਇਸ ਤਰ੍ਹਾਂ ਅਸੀਂ ਆਪਣੇ ਨਵੇਂ ਐਸੇਟਸ ਕਰੀਏਟ ਕਰ ਲਏ, ਜਿਹੜੇ ਪੁਰਾਣੇ ਸੀ, ਉਨ੍ਹਾਂ ਨੂੰ ਜਾਂ ਤਾਂ ਅਸੀਂ ਡਿਸਪੋਜ਼ ਆਫ ਕਰੀਏ ਜਾਂ ਫਿਰ ਉਨ੍ਹਾਂ ਨੂੰ ਕੋਈ ਆ ਕੇ ਦੱਬ ਸਕਦਾ ਹੈ। ਆਪਾਂ ਦੇਖਦੇ ਹੀ ਹਾਂ ਕਿ ਅਜਿਹੇ ਕੇਸਾਂ ਵਿੱਚ ਫਿਰ ਕਿੰਨੀ ਕੁ ਪੈਰਵਾਈ ਹੁੰਦੀ ਹੈ, ਕੋਈ ਨਾ ਕੋਈ ਆ ਕੇ ਨਜਾਇਜ਼ ਕਬਜ਼ਾ ਕਰ ਲੈਂਦਾ ਹੈ। ਫਿਰ ਕੋਈ ਉਸ ਵਾਸਤੇ ਜਵਾਬਦੇਹ ਨਹੀਂ ਹੁੰਦਾ। ਜਦੋਂ ਅਸੀਂ ਕਿਹਾ ਕਿ ਉਨ੍ਹਾਂ ਨੂੰ ਡਿਸਪੋਜ਼ ਆਫ ਕਰਨਾ ਹੈ, ਅਸੀਂ ਦੇਖਿਆ ਕਿ ਮਾਰਕਿਟ ਵਿੱਚ ਮੁੱਲ ਸਹੀ ਨਹੀਂ ਹੈ ਅਤੇ ਅਸੀਂ ਲੋਕਾਂ ਦੀ ਜਾਇਦਾਦ ਨੂੰ ਸੁੱਟ ਨਹੀਂ ਸਕਦੇ। ਅਸੀਂ ਉਸ ਨੂੰ ਮੋਨੇਟਾਈਜ਼ ਕਰਵਾਇਆ ਅਤੇ ਉਸ ਦੇ ਅਗੇਂਸਟ ਪੁੱਡਾ ਨੇ ਲੋਨ ਲਿਆ। ਮੈਨੂੰ ਦੱਸ ਕੇ ਖੁਸ਼ੀ ਹੁੰਦੀ ਹੈ ਕਿ ਅਸੀਂ ਅੱਧਾ ਲੋਨ ਮੋੜ ਵੀ ਚੁੱਕੇ ਹਾਂ। ਪੁੱਡਾ ਉਹ ਕਾਫ਼ੀ ਲੋਨ ਮੋੜ ਚੁੱਕੀ ਹੈ। ਸਾਲ ਦੋ ਸਾਲ ਵਿੱਚ ਸਾਰਾ ਮੁੜ ਜਾਣਾ ਹੈ ਅਤੇ ਸਾਡੀਆਂ ਪ੍ਰਾਪਰਟੀਆਂ ਵੀ ਰਹਿ ਗਈਆਂ ਅਤੇ ਨਾਲ ਹੀ ਪੈਸੇ ਦੀ ਸਾਰੀ ਯੂਟੇਲਾਈਜ਼ੇਸ਼ਨ ਵੀ ਹੋ ਗਈ। ਜਿਹੜਾ ਪੁੱਡਾ ਦਾ ਪੈਸਾ ਆਇਆ ਹੈ, ਅਸੀਂ ਉਸ ਪੈਸੇ ਦੀ ਯੂਟੇਲਾਈਜ਼ੇਸ਼ਨ, ਉਹ ਸਾਰਾ ਫਾਰ ਕੈਪੀਟਲ ਐਕਸਪੈਂਡੀਚਰ ਬਣਾਉਣ ਵਾਸਤੇ ਕੀਤਾ ਹੈ, ਨਵੇਂ ਐਸਟਸ ਬਣਾਉਣ ਵਾਸਤੇ ਕੀਤਾ ਹੈ, ਕੋਈ ਨਵਾਂ ਰੈਵੀਨਿਊ ਜਨਰੇਟ ਕਰਨ ਵਾਸਤੇ ਨਹੀਂ ਕੀਤਾ। ਮੈਂ ਤਾਂ ਹੈਰਾਨ ਹੁੰਦਾ ਹਾਂ ਕਿ ਇਹ ਕਹਿੰਦੇ ਹਨ ਕਿ ਪਤਾ ਨਹੀਂ ਸਰਕਾਰ ਨੇ ਕੀ ਮਾੜਾ ਕਰ ਦਿੱਤਾ। ਅਸੀਂ ਤਾਂ ਉਨ੍ਹਾਂ ਜਾਇਦਾਦਾਂ ਨੂੰ ਇਕੱਲਾ ਬਚਾਇਆ ਹੀ ਨਹੀਂ ਬਲਕਿ ਉਨ੍ਹਾਂ ਦੀ ਜਗ੍ਹਾ ਤੇ ਨਵੇਂ ਐਸਟਸ ਬਣਾਏ ਹਨ।

ਇਕ ਇਨ੍ਹਾਂ ਨੇ ਕਿਹਾ ਹੈ ਕਿ ਸਾਲ 2006 ਵਿੱਚ ਸਾਡਾ ਰੈਵੀਨਿਊ ਸਰਪਲੱਸ ਸੀ, ਜਿਹੜਾ ਹੁਣ ਡੈਫੀਸਿਟ ਹੋ ਗਿਆ ਹੈ। ਕਾਂਗਰਸ ਦੇ ਪੰਜ ਸਾਲਾਂ ਵਿੱਚ 2 ਫੀਸਦੀ ਤੋਂ ਉੱਤੇ ਲਗਾਤਾਰ ਰੈਵੀਨਿਊ ਡੈਫੀਸਿਟ ਰਿਹਾ ਹੈ। ਇਨ੍ਹਾਂ ਨੇ ਇਕ ਸਾਲ ਕੋਟ ਕਰ ਦਿੱਤਾ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਉਸ ਸਾਲ ਵਾਜਪਾਈ ਸਾਹਿਬ ਨੇ ਜੋ ਕਰਜ਼ਾ ਮੁਆਫ ਕੀਤਾ ਸੀ, ਉਸ ਦੀ 3370 ਕਰੋੜ ਦੀ ਕਿਸ਼ਤ ਇਨ੍ਹਾਂ ਨੂੰ ਨਕਦ ਮਿਲੀ ਸੀ। ਉਸ ਕਰਕੇ ਰੈਵੀਨਿਊ ਉਸ ਸਾਲ ਸਰਪਲੱਸ ਹੋਇਆ ਹੈ, ਨਹੀਂ ਤਾਂ ਤੁਹਾਡੀ ਸਰਕਾਰ ਦੇ ਸਮੇਂ ਲਗਾਤਾਰ ਡੈਫੀਸਿਟ ਰਿਹਾ ਹੈ। ਹੁਣ ਇਹ ਇਕ ਅੰਕੜੇ ਨੂੰ ਚੁੱਕ ਕੇ ਲੋਕਾਂ ਨੂੰ ਗੁੰਮਰਾਹ

ਕਰਨ ਦੀ ਕੋਸ਼ਿਸ਼ ਕਰਦੇ ਹਨ।

ਸਭਾਪਤੀ ਜੀ, ਮੈਂ ਆਪਣੀ ਸਪੀਚ ਨੂੰ ਵਾਈਂਡ ਅੱਪ ਕਰਦਾ ਹੋਇਆ ਆਪਣੇ ਬਜਟ ਵਿੱਚ ਦੋ ਤਿੰਨ ਨਵੀਆਂ ਚੀਜ਼ਾਂ ਪਾਉਣ ਲਈ ਇਥੇ ਰੱਖਦਾ ਹਾਂ। ਇਕ ਤਾਂ ਮਾਨਯੋਗ ਸੀ.ਐਮ. ਸਾਹਿਬ ਨੂੰ ਕੰਢੀ ਇਲਾਕੇ ਦੇ ਕੁਝ ਜ਼ਿਮੀਦਾਰ ਮਿਲੇ ਸੀ ਅਤੇ ਉਨ੍ਹਾਂ ਨੇ ਆਪਣੀ ਸਮੱਸਿਆ ਜ਼ਾਹਿਰ ਕੀਤੀ ਸੀ ਕਿ ਉਨ੍ਹਾਂ ਦੇ ਇਲਾਕੇ ਵਿੱਚ ਜੰਗਲੀ ਜਾਨਵਰਾਂ ਕਰਕੇ ਫਸਲਾਂ ਦਾ ਬਹੁਤ ਨੁਕਸਾਨ ਹੁੰਦਾ ਹੈ। ਸੋ, ਉਨ੍ਹਾਂ ਨੂੰ ਫੈਂਸਿੰਗ ਵਾਸਤੇ ਮਦਦ ਕੀਤੀ ਜਾਵੇ। ਇਸ ਲਈ ਮੈਂ ਇਹ ਬੇਨਤੀ ਕਰਦਾ ਹਾਂ ਕਿ ਇਸ ਸਕੀਮ ਤਹਿਤ 10 ਕਰੋੜ ਰੁਪਏ ਦਾ ਪ੍ਰਬੰਧ ਕਰਕੇ ਜ਼ਮੀਨ ਦੇ ਆਲੇ-ਦੁਆਲੇ ਤਾਰ ਲਾਉਣ ਵਾਸਤੇ ਕਿਸਾਨਾਂ ਨੂੰ 50 ਫੀਸਦੀ ਸਬਸਿਡੀ ਸਰਕਾਰ ਵੱਲੋਂ ਦਿੱਤੀ ਜਾਵੇ। ਇਕ ਸਰਕਾਰ ਦੀ ਸਕੀਮ ਹੈ ਯੂਨੀਫਾਈਡ ਸਿਸਟਮ ਸਰਵਿਸ ਡਿਲੀਵਰੀ, ਇਸ ਸਕੀਮ ਤਹਿਤ ਜਿਹੜੇ 2 ਹਜ਼ਾਰ ਤੋਂ ਵੱਧ ਸੇਵਾ ਕੇਂਦਰ ਸ਼ੁਰੂ ਹੋਣ ਜਾ ਰਹੇ ਹਨ, ਉਨ੍ਹਾਂ ਸੈਂਟਰਾਂ ਨੂੰ ਅਸੀਂ ਸੈਲਫ ਸਸਟੇਨ ਕਰਨਾ ਹੈ ਪਰ ਜੋ ਸਾਡੇ ਕੋਲ ਹੁਣ ਤੱਕ ਲੇਟੈਸਟ ਬਿਡਜ਼ ਆਈਆਂ ਹਨ, ਉਸ ਮੁਤਾਬਿਕ ਉਹ ਸੈਲਫ ਸਸਟੇਨ ਨਹੀਂ ਹੋ ਰਹੇ। ਇਸ ਲਈ ਅਸੀਂ ਉਸ ਪ੍ਰਾਜੈਕਟ ਨੂੰ ਸਸਟੇਨ ਕਰਨ ਲਈ 50 ਕਰੋੜ ਰੁਪਏ ਦਾ ਪ੍ਰਬੰਧ ਇਸ ਬਜਟ ਵਿੱਚ ਕਰਨਾ ਚਾਹੁੰਦੇ ਹਾਂ। ਇਸ ਲਈ ਇਸ ਨੂੰ ਵੀ ਬਜਟ ਵਿੱਚ ਸ਼ਾਮਲ ਕਰ ਲਿਆ ਜਾਵੇ। ਇਸ ਤੋਂ ਇਲਾਵਾ ਸਾਡੇ ਮਾਨਯੋਗ ਮੰਤਰੀ ਜੋਸ਼ੀ ਜੀ ਨੇ ਗੱਲ ਕੀਤੀ ਹੈ ਕਿ ਹਲਦੀ ਤੇ ਵੈਟ ਫਰੀ ਕਰਨਾ ਅਤੇ ਧਨੀਆ, ਜ਼ੀਰਾ, ਅਜਵਾਇਣ ਅਤੇ ਕਾਲੀ ਮਿਰਚ ਤੇ 6 ਫੀਸਦੀ ਤੋਂ ਘਟਾ ਕੇ 4 ਫੀਸਦੀ ਸਰਚਾਰਜ ਕਰਨਾ, ਉਹ ਵੀ ਮੈਂ ਇਸ ਹਾਊਸ ਦੇ ਅੱਗੇ ਰੱਖਦਾ ਹਾਂ ਕਿ ਇਹ ਵੀ ਪ੍ਰਵਾਨ ਕਰ ਲਈ ਜਾਵੇ। ਇਹ ਜਿਹੜੀਆਂ ਤਿੰਨ-ਚਾਰ ਮੰਗਾਂ ਹਨ, ਇਨ੍ਹਾਂ ਨੂੰ ਵੀ ਬਜਟ ਵਿੱਚ ਸ਼ਾਮਲ ਕਰ ਲਿਆ ਜਾਵੇ।

ਸਭਾਪਤੀ ਜੀ, ਮੈਂ ਅੰਤ ਵਿਚ ਤਹਿ ਦਿਲੋਂ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮੇਰੀ ਇਹ ਬਹੁਤ ਖੁਸ਼ਕਿਸਮਤੀ ਹੈ ਕਿ ਮੈਨੂੰ ਇਸ ਉਮਰ ਵਿੱਚ ਇੰਨੀ ਵੱਡੀ ਜ਼ਿੰਮੇਵਾਰੀ ਮਿਲੀ ਹੈ ਅਤੇ ਇਕ ਅਜਿਹੇ ਮਹਾਨ ਸੂਬੇ ਦੀ ਸੇਵਾ ਕਰਨ ਦਾ ਮੌਕਾ ਮਿਲਿਆ ਹੈ, ਜਿਸ ਤੇ ਅੱਜ ਸਾਨੂੰ ਮਾਣ ਹੈ ਕਿ ਸਾਡੇ ਸੂਬੇ ਵਰਗਾ ਦੁਨੀਆ ਤੇ ਕੋਈ ਸੂਬਾ ਨਹੀਂ ਹੈ। ਭਾਵੇਂ ਕੋਈ ਜਿਵੇਂ ਮਰਜ਼ੀ ਬਦਨਾਮ ਕਰੀ ਜਾਵੇ ਪਰ ਨਾ ਤਾਂ ਸਾਡੇ ਨੌਜੁਆਨ ਵਰਗਾ ਕੋਈ ਹਿੰਮਤੀ ਹੈ ਅਤੇ

[ ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ ]

ਨਾ ਹੀ ਸਾਡੇ ਲੋਕਾਂ ਵਰਗਾ ਕੋਈ ਮਿਹਨਤੀ ਹੈ ਅਤੇ ਨਾ ਹੀ ਸਾਡੇ ਸੂਬੇ ਵਰਗਾ ਕਿਤੇ ਹੋਰ ਪੌਣ-ਪਾਣੀ ਹੈ। ਇਸ ਲਈ ਅਜਿਹੇ ਮਹਾਨ ਸੂਬੇ ਦੀ ਸੇਵਾ ਕਰਨ ਦਾ ਮੈਨੂੰ ਮੌਕਾ ਮਿਲਿਆ ਹੈ। ਇਸ ਦੇ ਲਈ ਮੈਂ ਆਪਣੀ ਸਰਕਾਰ ਦਾ ਧੰਨਵਾਦ ਵੀ ਕਰਦਾ ਹਾਂ ਅਤੇ ਖਾਸ ਤੌਰ ਤੇ ਮੈਨੂੰ ਇਸ ਗੱਲ ਦੀ ਵੀ ਖੁਸ਼ਕਿਸਮਤੀ ਹੈ ਕਿ ਦੇਸ਼ ਦੇ ਉਸ ਮਹਾਨ ਆਗੂ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਸਾਹਿਬ ਜਿਨ੍ਹਾਂ ਦੇ ਮੁਕਾਬਲੇ ਦਾ ਅੱਜ ਦੇਸ਼ ਵਿੱਚ ਕੋਈ ਆਗੂ ਨਹੀਂ ਹੈ, ਉਨ੍ਹਾਂ ਦੇ ਥੱਲੇ ਮੈਨੂੰ ਸਿੱਖਿਆ ਪ੍ਰਾਪਤ ਕਰਨ ਦਾ ਅਤੇ ਉਨ੍ਹਾਂ ਤੋਂ ਸਿੱਖਣ ਦਾ ਅਤੇ ਕੰਮ ਕਰਨ ਦਾ ਮੌਕਾ ਪ੍ਰਾਪਤ ਹੋਇਆ ਹੈ। ਸੋ, ਇੰਨੇ ਸ਼ਬਦਾਂ ਦੇ ਨਾਲ ਮੈਂ ਸਾਰੇ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਇਸ ਬਜਟ ਨੂੰ ਪਾਸ ਕੀਤਾ ਜਾਵੇ ਤਾਂ ਕਿ ਪੰਜਾਬ ਨੂੰ ਹੋਰ ਤਰੱਕੀਆਂ ਅਤੇ ਬੁਲੰਦੀਆਂ ਵੱਲ ਅਸੀਂ ਅੱਗੇ ਤੋਰ ਸਕੀਏ। ਬਹੁਤ-ਬਹੁਤ ਧੰਨਵਾਦ।

**ਸ਼੍ਰੀ ਸਭਾਪਤੀ:** ਹੁਣ ਸਦਨ, ਸੋਮਵਾਰ, ਮਿਤੀ 21 ਮਾਰਚ, 2016 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਕੀਤਾ ਜਾਂਦਾ ਹੈ।

*5.15 ਵਜੇ ਸ਼ਾਮ

(*ਇਸ ਉਪਰੰਤ ਸਦਨ ਸੋਮਵਾਰ, ਮਿਤੀ 21 ਮਾਰਚ, 2016 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਹੋ ਗਿਆ।)

